

# ਗੁਰਬਾਣੀ ਲਗ-ਮਾਤ੍ਰੀ ਨਿਯਮਾਵਲੀ

## ਖੋਜ ਤੇ ਸੰਭਾਵਨਾ

ਭਾਗ ਪਹਿਲਾ

ਲੇਖਕ
ਸਿੰਘ ਸਾਹਿਬ ਗਿ: ਜੋਗਿੰਦਰ ਸਿੰਘ ਵੇਦਾਂਤੀ
ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅਤੇ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ

ਸੰਪਾਦਕ: ਗਿ. ਪਰਮਿੰਦਰ ਸਿੰਘ
ਸ. ਚਰਨਜੀਤ ਸਿੰਘ

 ੧ੴ ਸਤਿਗੁਰ ਪ੍ਰਸਾਦਿ॥ 

# ਗੁਰਬਾਣੀ ਲਗ-ਮਾਤ੍ਰੀ ਨਿਯਮਾਵਲੀ

## ਖੋਜ ਤੇ ਸੰਭਾਵਨਾ


ਲੇਖਕ
ਸਿੰਘ ਸਾਹਿਬ ਗਿ: ਜੋਗਿੰਦਰ ਸਿੰਘ ਵੇਦਾਂਤੀ
ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅਤੇ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ


ਭਾਗ ਪਹਿਲਾ


ਸੰਪਾਦਕ: ਗਿ. ਪਰਮਿੰਦਰ ਸਿੰਘ
ਸ. ਚਰਨਜੀਤ ਸਿੰਘ






ਪ੍ਰਕਾਸ਼ਕ :-
ਭਾ: ਚਤਰ ਸਿੰਘ ਜੀਵਨ ਸਿੰਘ
ਅੰਮ੍ਰਿਤਸਰ

ISBN : 978-93-91954-45-1
ਪਹਿਲੀ ਐਡੀਸ਼ਨ ਮਈ 2022
ਭੇਟਾ : 300-00




ਪ੍ਰਕਾਸ਼ਕ :–
**ਭਾ: ਚਤਰ ਸਿੰਘ ਜੀਵਨ ਸਿੰਘ**
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)।
ਫੋਨ : (0183) 5011003, 2542346
E-mail : csjssales@hotmail.com
: csjspurchase@yahoo.com
Visit our Website : www.csjs.com


Follow us on:
www.facebook.com/csjsamritsar

(Printed and bound in India)

ਪ੍ਰਿੰਟਰ : ਸੀ.ਜੇ. ਪ੍ਰਿੰਟਰਜ਼, ਅੰਮ੍ਰਿਤਸਰ।

# ਸਮਰਪਣ

ਨਾਮ ਬਾਣੀ ਤੇ ਕੀਰਤਨ ਦੇ ਰਸੀਏ, ਨਿਰਮਲ ਤੇ ਨਿਰਛਲ ਆਤਮਾ ਜਿਨ੍ਹਾਂ ਨੇ ਨਾਮ ਬਾਣੀ ਦੇ ਰੰਗ ਵਿਚ ਖੁਦ   ਰੰਗ ਕੇ ਗੁਰਮੁਖੀ ਜੀਵਨ ਜੀਵਿਆ ਤੇ ਅਣਗਿਣਤ ਵਿਦਿਆਰਥੀਆਂ   ਗੁਰਮਤਿ-ਵਿੱਦਿਆ ਦੀ ਦਾਤ ਦੇ ਕੇ ਉਨ੍ਹਾਂ   ਗੁਰਬਾਣੀ ਦੇ ਪ੍ਰਚਾਰ-ਪ੍ਰਸਾਰ ਲਈ ਤਤਪਰ ਕੀਤਾ। ਜਿਨ੍ਹਾਂ ਦੇ ਪਵਿੱਤਰ ਜੀਵਨ ਦੀ ਪਾਰਸ ਛੋਹ ਨਾਲ ਜੀਵਨ ਮਾਰਗ ਤੋਂ ਭਟਕੇ ਹੋਏ ਤੇ ਵਿਕਾਰਾਂ ਦੀ ਤਪਸ਼ ਨਾਲ ਦੁਖੀ ਹੋਏ ਅਨੇਕਾਂ ਜੀਵਾਂ ਨੇ ਸੇਧ ਲੈਂਦੇ ਹੋਏ ਖੁਦ   ਸਵਾਰ ਕੇ ਆਪਣੇ ਜੀਵਨ   ਸਫਲ ਬਣਾਇਆ। ਉਸ ਮਹਾਨ ਪਰਮ ਸ਼ਾਂਤ ਆਤਮਾ ਸ੍ਰੀ ਮਾਨ ਪੰਥ ਰਤਨ ਵਿੱਦਿਆ ਮਾਰਤੰਡ ਸੱਚਖੰਡਵਾਸੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ   ਮੈਂ ਇਹ ਪੁਸਤਕ "ਗੁਰਬਾਣੀ ਲਗ ਮਾਤ੍ਰੀ ਨਿਯਮਾਵਲੀ- ਖੋਜ ਤੇ ਸੰਭਾਵਨਾ" ਦਿਲ ਦੀਆਂ ਗਹਿਰਾਈਆਂ ਤੋਂ ਹਾਰਦਿਕ ਅਦਬ ਸਹਿਤ ਭੇਟ ਕਰਦਾ ਹਾਂ।

ਲੇਖਕ

ਤਤਕਰਾ

# ਸ਼ੰਦੇਸ਼

ੴ ਸਤਿਗੁਰ ਪ੍ਰਸਾਦਿ

॥ ਅਕਾਲ ਸਹਾਇ ॥ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

ਪ੍ਰਕਾਸ਼ ਅਸਥਾਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ॥ ਪਟਨਾ ਸ਼ਹਿਰ ਗੁਰੂ ਕਾ ਘਰ ਹੈ। (ਹੁਕਮਨਾਮਾ ਪਾ: ੧੦)

ਸਿੰਘ ਸਾਹਿਬ ਗਿਆਨੀ ਰਣਜੀਤ ਸਿੰਘ
ਜਥੇਦਾਰ, ਤਖ਼ਤ ਸ੍ਰੀ ਹਰਿਮੰਦਰ ਜੀ, ਪਟਨਾ ਸਾਹਿਬ,
ਪਟਨਾ-੮੦੦ ੦੦੮, ਬਿਹਾਰ (ਭਾਰਤ)

SINGH SAHIB GYANI RANJIT SINGH
Jathedar, Takhat Sri Harimandir Ji, Patna Sahib,
Patna-800 008, Bihar (India)

Email: jathedarpatnasahibji@gmail.com

ਪੱਤਰ ਨੰ.

ਮਿਤੀ [illegible]-5-2022

ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ ॥ (ਸ੍ਰੀ ਗੁਰੂ ਗ੍ਰੰਥ ਸਾਹਿਬ- ਅੰਗ ੯੩੫)

ਤਿਸੁ ਗੁਰਸਿਖ ਕੰਉ ਹਉ ਸਦਾ ਨਮਸਕਾਰੀ ਜੋ ਗੁਰ ਕੈ ਭਾਣੈ ਗੁਰਸਿਖੁ ਚਲਿਆ ॥ (ਅੰਗ ੫੯੩)

ਸਹਿਜ, ਸੰਤੋਖ, ਸੰਜਮ, ਪਿਆਰ, ਨਿਮਰਤਾ ਤੇ ਸਹਿਨਸ਼ੀਲਤਾ ਆਦਿ ਗੁਣਾਂ ਨਾਲ ਸਰਸ਼ਾਰ ਹੋਈ ਪਰਉਪਕਾਰੀ ਸ਼ਖਸੀਅਤ ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਜੀ ਵੇਦਾਂਤੀ ਸਾਬਕਾ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਜਿਨ੍ਹਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਸੇਵਾ ਦੌਰਾਨ ਜਿਥੇ ਬਹੁਤ ਹੀ ਅਹਿਮ ਇਤਿਹਾਸਿਕ ਫੈਸਲੇ ਲਏ ਉੱਥੇ ਆਪਣੀ ਵਿਦਵਤਾ ਤੇ ਗੁਰਬਾਣੀ ਦੇ ਖੋਜ-ਕਾਰਜਾਂ ਨਾਲ ਜੁੜੇ ਰਹਿਣ ਸਦਕਾ ਅਕਾਦਮਿਕ ਹਲਕਿਆਂ ਵਿਚ ਵੀ ਉਹ ਹਮੇਸ਼ਾ ਸਤਿਕਾਰੇ ਜਾਂਦੇ ਰਹੇ ।ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ,ਸਿੱਖ ਰੈਫਰੈਂਸ ਲਾਇਬ੍ਰੇਰੀ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਖੋਜ ਕੇਂਦਰ ਸ਼੍ਰੋ.ਗੁ.ਪ੍ਰ.ਕਮੇਟੀ ਅੰਮ੍ਰਿਤਸਰ ਵਿਖੇ ਕ੍ਰਮਵਾਰ ਅਰਦਾਸੀਏ,ਗ੍ਰੰਥੀ,ਗੁਰਬਾਣੀ ਸਕਾਲਰ ਤੇ ਚੇਅਰਮੈਨ ਵਜੋਂ ਨਿਭਾਈਆਂ ਸੇਵਾਵਾਂ ਤੋਂ ਇਲਾਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿਖੇ ਆਨਰੇਰੀ ਵਿਜ਼ਟਿੰਗ ਪ੍ਰੋਫੈਸਰ ਵਜੋਂ ਸੇਵਾ ਨਿਭਾਉਣ ਦੌਰਾਨ ਉਨ੍ਹਾਂ ਦੀ ਅਗਵਾਈ ਵਿਚ ਗੁਰਬਾਣੀ ਟੀਕੇ ਦਾ ਪ੍ਰੋਜੈਕਟ ਵੀ ਉਨ੍ਹਾਂ ਦੇ ਅਕਾਲ ਚਲਾਣੇ ਤੱਕ ਜਾਰੀ ਰਿਹਾ।

ਹਥਲੀ ਪੁਸਤਕ "ਗੁਰਬਾਣੀ ਲਗ-ਮਾਤ੍ਰੀ ਨਿਯਮਾਵਲੀ-ਖੋਜ ਤੇ ਸੰਭਾਵਨਾ (ਭਾਗ ਪਹਿਲਾ)" ਉਨ੍ਹਾਂ ਦੇ "ਗੁਰਮਤਿ ਪ੍ਰਕਾਸ਼" ਵਿਚ ਸਮੇਂ-ਸਮੇਂ ਛਪਦੇ ਰਹੇ ਲੇਖਾਂ ਦਾ ਸੰਗ੍ਰਹਿ ਹੈ ਜੋ ਗੁਰਬਾਣੀ ਦੇ ਅਰਥਾਂ ਸੰਬੰਧੀ ਕਈ ਤਰ੍ਹਾਂ ਦੇ ਭਰਮ-ਭੁਲੇਖਿਆਂ ਨੂੰ ਨਵਿਰਤ ਕਰਦੀ ਹੈ। ਜਿੱਥੇ ਸਿੰਘ ਸਾਹਿਬ ਜੀ ਦਾ ਇਹ ਕਾਰਜ ਸੱਚਮੁਚ ਸ਼ਲਾਘਾਯੋਗ ਹੈ ਉੱਥੇ ਇਨ੍ਹਾਂ ਲੇਖਾਂ ਨੂੰ ਸੰਪਾਦਿਤ ਕਰ ਕੇ ਪੁਸਤਕ ਦਾ ਰੂਪ ਦੇਣ ਲਈ ਗਿਆਨੀ ਪਰਮਿੰਦਰ ਸਿੰਘ ਤੇ ਸ.ਚਰਨਜੀਤ ਸਿੰਘ ਵੱਲੋਂ ਕੀਤਾ ਗਿਆ ਉਪਰਾਲਾ ਵੀ ਗੁਰਬਾਣੀ-ਪ੍ਰੇਮੀਆਂ ਲਈ ਇਕ ਲਾਹੇਵੰਦਾ ਕਾਰਜ ਹੈ।

ਮੈਂ ਸਤਿਗੁਰੂ ਪਾਤਸ਼ਾਹ ਦੇ ਚਰਨਾਂ ਵਿਚ ਅਰਦਾਸ ਕਰਦਾ ਹਾਂ ਕਿ ਉਹ ਮਿਹਰ ਕਰਨ ਤਾਂ ਕਿ ਗੁਰਬਾਣੀ ਦੀ ਰੋਸ਼ਨੀ ਵਿਚ ਸਿੰਘ ਸਾਹਿਬ ਜੀ ਵੱਲੋਂ ਦਰਸਾਈ ਸੇਧ ਅਨੁਸਾਰ ਭਵਿੱਖ ਵਿਚ ਵੀ ਗੁਰਬਾਣੀ ਦੇ ਖੋਜ-ਕਾਰਜਾਂ ਦੇ ਉਪਰਾਲੇ ਜਾਰੀ ਰਹਿ ਸਕਣ।

ਸਿੰਘ ਸਾਹਿਬ ਗਿ. ਰਣਜੀਤ ਸਿੰਘ

ਜਥੇਦਾਰ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ (ਬਿਹਾਰ)

ਮੋ. 9501957963, 9417019128 ਫੋਨ: 0612-2641821 Email: info@takhatpatnasahib.in, maskeenjee@gmail.com

# ਖਿੜੇ ਹੋਏ ਮਸਤਕ ਵਾਲਾ ਜਥੇਦਾਰ

ਜਦੋਂ ਵੇਦਾਂਤੀ ਜੀ ਨੇ ਆਖਰੀ ਫਤਹਿ ਬੁਲਾਈ ਸੀ ਤਾਂ ਪਤਾ ਲੱਗਣ ਤੇ ਮਨ ਉਦਾਸ ਹੋਇਆ ਸੀ। ਉਸ ਵੇਲੇ ਮੈਂ ਆਪਣੇ ਚੇਤਿਆਂ ਵਿਚੋਂ ਵੇਦਾਂਤੀ ਜੀ ਨੂੰ ਇਸ ਤਰ੍ਹਾਂ ਸਾਰਿਆਂ ਨਾਲ ਸਾਂਝਾ ਕੀਤਾ ਸੀ। ਅਕਾਲ ਤਖਤ ਸਾਹਿਬ ਦਾ ਜਥੇਦਾਰ ਬਣਨ ਤੋਂ ਪਹਿਲਾਂ ਹੀ ਜੋਗਿੰਦਰ ਸਿੰਘ ਵੇਦਾਂਤੀ, ਸਿੰਘ ਸਾਹਿਬ ਸਨ ਕਿਉਂਕਿ ਉਸ ਵੇਲੇ ਉਹ ਦਰਬਾਰ ਸਾਹਿਬ ਦੇ ਹੈਡ ਗ੍ਰੰਥੀ ਸਨ। ਉਨ੍ਹਾਂ ਨੇ ਸੰਤੋਖੀ ਜੀਵਨ ਜੀਵਿਆ ਸੀ ਅਤੇ ਮਿਲੀਆਂ ਹੋਈਆਂ ਪਦਵੀਆਂ ਨਾਲ ਉਹ ਗੁਰੂ ਦੀ ਮਿਹਰ ਵਾਂਗ ਨਿਭਦੇ ਰਹੇ ਸਨ। ਤਤਕਾਲੀ ਜਥੇਦਾਰ ਅਕਾਲ ਤਖਤ ਸਾਹਿਬ ਅਤੇ ਤਤਕਾਲੀ ਪ੍ਰਧਾਨ ਸ਼੍ਰੋਮਣੀ ਕਮੇਟੀ ਵਿਚਕਾਰ ਜਦੋਂ ਵੀ ਤਨਾਉ ਪੈਦਾ ਹੁੰਦਾ ਰਿਹਾ ਹੈ, ਕਿਸੇ ਇਕ ਨੂੰ ਪਦਵੀ ਤੋਂ ਵੱਖ ਹੋਣਾ ਪੈਂਦਾ ਰਿਹਾ ਹੈ। ਇਸ ਸਥਿਤੀ ਵਿਚ ਜਦੋਂ ਵੇਦਾਂਤੀ ਜੀ ਨੂੰ ਜਥੇਦਾਰ ਲਾਏ ਜਾਣ ਦੀ ਸਥਿਤੀ ਪੈਦਾ ਹੋ ਗਈ ਸੀ ਤਾਂ ਵੇਦਾਂਤੀ ਜੀ ਸੱਚੀਂ ਮੁੱਚੀਂ ਜਥੇਦਾਰ ਅਕਾਲ ਤਖਤ ਸਾਹਿਬ ਨਹੀਂ ਲੱਗਣਾ ਚਾਹੁੰਦੇ ਸਨ ਕਿਉਂਕਿ ਦਰਬਾਰ ਸਾਹਿਬ ਦੀ ਸੇਵਾ ਵਿਚ ਉਹ ਪੂਰੀ ਤਰ੍ਹਾਂ ਰੰਗੇ ਹੋਏ ਸਨ। ਵੈਸੇ ਵੀ ਉਹ ਬਾਣੀ ਤੋਂ ਪੰਥਕਤਾ ਤੱਕ ਦਾ ਸਫਰ ਲਗਾਤਾਰ ਤਹਿ ਕਰਦੇ ਆ ਰਹੇ ਸਨ।ਇਹ ਬਦਲਾਵ ਲਾਜ਼ਮੀ ਉਨ੍ਹਾਂ ਨੂੰ ਸ਼ੇਰ ਦੀ ਸਵਾਰੀ ਵਰਗਾ ਲਗਿਆ ਹੋਵੇਗਾ। ਉਨ੍ਹਾਂ ਦੀ ਮਿੱਤਰ ਮੰਡਲੀ ਵਿਚੋਂ ਭਾਈ ਜੋਗਿੰਦਰ ਸਿੰਘ ਤਲਵਾੜਾ ਜੀ ਨੇ ਇਹ ਕਹਿਕੇ ਉਨ੍ਹਾਂ ਨੂੰ ਮਨਾਉਣ ਦੀ ਕੋਸ਼ਿਸ਼ ਕੀਤੀ ਸੀ ਕਿ ਪੈਦਾ ਹੋ ਗਏ ਤਨਾਉ ਵਾਲੇ ਮਾਹੌਲ ਵਿਚੋਂ ਤੁਹਾਡੀ ਨਿਯੁਕਤੀ ਨਾਲ ਬਾਹਰ ਆਇਆ ਜਾ ਸਕਦਾ ਹੈ। ਦੋਸਤਾਂ ਦੀ ਦੋਸਤੀ ਵਿਚ ਵੇਦਾਂਤੀ ਜੀ ਫੜੀਆਂ ਹੋਈਆਂ ਗੱਲਾਂ ਛਡ ਸਕਦੇ ਸਨ ਅਤੇ ਛੱਡੀਆਂ ਹੋਈਆਂ ਗਲਾਂ ਫੜ ਸਕਦੇ ਸਨ। ਜਿੰਨੇ ਉਹ ਕੂਲੇ ਨਜ਼ਰ ਆਉਂਦੇ ਸਨ, ਬੇਸ਼ਕ ਉਨੇ ਉਹ ਕੂਲੇ ਵੀ ਨਹੀਂ ਸਨ ਕਿਉਂਕਿ ਉਨ੍ਹਾਂ ਦੀ ਮਾਨਸਿਕਤਾ ਵਿਚ ਬੌਧਿਕਤਾ ਅਤੇ ਪੰਥਕਤਾ ਇੱਕਠਿਆਂ ਵਹਿੰਦੀਆਂ ਸਨ। ਜਿੰਨੇ ਧਿਆਨ ਨਾਲ ਉਹ ਸੁਣਦੇ ਸਨ ਉਨੀ ਛੇਤੀ ਉਹ ਮੰਨਦੇ ਨਹੀਂ ਸਨ। ਤਲਵਾੜਾ ਜੀ ਤੇ ਹੋਰ ਦੋਸਤਾਂ ਨਾਲ ਵਿਚਾਰ ਵਟਾਂਦਰੇ ਤੋਂ ਪਿਛੋਂ ਵੇਦਾਂਤੀ ਜੀ ਇਸ ਸ਼ਰਤ ਤੇ ਅਕਾਲ ਤਖਤ ਸਾਹਿਬ ਦਾ ਜਥੇਦਾਰ ਲਗਣਾ ਮੰਨ ਗਏ ਸਨ ਕਿ ਉਨ੍ਹਾਂ ਨੂੰ ਦਰਬਾਰ ਸਾਹਿਬ ਦੀ ਸੇਵਾ ਕਰਣ ਤੋਂ ਨਹੀਂ ਰੋਕਿਆ ਜਾਵੇਗਾ। ਇਹੋ ਜਿਹੀ ਸ਼ਰਤ ਨਵਾਬੀ ਲੈਣ ਲਗਿਆਂ ਨਵਾਬ ਕਪੂਰ ਸਿੰਘ ਨੇ ਵੀ ਮੰਨਵਾਈ ਸੀ। ਅਹੁਦੇ ਨਾਲ ਸੇਵਾ ਭਾਵਨਾ ਵਿਚ ਨਿਭਣ ਦੀ ਪੰਥਕ ਪਰੰਪਰਾ ਵੇਦਾਂਤੀ ਜੀ ਕੋਲੋਂ ਸੁਤੇ ਹੀ ਨਿਭਾਈ ਗਈ ਸੀ। ਗੁਰੂ ਦਾ ਭਾਣਾ ਇਵੇਂ ਹੀ ਵਰਤਦਾ ਰਹਿੰਦਾ ਹੈ। ਅਹੁਦੇ ਵਜੋਂ ਜਦੋਂ ਉਹ ਐਸਪੇਨੋਲਾ (ਅਮਰੀਕਾ) ਯੋਗੀ ਹਰਿਭਜਨ ਸਿੰਘ ਦੇ ਸੱਦੇ ਤੇ ਗਏ ਸਨ ਤਾਂ ਉਨ੍ਹਾਂ ਦੇ ਨਾਲ ਦਰਬਾਰ ਸਾਹਿਬ ਦੇ ਤਤਕਾਲੀ ਹੈਡ ਗ੍ਰੰਥੀ ਸਿੰਘ ਸਾਹਿਬ ਗੁਰਬਚਨ ਸਿੰਘ ਵੀ ਸਨ। ਮੇਰੀ ਜੁੰਮੇਵਾਰੀ ਇਨ੍ਹਾਂ ਪੰਥਕ ਹਸਤੀਆਂ ਦੀ ਦੇਖਭਾਲ ਦੀ ਸੀ ਕਿਉਂਕਿ ਉਨ੍ਹਾਂ ਦਿਨਾਂ ਵਿਚ ਮੈਂ ਓਥੇ ਅਮਰੀਕਨ ਸਿੰਘਾਂ ਨੂੰ ਭਾਸ਼ਾ, ਸੱਭਿਆਚਾਰ ਅਤੇ ਸਿੱਖ ਧਰਮ ਪੜ੍ਹਾ ਰਿਹਾ ਸੀ। ਉਨ੍ਹਾਂ ਨੂੰ ਨੇੜਿਉਂ ਵੇਖਣ ਦਾ ਇਹ ਮੇਰਾ ਪਹਿਲਾ ਮੌਕਾ ਸੀ। ਉਨ੍ਹਾਂ ਨੂੰ ਦੂਰੋਂ ਜਾਣਨ ਵਿਚ ਅਤੇ

ਨੇੜਿਉਂ ਵੇਖਣ ਵਿਚ ਫਰਕ ਮੈਨੂੰ ਓਦੋਂ ਸਮਝ ਆ ਗਿਆ ਸੀ। ਵੱਖਰੀ ਜਥੇਦਾਰੀ ਦਿੱਖ ਦੇ ਬਾਵਜੂਦ ਉਨ੍ਹਾਂ ਦਾ ਸਹਿਚਾਰ ਨਿਮਰ, ਖੁੱਲ੍ਹਾ ਅਤੇ ਪਾਰਦਰਸ਼ੀ ਸੀ। ਉਹ ਇਤਿਹਾਸ ਨਾਲੋਂ ਵੱਧ ਬਾਣੀ ਬਾਰੇ ਬੋਲਦੇ ਸਨ ਅਤੇ ਇਤਿਹਾਸ ਦਾ ਸ੍ਰੋਤ, ਬਾਣੀ ਨੂੰ ਹੀ ਮੰਨਦੇ ਸਨ। ਹੁਣ ਜਦੋਂ ਇਤਿਹਾਸ ਦੀ ਪੁਸ਼ਟੀ ਵਾਸਤੇ ਬਾਣੀ ਨੂੰ ਵਰਤਣਾ ਸ਼ੁਰੂ ਹੋ ਗਿਆ ਹੈ ਤਾਂ ਵੇਦਾਂਤੀ ਜੀ ਇਸ ਕਰਕੇ ਵੀ ਯਾਦ ਆਉਂਦੇ ਹਨ ਕਿਉਂਕਿ ਉਹ ਇਤਿਹਾਸ ਨੂੰ ਬਾਣੀ ਦੀ ਲੋੜ ਮੁਤਾਬਿਕ ਹੀ ਵਰਤਦੇ ਸਨ। ਸਿੱਖ ਪ੍ਰਬੰਧਨ ਅੰਦਰ ਪੈਦਾ ਹੋ ਗਈ ਗ੍ਰੰਥੀ ਸ਼੍ਰੇਣੀ ਦੀ ਸ਼ੈਲੀ ਨਾਲੋਂ ਵੱਖਰੇ ਲੱਗਣ ਕਰਕੇ ਉਹ ਮੈਨੂੰ ਗ੍ਰੰਥੀ ਸ਼੍ਰੇਣੀ ਅਤੇ ਸਿੱਖ ਅਕਾਦਮਿਕਤਾ ਵਿਚਕਾਰ ਪੁਲ ਵਾਂਗ ਨਜ਼ਰ ਆਏ ਸਨ। ਉਨ੍ਹਾਂ ਨੂੰ ਸਿੱਖ ਇਤਿਹਾਸ ਦੇ ਸੋਮਿਆਂ ਦੀ ਬਹੁਤ ਸਮਝ ਸੀ ਅਤੇ ਗੁਰਬਾਣੀ ਵਿਆਕਰਣ ਦੇ ਉਹ ਵਿਸ਼ੇਸ਼ੱਗ ਸਨ। ਪ੍ਰੋ. ਸਾਹਿਬ ਸਿੰਘ ਦਾ ਵਿਦਿਆਰਥੀ ਹੋਣ ਕਰਕੇ ਮੈਨੂੰ ਉਨ੍ਹਾਂ ਦੀ ਇਹ ਪਹੁੰਚ ਬਹੁਤ ਚੰਗੀ ਲੱਗਦੀ ਸੀ। ਕਹਿੰਦਿਆਂ ਸੁਣਦਿਆਂ ਅਜਿਹੀ ਨੇੜਤਾ ਬਣੀ ਕਿ ਲਗਾਤਾਰ ਨਿਭਦੀ ਰਹੀ ਸੀ। ਉਨ੍ਹਾਂ ਨਾਲ ਹਰ ਕਿਸੇ ਦੀ ਮਿਸ਼ਨਰੀ ਅਤੇ ਅਕਾਦਮਿਕ ਸਾਂਝ ਸਹਿਜ ਨਾਲ ਹੀ ਨਿਭਦੀ ਰਹੀ ਸੀ।

ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ ਵਿਚ ਮੇਰਾ ਵਿਦਿਆਰਥੀ ਡਾ. ਗੁਲਜ਼ਾਰ ਸਿੰਘ ਕੰਗ ਮੁਖੀ ਬਣ ਗਿਆ ਸੀ ਅਤੇ ਵੇਦਾਂਤੀ ਜੀ ਨਾਲ ਰਲਕੇ ਗੁਰਬਾਣੀ ਦੇ ਟਕਸਾਲੀ ਟੀਕੇ ਨਾਲ ਸਬੰਧਤ ਪ੍ਰਾਜੈਕਟ ਤੇ ਕੰਮ ਕਰ ਰਿਹਾ ਸੀ। ਅਕਸਰ ਇਸ ਪ੍ਰਾਜੈਕਟ ਨੂੰ ਲੈ ਕੇ ਇਕੱਠੇ ਹੋਣ ਦਾ ਅਤੇ ਵਿਚਾਰ ਵਟਾਂਦਰਾ ਕਰਣ ਦਾ ਮੌਕਾ ਮਿਲਦਾ ਰਹਿੰਦਾ ਸੀ ਅਤੇ ਵੇਦਾਂਤੀ ਜੀ ਦੀ ਸਮਝ ਅਤੇ ਅਨੁਭਵ ਦਾ ਪ੍ਰਭਾਵ ਮੇਰੀ ਮਾਨਸਿਕਤਾ ਤੇ ਲਗਾਤਾਰ ਪੈਂਦਾ ਰਿਹਾ ਸੀ। ਉਹ ਆਪਣੀ ਤਕਨੀਕੀ ਪੁਖਤਗੀ ਨੂੰ ਆਮ ਬੋਲ ਚਾਲ ਉਤੇ/ਵਿਚ ਹਾਵੀ ਨਹੀਂ ਹੋਣ ਦੇਂਦੇ ਸਨ ਅਤੇ ਅਕਾਦਮਿਕ ਫਿਕਰੇਬਾਜ਼ੀ ਦਾ ਬੇਬਾਕ ਅਨੰਦ ਲੈਂਦੇ ਰਹਿੰਦੇ ਸਨ।ਉਹ ਨਾਲ ਨਾਲ ਚਲ ਰਹੇ ਸਨ ਤਾਂ ਇਸ ਤਰ੍ਹਾਂ ਨਹੀਂ ਲੱਗਦਾ ਸੀ, ਜਿਵੇਂ ਅੱਜ ਉਨ੍ਹਾਂ ਦੇ ਤੁਰ ਜਾਣ ਤੋਂ ਬਾਦ ਲੱਗ ਰਿਹਾ ਹੈ। ਉਨ੍ਹਾਂ ਦੀ ਗੈਰਹਾਜ਼ਰੀ ਵਿਚ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਗ੍ਰੰਥੀਪਨ ਵਿਚੋਂ ਪੁਜਾਰੀ ਪ੍ਰਭਾਵ ਮਨਫੀ ਸੀ ਅਤੇ ਉਨ੍ਹਾਂ ਦੀ ਵਿਦਵਤਾ ਵਿਚੋਂ ਫੂਹੜ ਸਿਆਣਪ ਦਾ ਉਲਾਰ ਵੀ ਮਨਫੀ ਸੀ। ਅਕਾਲ ਤਖਤ ਸਾਹਿਬ ਦੇ ਜਥੇਦਾਰ ਹੁੰਦਿਆਂ ਉਨ੍ਹਾਂ ਵਿਚੋਂ ਅਹੁਦੇ ਦਾ ਪ੍ਰਭਾਵ "ਚਖਿ ਛੋਡੀ ਸਹਸਾ ਨਹੀ ਕੋਇ॥ ੭੯੬" ਦੀ ਭਾਵਨਾ ਵਿਚ ਨਿਭਦਾ ਰਿਹਾ ਸੀ। ਉਨ੍ਹਾਂ ਨੇ ਨ ਕਦੇ ਆਪਣੇ ਯੋਗਦਾਨ ਦਾ ਢੰਡੋਰਾ ਪਿੱਟਿਆ ਸੀ ਅਤੇ ਨ ਹੀ ਆਪਣੇ ਅਹੁਦੇ ਨੂੰ ਦੂਸਰੇ ਦੇ ਦੂਸਰੇਪਨ ਵਿਚ ਦਖਲ ਦੇਣ ਦਿਤਾ ਸੀ। ਸਾਕਾ ਨੀਲਾ ਤਾਰਾ ਦੇ ਉਹ ਚਸ਼ਮਦੀਦ ਗਵਾਹ ਸਨ। ਹਾਲਾਤ ਨਾਲ ਉਹ ਭਾਣੇ ਵਿਚ ਨਿਭਦੇ ਰਹੇ ਸਨ। ਅਣਕਿਆਸੀਆਂ ਇਨ੍ਹਾਂ ਸੰਕਟ ਦੀਆਂ ਘੜੀਆਂ ਵਿਚ ਉਨ੍ਹਾਂ ਨੇ ਆਪਣਾ ਸਹਿਜ, ਸੰਤੋਖ ਅਤੇ ਬਿਬੇਕ ਕਾਇਮ ਰਖਿਆ ਸੀ। ਜਦੋਂ ਕਦੇ ਉਨ੍ਹਾਂ ਨਾਲ ਧਰਮ ਅਤੇ ਸਿਆਸਤ ਨੂੰ ਲੈ ਕੇ ਗੱਲ ਹੁੰਦੀ ਸੀ ਤਾਂ ਉਹ ਬਿਨਾ ਲੁਕਾਇਆਂ ਇਹੋ ਜਿਹੀਆਂ ਟਿੱਪਣੀਆਂ ਕਰ ਦੇਂਦੇ ਸਨ, ਜਿਨ੍ਹਾਂ ਨੂੰ ਆਮ ਤੌਰ ਤੇ ਕਹਿਣ ਤੋਂ ਗੁਰੇਜ਼ ਕਰਨਾ ਵੀ ਚਾਹੀਦਾ ਹੈ ਅਤੇ ਕੀਤਾ ਵੀ ਜਾ ਰਿਹਾ ਹੈ।

ਉਨ੍ਹਾਂ ਨੇ ਚਸ਼ਮਦੀਦ ਗਵਾਹੀਆਂ ਨੂੰ ਹਿਕ ਨਾਲ ਲਾ ਕੇ ਰਖਿਆ ਹੋਇਆ ਸੀ ਅਤੇ ਖਾਸ ਮੌਕਿਆਂ ਤੇ ਵੀ ਇਸ ਤਰ੍ਹਾਂ ਦੱਸਦੇ ਹੁੰਦੇ ਸਨ, ਜਿਵੇਂ ਉਹ ਕਾਨੂੰਨੀ ਬਾਰੀਕੀਆਂ ਨਾਲ ਹੋਏ ਤੱਥਾਂ ਨੂੰ ਕੌਮ ਦੇ ਗਲ ਪੈਣ ਤੋਂ ਬਚਾ ਰਹੇ ਹੋਣ। ਆਪਣਿਆਂ ਦੀਆਂ ਵਧੀਕੀਆਂ ਉਨ੍ਹਾਂ ਨੂੰ ਦੁਸ਼ਮਨਾਂ ਦੀਆਂ ਵਧੀਕੀਆਂ ਵਾਂਗ ਹੀ ਚੁਭਦੀਆਂ ਸਨ, ਪਰ ਉਨ੍ਹਾਂ ਨੇ ਆਪਣੇ ਪੈਰੋਂ ਕਦੇ ਵਿਵਾਦ ਪੈਦਾ ਨਹੀਂ ਹੋਣ ਦਿਤਾ ਸੀ। ਬਾਣੀ ਦੀ ਤਾਬਿਆ ਵਿਚ ਘੜੀ ਤੇ ਪਰਵਾਨ ਚੜ੍ਹੀ ਹੋਈ ਉਨ੍ਹਾਂ ਦੀ ਮਾਨਸਿਕਤਾ ਵਿਚ ਆਪਣੇ ਅਤੇ ਬੇਗਾਣੇ ਆਪਣੀ ਆਪਣੀ ਮੌਜ ਨਾਲ ਵਿਚਰਦੇ ਰਹਿੰਦੇ ਸਨ। ਇਸ ਦਾ ਰਾਜ਼ ਮੈਨੂੰ ਅੱਜ ਇਹੀ ਸਮਝ ਆ ਰਿਹਾ ਹੈ ਕਿ ਉਨ੍ਹਾਂ ਦੀ ਮੁਹੱਬਤੀ ਅਤੇ ਪਾਰਦਰਸ਼ੀ ਮਾਨਸਿਕਤਾ ਦਾ ਕਦੇ ਕਿਸੇ ਨੇ ਨਜਾਇਜ਼ ਲਾਭ ਨਹੀਂ ਉਠਾਇਆ ਸੀ। ਇਹ ਵੀ ਹੋ ਸਕਦਾ ਹੈ ਕਿ ਉਨ੍ਹਾਂ ਦੀ ਸੁਜਗਤਾ ਅਤੇ ਸਮਝ ਇਹੋ ਜਿਹੇ ਮੌਕੇ ਪੈਦਾ ਹੀ ਨ ਹੋਣ ਦਿੰਦੀ ਹੋਵੇ। ਉਨ੍ਹਾਂ ਨੇ ਸ਼ਿਕਾਇਤੀ ਖਿੜਕੀ ਸ਼ਾਇਦ ਕਦੇ ਖੋਹਲੀ ਹੀ ਨਹੀਂ ਸੀ। ਉਹ ਬੇਲੋੜਾ ਨਹੀਂ ਬੋਲਦੇ ਸਨ ਅਤੇ ਕੁਝ ਕਹੇ ਜਾਣ ਦੀ ਲੋੜ ਵਿਚੋਂ ਮਾਪ ਤੋਲਕੇ ਹੀ ਬੋਲਦੇ ਹੁੰਦੇ ਸਨ। ਐਸਪੇਨੋਲਾ (ਅਮਰੀਕਾ) ਦੀ ਫੇਰੀ ਸਮੇਂ ਮੈਂ ਉਨ੍ਹਾਂ ਦੇ ਨਾਲ ਬੈਠਾ ਲੰਗਰ ਛਕ ਰਿਹਾ ਸੀ ਕਿ ਇਕ ਪੰਜਾਬੀ ਅਮਰੀਕਨ ਨੇ ਪੰਜਾਬ ਦੀ ਸਿਆਸਤ ਨੂੰ ਲੈਕੇ ਵੇਦਾਂਤੀ ਜੀ ਨੂੰ ਖੁਲ੍ਹਕੇ ਫੈਸਲੇ ਲੈਣ ਲਈ ਲਲਕਾਰਿਆ ਹੀ ਕਹਿਣਾ ਚਾਹੀਦਾ ਹੈ। ਇਹੋ ਜਿਹੇ ਮੌਕਿਆਂ ਤੇ ਵੇਦਾਂਤੀ ਜੀ ਬਹੁਤ ਧਿਆਨ ਨਾਲ ਸੁਣਕੇ ਵੀ ਜਵਾਬ ਦੇਣ ਤੋਂ ਪਾਸਾ ਵਟ ਜਾਂਦੇ ਹੁੰਦੇ ਸਨ। ਗਲ ਨੂੰ ਟਾਲਣ ਲਈ ਮੈਂ ਉਸ ਸਿੱਖ ਨੂੰ ਕਿਹਾ ਕਿ ਜਥੇਦਾਰ ਦੇ ਹਕ ਵਿਚ ਹੋ ਕਿ ਜਥੇਦਾਰ ਦੇ ਵਿਰੋਧ ਵਿਚ ਹੋ ਕਿਉਂਕਿ ਉਸ ਨੂੰ ਇਹ ਤਾਂ ਕਿਹਾ ਨਹੀਂ ਜਾ ਸਕਦਾ ਸੀ ਕਿ ੧੯੨੫ ਦੇ ਐਕਟ ਨੇ ਜਥੇਦਾਰੀ ਸੰਸਥਾ ਨੂੰ ਇੰਨਾ ਵੀ ਸੁਤੰਤ੍ਰ ਨਹੀਂ ਰਹਿਣ ਦਿਤਾ, ਜਿੰਨਾ ਸੁਤੰਤ੍ਰ ਸਮਝਕੇ ਤੁਸੀਂ ਫੈਸਲਿਆਂ ਦੀ ਆਸ ਕਰੀ ਜਾ ਰਹੇ ਹੋ। ਵੇਦਾਂਤੀ ਜੀ ਬਿਨਾ ਮੇਰੇ ਵਲ ਵੇਖੇ ਸਿਰਫ ਮੁਸਕਰਾਏ ਹੀ ਸਨ। ਉਨ੍ਹਾਂ ਦੀ ਮੁਸਕਰਾਹਟ ਬੇਲੋੜੀਆਂ ਟਿੱਪਣੀਆਂ ਨਾਲ ਨਜਿੱਠਣ ਲਈ ਸਹਾਇਤਾ ਕਰਦੀ ਰਹਿੰਦੀ ਸੀ। ਇਸ ਮੁਸਕਰਾਹਟ ਨਾਲ ਉਹ ਹਨੇਰੇ ਰਾਹ ਪਾਰ ਕਰਣ ਦੇ ਮਾਹਰ ਹੋ ਚੁਕੇ ਸਨ ਅਤੇ ਉਨ੍ਹਾਂ ਦੀ ਇਹੀ ਮੁਸਕਰਾਹਟ, ਜੀਭ ਵਾਂਗ ਬੇਲੋੜੇ ਨੂੰ ਬਾਹਰ ਕਢ ਦੇਂਦੀ ਸੀ। ਏਸੇ ਕਰਕੇ ਮੈਨੂੰ ਉਹ ਖਿੜੇ ਹੋਏ ਮਸਤਿਕ ਵਾਲੇ ਗੁਰਸਿੱਖ ਲਗਦੇ ਰਹੇ ਹਨ।

ਵੇਦਾਂਤੀ ਜੀ ਨਹੀਂ ਰਹੇ ਤਾਂ ਲਗਦਾ ਹੈ ਕਿ ਸਿਖ ਸਰਗਰਮੀਆਂ ਨਾਲ ਜੁੜੀ ਹੋਈ ਉਹ ਕਿੰਨੀ ਅਹਿਮ ਸਪੇਸ ਸੰਭਾਲੀ ਬੈਠੇ ਸਨ। ਉਹ ਪੰਥਕਤਾ ਅਤੇ ਅਕਾਦਮਿਕਤਾ ਨਾਲ ਸਹਿਜ ਨਾਲ ਨਿਭੀ ਜਾ ਰਹੇ ਸਨ। ਮੈਨੂੰ ਸ. ਤਰਲੋਚਨ ਸਿੰਘ ਸਾਬਕਾ ਚੇਅਰਮੈਨ ਘਟਗਿਣਤੀ ਕਮਿਸ਼ਨ ਨੇ ਦਸਿਆ ਸੀ ਕਿ ਵੇਦਾਂਤੀ ਜੀ ਪਹਿਲੇ ਅਕਾਲ ਤਖਤ ਸਾਹਿਬ ਦੇ ਜਥੇਦਾਰ ਸਨ, ਜਿਨ੍ਹਾਂ ਨੇ ਕੇਂਦਰੀ ਸਰਕਾਰ ਵੱਲੋਂ ਸੱਦੀ ਮੀਟਿੰਗ ਦੀ ਪ੍ਰਧਾਨਗੀ ਕੀਤੀ ਸੀ। ਉਹ ਦੱਸਦੇ ਸਨ ਕਿ ਸਿੱਖਾਂ ਨੂੰ ਕੁੜੀ-ਮਾਰ ਦੇ ਇਲਜ਼ਾਮ ਵਿਚ ਉਲਝਾਇਆ ਜਾ ਰਿਹਾ ਸੀ। ਇਸ ਬਾਰੇ ਫੈਸਲਾ ਲੈਣ ਲਈ ਚੋਣਵੇਂ ਸਿੱਖ ਪ੍ਰਤੀਨਿਧਾਂ ਦੀ ਮੀਟਿੰਗ ਬੁਲਾਈ ਗਈ ਸੀ। ੨੦੦ ਚੋਣਵੇਂ ਸਿੱਖ ਸ਼ਾਮਲ ਹੋਏ ਸਨ ਅਤੇ ਮੀਟਿੰਗ ਦੋ ਘੰਟੇ ਚਲੀ ਸੀ। ਵੇਦਾਂਤੀ ਜੀ ਦੇ ਪ੍ਰਧਾਨਗੀ ਭਾਸ਼ਣ

ਨੂੰ ਸਭ ਨੇ ਸਲਾਹਿਆ ਸੀ। ਵੇਦਾਂਤੀ ਜੀ ਨੇ ਗੁਰਦੁਆਰਿਆਂ ਵਿਚ ਕੁੜੀ ਬਚਾਉ ਮੁਹਿੰਮ ਚਲਾਉਣ ਲਈ ਕਿਹਾ ਸੀ। ਜਥੇਦਾਰ ਬਣਦਿਆਂ ਹੀ ਉਨ੍ਹਾਂ ਨੇ ਸ਼੍ਰੋਮਣੀ ਕਮੇਟੀ ਨੂੰ ਲਿਖਿਆ ਸੀ ਕਿ ਜਥੇਦਾਰ ਅਕਾਲ ਤਖਤ ਸਾਹਿਬ ਦੀ ਨਿਯੁਕਤੀ ਅਤੇ ਬਰਖਾਸਤਗੀ ਬਾਰੇ ਨਿਯਮਾਵਲੀ ਬਣਾ ਲੈਣੀ ਚਾਹੀਦੀ ਹੈ। ਕਿਸੇ ਵੀ ਪ੍ਰਧਾਨ ਨੇ ਇਸ ਵਲ ਧਿਆਨ ਦੇਣ ਦੀ ਲੋੜ ਨਹੀਂ ਸਮਝੀ ਅਤੇ ਨ ਹੀ ਕਿਸੇ ਹੋਰ ਜਥੇਦਾਰ ਨੇ ਇਸ ਦੀ ਪੈਰਵਾਈ ਕਰਣ ਦੀ ਕੋਸ਼ਿਸ਼ ਕੀਤੀ ਹੈ। ਜ਼ੁੰਮੇਵਾਰੀਆਂ ਨਾਲ ਨ ਨਿਭਣ ਦੀ ਇਹ ਚੁੱਪ ਸਿੱਖ ਸਿਆਸਤਦਾਨਾਂ ਨੂੰ ਸਿੱਖ ਸੰਸਥਾਵਾਂ ਦਾ ਅਪਹਰਣ ਕਰਣ ਵਿਚ ਸਹਾਇਤਾ ਕਰਦੀ ਆਈ ਹੈ। ਅਕਾਦਮਿਕ ਹਲਕਿਆਂ ਵਿਚ ਇਸ ਬਾਰੇ ਚਰਚਾ ਜ਼ਰੂਰ ਚੱਲੀ ਸੀ। ਪਰ ਸ਼੍ਰੋਮਣੀ ਕਮੇਟੀ ਅਤੇ ਦਿੱਲੀ ਕਮੇਟੀ ਦੀ ਦਿਲਚਸਪੀ ਨ ਹੋਣ ਕਰਕੇ ਅਕਾਦਮਿਕਤਾ ਵੀ "ਚੁਪ ਭੀ ਕਰਿ ਜਾਹਿ" ਵਾਲੇ ਰਾਹ ਪੈ ਗਈ ਸੀ। ਰੋਣ ਵਾਲੀਆਂ ਸਥਿਤੀਆਂ ਵਿਚ ਹੱਸਣ ਦੀ ਢੀਠਤਾਈ ਤੋਂ ਵੇਦਾਂਤੀ ਜੀ ਭਲੀਭਾਂਤ ਵਾਕਫ ਸਨ। ਏਸੇ ਕਰਕੇ ਉਨ੍ਹਾਂ ਨੇ ਵੀ ਅਕਾਲ ਤਖਤ ਸਾਹਿਬ ਦਾ ਜਥੇਦਾਰ ਕਾਰਜਕਾਰੀ ਕਿਉਂ ਦਾ ਜਵਾਬ ਮੰਗਣ ਦੀ ਕਦੇ ਕੋਸ਼ਿਸ਼ ਹੀ ਨਹੀਂ ਕੀਤੀ ਸੀ। ਉਹ ਬਿਨਾ ਲੁਕਾਏ ਦੱਸ ਦੇਂਦੇ ਹੁੰਦੇ ਸਨ ਕਿ ਸਿਆਸਤ ਵਿਚ ਸਭ ਕੁਝ ਮੁਮਕਿਨ ਹੁੰਦਾ ਹੈ। ਆਪਣੇ ਸਮਿਆਂ ਦਾ ਸੁਜੱਗ ਸਿੱਖ ਵੇਦਾਂਤੀ ਜੀ ਬੋਲਦੇ ਤਾਂ ਵਿਦਵਾਨਾਂ ਵਾਂਗ ਸਨ ਪਰ ਵਿਚਰਦੇ ਹਲੀਮ ਸਿੱਖ ਵਾਂਗ ਸਨ। ਉਨ੍ਹਾਂ ਨੂੰ ਵਿਰਾਸਤੀ ਪੁਰਖਿਆਂ ਦੇ ਪ੍ਰਸੰਗ ਵਿਚ ਸਮਝਣ ਦੀ ਕੋਸ਼ਿਸ਼ ਕਰਾਂਗੇ ਤਾਂ ਉਹ ਨ ਹੋ ਕੇ ਵੀ ਨਾਲ ਤੁਰਦੇ ਲੱਗਣ ਲੱਗ ਪੈਣਗੇ। ਉਹ ਪਰੰਪਰਕ ਪੁਰਖਿਆਂ ਵਾਂਗ ਉਨਾ ਕੁ ਹੀ ਉੱਧੜਦੇ ਸਨ ਜਿੰਨੀ ਕਿਸੇ ਵਿਚ ਉਧੇੜਣ ਦੀ ਰੀਝ ਤੇ ਸਮਰਥਾ ਹੁੰਦੀ ਸੀ। ਉਹ ਨਹੀਂ ਰਹੇ ਤਾਂ ਮੈਨੂੰ ਪਤਾ ਲਗਾ ਹੈ ਕਿ ਉਨ੍ਹਾਂ ਨੂੰ ਜੜੀ ਬੂਟੀਆਂ ਦਾ ਵੀ ਬਹੁਤ ਗਿਆਨ ਸੀ। ਉਨ੍ਹਾਂ ਦੀ ਇਸ ਸਮਝ ਤੋਂ ਨਾਵਾਕਫ ਹੋਣ ਦਾ ਮੈਨੂੰ ਜੋ ਨੁਕਸਾਨ ਹੋਇਆ, ਉਹ ਜਿਵੇਂ ਹੁਣ ਸਮਝ ਆ ਰਿਹਾ ਹੈ, ਉਸ ਦਾ ਕੀ ਲਾਭ ਹੈ? ਵੈਸੇ ਵੀ ਪਰੰਪਰਕ ਹਕੀਮਾਂ ਵਾਂਗ ਬਹੁਤ ਕੁਝ ਉਹ ਆਪਣੇ ਨਾਲ ਲੈ ਕੇ ਹੀ ਤੁਰ ਗਏ ਹਨ। ਉਨ੍ਹਾਂ ਨੂੰ ਸੁਣਦੇ ਸਾਂ ਤਾਂ ਬਹੁਤ ਕੁਝ ਸਿੱਖਦੇ ਸਾਂ। ਅਕਾਲ ਦੀ ਪਾਲਕ ਸਮਰਥਾ ਦਾ ਜ਼ਿਕਰ ਜਦੋਂ ਉਹ ਕੂੰਜ (ਊਡੈ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ॥ ਉਨ ਕਵਨੁ ਖਲਾਵੈ ਕਵਨੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ॥ ੪੯੫) ਅਤੇ ਕੱਛੂ (ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ॥ ੪੮੮) ਦੇ ਹਵਾਲੇ ਨਾਲ ਕਰਦੇ ਸਨ ਤਾਂ ਉਨ੍ਹਾਂ ਦਾ ਵਜਦ ਅਤੇ ਵਜੂਦ ਸਮੋਈ ਪਾਰਦਰਸ਼ਤਾ, ਅਰਥਾਂ ਨਾਲੋਂ ਵਧ ਸਮਝ ਆਉਂਦੀ ਸੀ। ਉਹ ਮੇਰੇ ਹਾਣੀ ਸਨ ਪਰ ਗੁਰਮਤਿ ਗਿਆਨ ਵਿਚ ਮੇਰੇ ਨਾਲੋਂ ਬਹੁਤ ਅੱਗੇ ਸਨ। ਉਹ ਅੱਖਾਂ-ਮੁੰਦੀ ਅਧਿਆਤਮਿਕਤਾ ਨਾਲੋਂ ਅੱਖਾਂ-ਖੁਲ੍ਹੀ ਧਾਰਮਿਕਤਾ ਦੇ ਪ੍ਰਤੀਨਿਧ ਲਗਦੇ ਸਨ। ਉਹ ਦਖਲ ਦਿੱਤੇ ਬਿਨਾ ਵਿਚਾਰ ਵਟਾਂਦਰਿਆਂ ਨਾਲ ਨਿਭਦੇ ਰਹਿੰਦੇ ਸਨ। ਉਨ੍ਹਾਂ ਦੀ ਹਾਜਰ ਜਵਾਬੀ ਰੀਸ ਕਰਨਯੋਗ ਸੀ। ਸਮਝਣ ਦੀ ਕੋਸ਼ਿਸ਼ ਕਰਕੇ ਹੀ ਉਹ ਧਿਆਨ ਨਾਲ ਸੁਣਦੇ ਹੁੰਦੇ ਸਨ। ਉਨ੍ਹਾਂ ਨੇ ਜੀਵਨ ਚੜ੍ਹਦੀ ਕਲਾ ਵਿਚ ਜੀਵਿਆ ਸੀ ਅਤੇ ਜਿਸ ਤਰ੍ਹਾਂ ਸਿਹਤ ਨੂੰ ਸੰਭਾਲਕੇ ਰਖਿਆ ਹੋਇਆ ਸੀ, ਉਸ ਦੇ ਹਵਾਲੇ ਨਾਲ ਵਿਛੋੜਾ ਦੁਖਦਾਈ ਲਗਦਾ ਹੈ। ਦਿਲ ਹੀ ਤਾਂ ਹੈ, ਜਿਹੜਾ

ਦਗ਼ਾ ਦੇਣ ਲੱਗਿਆਂ ਅੱਗਾ ਪਿੱਛਾ ਨਹੀਂ ਵੇਖਦਾ। ਕੁਲ ਮਿਲਾ ਕੇ ਵੇਦਾਂਤੀ ਜੀ ਚਿਰ ਤੱਕ ਯਾਦ ਆਉਂਦੇ ਰਹਿਣਗੇ ਕਿਉਂਕਿ ਉਹ ਮਿੱਤਰਾਂ ਨਾਲ ਬੱਚਿਆਂ ਵਾਂਗ ਅਤੇ ਬੱਚਿਆਂ ਨਾਲ ਮਿੱਤਰਾਂ ਵਾਂਗ ਵਿਚਰਦੇ ਰਹੇ ਸਨ। ਇਹੋ ਜਿਹਾ ਹਰ ਕੋਈ ਨਹੀਂ ਹੋ ਸਕਦਾ, ਜਿਹੋ ਜਿਹੇ ਵੇਦਾਂਤੀ ਜੀ ਸਨ। ਉਨ੍ਹਾਂ ਦੀਆਂ ਵਿਲੱਖਣਤਾਵਾਂ ਨੂੰ ਲੈ ਕੇ ਕਹਿਣ ਦੇ ਮੌਕੇ ਆਉਂਦੇ ਰਹਿਣਗੇ ਕਿਉਂਕਿ ਉਨ੍ਹਾਂ ਦੇ ਹਵਾਲੇ ਤੋਂ ਬਿਨਾਂ ਗ੍ਰੰਥੀਆਂ ਅਤੇ ਵਿਦਵਾਨਾਂ ਦੇ ਅਤਿ ਲੋੜੀਂਦੇ ਸੰਜੋਗੀ ਮੇਲ ਅਰਥਾਤ ਸਦਾ ਅਤਿ ਲੋੜੀਂਦੇ ਆਪਸੀ ਸਹਿਚਾਰ ਬਾਰੇ ਨਹੀਂ ਸੋਚਿਆ ਜਾ ਸਕਦਾ। ਉਨ੍ਹਾਂ ਨੂੰ ਸਮਝ ਅਤੇ ਅਹੁਦਿਆਂ ਨੇ ਕਦੇ ਇਸ ਤਰ੍ਹਾਂ ਨਹੀਂ ਸਤਾਇਆ ਸੀ ਜਿਵੇਂ ਸਿੱਖ ਭਾਈਚਾਰੇ ਵਿਚ ਇਸ ਵੇਲੇ ਆਮ ਵੇਖਣ ਨੂੰ ਮਿਲ ਰਿਹਾ ਹੈ। ਉਹ ਨਵਾਜੇ ਹੋਏ ਸਿੱਖ ਵਾਂਗ ਗੁਰੂ ਚਰਨਾਂ ਵਿਚ ਜਾ ਬਿਰਾਜੇ ਹਨ। ਗੁਰੂ ਜੀ ਅੰਗ ਸੰਗ ਸਹਾਈ ਹੋਕੇ ਵੇਦਾਂਤੀ ਜੀ ਦੇ ਹਾਮੀਆਂ ਹਿਤੈਸ਼ੀਆਂ ਨੂੰ ਭਾਣਾ ਮੰਨਣ ਦਾ ਬਲ ਬਖਸ਼ਿਸ਼ ਕਰਨ।

੧੪ ਮਈ ੨੦੨੨ ਨੂੰ ਮਨਾਈ ਜਾ ਰਹੀ ਵੇਦਾਂਤੀ ਜੀ ਦੀ ਬਰਸੀ ਦੇ ਮੌਕੇ ਇਕ ਵਾਰ ਫਿਰ ਉਨ੍ਹਾਂ ਦੇ ਰੂਬਰੂ ਹੋਣ ਦਾ ਅਵਸਰ ਪੈਦਾ ਹੋ ਗਿਆ ਹੈ। ਇਸ ਮੌਕੇ ਮੈਂ ਸਾਰਿਆਂ ਨਾਲ ਇਹ ਸਾਂਝਾ ਕਰਨਾ ਚਾਹੁੰਦਾ ਹਾਂ ਕਿ ਵੇਦਾਂਤੀ ਜੀ ਮੂਲ ਰੂਪ ਵਿਚ ਸੰਬਾਦੀ ਸਿੱਖ ਮਾਨਸਿਕਤਾ ਦੇ ਮਾਲਕ ਸਨ। ਇਹੋ ਜਿਹੇ ਅਵਸਰਾਂ ਤੇ ਜਿਸ ਸਹਿਜ ਨਾਲ ਉਹ ਨਿਭਦੇ ਸਨ ਉਹ ਨਿਰਸੰਦੇਹ ਰੀਸ ਕਰਣਯੋਗ ਹੈ। ਇਹ ਉਨ੍ਹਾਂ ਨੇ ਜਿਸ ਤਰ੍ਹਾਂ ਸਿੱਖਿਆ ਅਤੇ ਸੰਭਾਲਿਆ ਹੋਇਆ ਸੀ, ਉਸ ਨੂੰ ਪ੍ਰਾਜੈਕਟ ਲੈ ਕੇ ਕੰਮ ਹੋਣਾ ਚਾਹੀਦਾ ਹੈ। ਮੇਰੀਆਂ ਯਾਦਾਂ ਵਿਚ ਉਹ ਜਿਵੇਂ ਟਿਕੇ ਹੋਏ ਹਨ, ਉਸ ਨੂੰ ਇਕ ਰੰਗ ਵਿਚ ਬੰਨ੍ਹਣਾ ਬਹੁਤ ਮੁਸ਼ਕਲ ਹੈ। ਉਹ ਮੈਨੂੰ ਗੱਲਾਂ ਸੁਣਦੇ ਵੀ ਲਗਦੇ ਸਨ ਅਤੇ ਗੱਲਾਂ ਪੀਂਦੇ ਵੀ ਲਗਦੇ ਸਨ।ਗੱਲਾਂ ਕਰਣ ਵਾਲਿਆਂ ਨਾਲੋਂ ਉਨ੍ਹਾਂ ਦਾ ਇਹ ਵਖਰੇਵਾਂ ਉਨ੍ਹਾਂ ਦੀ ਗੈਰਹਾਜ਼ਰੀ ਵਿਚ ਵੀ ਹਾਜ਼ਰ ਰਹਿੰਦਾ ਸੀ ਅਤੇ ਹੈ। ਗੱਲਾਂ ਕਰਣ, ਗੱਲਾਂ ਸੁਨਣ ਅਤੇ ਗੱਲਾਂ ਪੀਣ ਦਾ ਹਾਸਲ ਉਨ੍ਹਾ ਦੀ ਮੁਸਕਰਾਹਟ ਹੁੰਦੀ ਸੀ। ਖੁਸ਼ਬੂ ਵਰਗੀਆਂ ਖ਼ੂਬਸੂਰਤੀਆਂ ਨੂੰ ਕਿਵੇਂ ਭੁਲਿਆ ਜਾ ਸਕਦਾ ਹੈ। ਉਨ੍ਹਾਂ ਨੂੰ ਮੈਂ ਮਿੱਤਰ-ਸ਼ਖਸ਼ੀਅਤ ਅਤੇ ਸੰਵੇਦਨਸ਼ੀਲ ਵਿਦਵਾਨ ਵਜੋਂ ਵੇਖਦਾ ਅਤੇ ਸਮਝਦਾ ਆਇਆ ਹਾਂ। ਉਨ੍ਹਾਂ ਵਲੋਂ ਕਮਾਈ ਹੋਈ ਬਜ਼ੁਰਗੀ ਉਨ੍ਹਾਂ ਦੇ ਸਹਿਜ ਵਿਵਹਾਰ ਵਿਚੋਂ ਮਿਲਣ ਗਿਲਣ ਵਾਲਿਆਂ ਦੇ ਹਾਣ ਦੀ ਹੋਕੇ ਵਹਿੰਦੀ ਰਹਿੰਦੀ ਸੀ। ਉਨ੍ਹਾਂ ਨੇ ਆਪਣੀ ਸਿੱਖ ਕਰਮਸ਼ੀਲਤਾ ਦਾ ਸਿੱਕਾ ਆਪਣੇ ਸਮਕਾਲੀਆਂ ਤੋਂ ਮੰਨਵਾਇਆ ਹੋਇਆ ਸੀ। ਉਨ੍ਹਾਂ ਦੀ ਸਿੱਖ ਸਕਰਮਕਤਾ ਵਿਚ ਸਿੱਖਣ ਦੀ ਰੀਝ ਅਤੇ ਸਿਖਾਉਣ ਦਾ ਚਾਅ ਅੱਗ ਵਾਂਗ ਬਲਦਾ ਰਹਿੰਦਾ ਸੀ। ਹਰ ਕਿਸਮ ਦੇ ਸੰਵਾਦ ਦਾ ਅਲੰਬਰਦਾਰ ਸਿੰਘ ਸਾਹਿਬ ਜੋਗਿੰਦਰ ਸਿੰਘ ਵੇਦਾਂਤੀ ਉਮਰਾਂ ਦੇ ਖੱਪਿਆਂ ਨੂੰ ਜਿਵੇਂ ਸਹਿਜ ਨਾਲ ਛੜੱਪ ਸਕਦਾ ਸੀ ਉਸ ਨੂੰ ਕਿਵੇਂ ਭੁੱਲਿਆ ਜਾ ਸਕਦਾ ਹੈ? ਉਨ੍ਹਾਂ ਕੋਲੋਂ ਉਨ੍ਹਾਂ ਦੀ ਸਿਹਤ ਅਤੇ ਸਕਰਮਕਤਾ ਦਾ ਰਾਜ਼ ਪੁੱਛਣ ਤੇ ਵੀ ਉਨ੍ਹਾਂ ਦਾ ਜਵਾਬ ਉਨ੍ਹਾਂ ਦੀ ਮੁਸਕਰਾਹਟ ਹੀ ਹੁੰਦਾ ਸੀ। ਉਨ੍ਹਾਂ ਦੀ ਮੁਸਕਰਾਹਟ ਦੇ ਰਾਜ਼ ਨੂੰ ਖੋਹਲਣ ਦੀ ਕੋਸ਼ਿਸ਼ ਕਰਾਂਗੇ ਤਾਂ ਵੇਦਾਂਤੀ ਜੀ ਦੀਆਂ ਬਹੁਰੰਗੀਆਂ ਪਰਤਾਂ ਦੇ ਦੀਦਾਰੇ ਹੋ ਸਕਣਗੇ। ਅੱਜ ਬੇਸ਼ਕ ਉਹ ਕੱਲ੍ਹ ਹੋ ਗਏ ਹਨ ਪਰ

ਆਪਣੀਆਂ ਯਾਦਾਂ ਅਤੇ ਕੀਰਤੀਆਂ ਕਰਕੇ ਉਹ ਮੈਨੂੰ ਮੇਰੇ ਨਾਲ ਤੁਰਦੇ ਨਜ਼ਰ ਆਉਂਦੇ ਹਨ। ਇਹ ਕਿਵੇਂ ਭੁੱਲਾਂ ਕਿ ਬਦੇਸ਼ਾਂ ਵਿਚ ਤੁਰਦਿਆਂ ਫਿਰਦਿਆਂ ਵੀ ਉਹ ਮਹਿਮਾ ਅਤੇ ਵਿਰੋਧ ਨਾਲ ਸਹਿਜ ਵਿਚ ਹੀ ਨਿਭਦੇ ਰਹਿੰਦੇ ਸਨ। ਟਕਸਾਲੀਆਂ ਵਿਚੋਂ ਜਿਵੇਂ ਉਹ ਆਪਣੇ ਵਰਗੇ ਆਪ ਹੀ ਟਕਸਾਲੀ ਸਨ, ਉਵੇਂ ਹੀ ਬਾਣੀ ਨੂੰ ਸਮਝਣ ਅਤੇ ਸਮਝਾਉਣ ਵਾਲਿਆਂ ਵਿਚ ਵੀ ਉਹ ਆਪਣੀ ਕਿਸਮ ਦੇ ਖੋਜਾਰਥੀ ਸਨ। ਜਦੋਂ ਉਹ ਜੋਗਿੰਦਰ ਸਿੰਘ ਤਲਵਾੜਾ ਜੀ ਨਾਲ ਮਿਲਕੇ ਕੰਮ ਕਰ ਰਹੇ ਸਨ, ਉਸ ਵੇਲੇ ਵੀ ਉਹ ਸੰਥਿਆ-ਟਕਸਾਲ ਦੇ ਸਿਖਿਆਰਥੀ ਅਤੇ ਵਿਸ਼ੇਸ਼ੱਗ ਵਾਂਗ ਹੀ ਵਿਚਰ ਰਹੇ ਸਨ। ਅੱਜ ਜਦੋਂ ਬਿਜਲਈ ਮੀਡੀਆ ਰਾਹੀਂ ਆਨ ਲਾਈਨ ਸੰਥਿਆ ਦੀ ਲੋੜ ਆਲਮੀ ਪ੍ਰਸੰਗ ਵਿਚ ਪੈਦਾ ਹੋ ਗਈ ਹੈ ਤਾਂ ਇਸ ਵਾਸਤੇ ਆਧਾਰ ਸੂਚਨਾ ਵਾਸਤੇ ਵੇਦਾਂਤੀ ਜੀ ਦੀ ਪਹੁੰਚ ਅਹਿਮ ਭੂਮਿਕਾ ਨਿਭਾ ਸਕਦੀ ਹੈ। ਇਸ ਪੱਖੋਂ ਵੇਦਾਂਤੀ ਜੀ ਮੈਨੂੰ ਵਿਰਾਸਤੀ ਸ਼ਖਸ਼ੀਅਤ ਲੱਗਦੇ ਹਨ। ਉਨ੍ਹਾਂ ਨੂੰ ਉਨ੍ਹਾਂ ਵਲੋਂ ਨਿਭਾਈ ਗਈ ਗੁਰਮਤਿ ਜੁਗਤਿ ਵਿਚ ਯਾਦ ਰੱਖਾਂਗੇ ਤਾਂ ਲਾਹੇਵੰਦੇ ਪੈਂਡਿਆਂ ਦੇ ਵਾਰਸ ਹੋ ਸਕਾਂਗੇ।

ਬਲਕਾਰ ਸਿੰਘ ਪਰੋਫੈਸਰ
ਡਾਇਰੈਕਟਰ ਵਰਲਡ ਪੰਜਾਬੀ ਸੈਂਟਰ
ਪੰਜਾਬੀ ਯੂਨੀਵਰਸਿਟੀ ਪਟਿਆਲਾ
੯੩੧੬੩-੦੧੩੨੮

# ਬਹੁ-ਪੱਖੀ ਸ਼ਖਸੀਅਤ

ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਜੀ ਬਾਰੇ ਲਿਖਣ ਲਈ ਜਦੋਂ ਮੈਂ ਕਲਮ ਚੁੱਕੀ ਤਾਂ ਕਿੰਨਾ ਚਿਰ ਇਹੀ ਸੋਚਦਾ ਰਿਹਾ ਕਿ ਉਨ੍ਹਾਂ ਦੀ ਬਹੁ-ਪੱਖੀ ਸ਼ਖਸੀਅਤ ਦੇ ਕਿਹੜੇ ਪੱਖ ਤੋਂ ਗੱਲ ਸ਼ੁਰੂ ਕਰਾਂ ? ਉਨਾਂ ਦੀ ਵਿਦਵਤਾ ਵਾਲੇ ਪੱਖ ਜਾਂ ਉਨ੍ਹਾਂ ਦੇ ਸਿੱਖੀ ਨੂੰ ਤਨ, ਮਨ, ਧਨ ਤੋਂ ਸਮਰਪਿਤ ਹੋਣ ਬਾਰੇ ਕੁਝ ਕਹਾਂ।ਉਨ੍ਹਾਂ ਦੇ ਗੁਰਬਾਣੀ ਵਿਆਕਰਣ ਦੇ ਗਿਆਨ, ਉਨ੍ਹਾਂ ਦੇ ਖਿੜੇ ਹੋਏ ਨੂਰਾਨੀ ਚਿਹਰੇ, ਪਰਉਪਕਾਰੀ ਤੇ ਮਿਲਾਪੜੇ ਸੁਭਾਅ ਬਾਰੇ ਕੁਝ ਲਿਖਾ ਜਾਂ ਸਹਿਜ, ਸੰਤੋਖ, ਸਬਰ-ਸਿਦਕ, ਸੰਜਮ, ਤਿਆਗ, ਨਿਮਰਤਾ, ਸਹਿਣਸ਼ੀਲਤਾ, ਦਇਆ ਆਦਿ ਗੁਣਾਂ ਨਾਲ ਭਰਪੂਰ ਉਨ੍ਹਾਂ ਦੀ ਸ਼ਖਸੀਅਤ ਬਾਰੇ ਕੁਝ ਬਿਆਨ ਕਰਾਂ।

ਗੁਰਬਾਣੀ ਦੇ ਰੰਗ ਵਿਚ ਰੰਗੀ ਤੇ ਗੁਰਮਤਿ-ਗਿਆਨ ਨਾਲ ਸਰਸ਼ਾਰ ਉਨ੍ਹਾਂ ਦੀ ਸ਼ਖਸੀਅਤ ਜਿੰਨੀ ਸਰਲ ਤੇ ਸਾਦਗੀ ਭਰਪੂਰ ਸੀ ਉਸ ਨੂੰ ਬਿਆਨ ਕਰਨਾ ਓਨਾ ਹੀ ਮੁਸ਼ਕਿਲ ਹੈ ਕਿਉਂਕਿ ਉਹ ਗੁਰਬਾਣੀ ਨੂੰ ਕੇਵਲ ਪੜ੍ਹਦੇ, ਵਿਚਾਰਦੇ ਜਾਂ ਪ੍ਰਚਾਰਦੇ ਹੀ ਨਹੀਂ ਰਹੇ ਸਗੋਂ ਆਪਣੇ ਜੀਵਨ ਦਾ ਇਕ-ਇਕ ਪਲ ਗੁਰਬਾਣੀ ਅਨੁਸਾਰ ਜਿਉਂਦੇ ਵੀ ਰਹੇ। ਉਨ੍ਹਾਂ ਨੇ ਗੁਰਬਾਣੀ ਨੂੰ ਸੱਚਮੁਚ ਆਪਣੇ ਜੀਵਨ ਦਾ ਅਧਾਰ ਬਣਾਇਆ ਹੋਇਆ ਸੀ । ਘਰ ਵਿਚ ਜਾਂ ਦੇਸ਼-ਵਿਦੇਸ਼ ਦੇ ਦੌਰਿਆਂ ਤੋਂ ਲੈ ਕੇ ਅਕਾਲ ਚਲਾਣੇ ਤੱਕ ਜ਼ਿਆਦਾ ਵਕਤ ਉਹ ਗੁਰਬਾਣੀ ਪੜ੍ਹਦੇ ਤੇ ਵਿਚਾਰਦੇ ਹੋਏ ਹੀ ਮੈ   ਨਜ਼ਰ ਆਉਂਦੇ ਰਹੇ।

ਮੈ   ਉਹ ਦਿਨ ਚੰਗੀ ਤਰ੍ਹਾਂ ਯਾਦ ਨੇ ਜਦੋਂ ਮਾਦਾ ਭਰੂਣ-ਹੱਤਿਆ ਦੇ ਦੇਸ਼ ਵਿਆਪੀ ਰੁਝਾਨ ਕਾਰਨ ਧੀਆਂ ਦੀ ਗਿਣਤੀ ਲਗਾਤਾਰ ਘਟ ਰਹੀ ਸੀ ਉਦੋਂ ਗੁਰਬਾਣੀ ਦੇ ਫੁਰਮਾਨ "**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ**" ਦੀ ਰੌਸ਼ਨੀ ਵਿਚ ਅਤੇ ਪਿਛਲੇ ਕਾਫੀ ਲੰਮੇ ਅਰਸੇ ਤੋਂ ਵਿੱਦਿਅਕ, ਵਿਗਿਆਨਿਕ, ਆਰਥਿਕ, ਨਿਆਂਇਕ, ਪ੍ਰਸ਼ਾਸਨਿਕ, ਬੌਧਿਕ, ਇਤਿਹਾਸਿਕ, ਰਾਜਨੀਤਿਕ, ਧਾਰਮਿਕ, ਸਮਾਜਿਕ, ਪੁਲਾੜ, ਮਿਲਟਰੀ, ਪ੍ਰਬੰਧਕੀ, ਡਾਕਟਰੀ, ਸਰਹੱਦੀ, ਪੱਤਰਕਾਰੀ, ਖੇਡਾਂ, ਕਾਨੂੰਨ ਆਦਿਕ ਹਰੇਕ ਖੇਤਰ ਵਿਚ ਔਰਤ ਵੱਲੋਂ ਲਗਾਤਾਰ ਅਹਿਮ ਤੇ ਮੋਹਰੀ ਭੂਮਿਕਾ ਨਿਭਾਉਂਦਿਆਂ ਵੱਡਾ ਨਾਮਣਾ ਖੱਟਣ ਦੇ ਵਿਸ਼ਵ-ਵਿਆਪੀ ਰੁਝਾਨ ਨੂੰ ਦ੍ਰਿਸ਼ਟੀਗੋਚਰ ਕਰਦਿਆਂ ਭਰੂਣ-ਹੱਤਿਆ ਨੂੰ ਬੱਜਰ ਗੁਨਾਹ ਮੰਨਦੇ ਹੋਏ ਆਪ ਜੀ ਨੇ ਇਸ ਵਿਰੁੱਧ ਪੰਜ ਸਿੰਘ ਸਾਹਿਬਾਨ ਨਾਲ ਸਾਂਝੇ ਰੂਪ ਵਿਚ ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਹੁਕਮਨਾਮਾ ਜਾਰੀ ਕੀਤਾ।ਇਸ ਹੁਕਮਨਾਮੇ ਦੀ ਰੌਸ਼ਨੀ ਵਿਚ ਭਾਰਤ ਦੇ ਵੱਖ-ਵੱਖ ਸੂਬਿਆਂ ਦੇ ਮੁੱਖ-ਮੰਤਰੀਆਂ ਨੇ ਦਿੱਲੀ ਵਿਖੇ ਇਕ ਸੰਮੇਲਨ ਵਿਚ ਇਹ ਮਤਾ ਪਾਸ ਕੀਤਾ ਕਿ ਇਹ ਅਹਿਮ ਫੈਸਲਾ ਲੈ ਕੇ ਪ੍ਰਭੂਸੱਤਾ ਦੇ ਕੇਂਦਰ ਸ੍ਰੀ ਅਕਾਲ ਤਖਤ ਸਾਹਿਬ ਨੇ ਸਾਡੀ ਅਗਵਾਈ ਕੀਤੀ ਹੈ।ਇਸ ਲਈ ਵੱਖ-ਵੱਖ ਸੂਬਿਆਂ ਅੰਦਰ ਅਸੀਂ ਇਸ ਸੰਬੰਧੀ ਕਾਨੂੰਨ ਵੀ ਬਣਾਵਾਂਗੇ ਅਤੇ ਇਸ ਨੂੰ ਲਾਗੂ ਵੀ ਕਰਵਾਵਾਂਗੇ।

ਸਿਖ ਪੰਥ ਦੇ ਅਹਿਮ ਮਸਲਿਆਂ ਸੰਬੰਧੀ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਲਏ ਜਾਣ ਵਾਲੇ ਫੈਸਲਿਆਂ ਲਈ ਪੰਜਾਂ ਤਖਤਾਂ ਦੇ ਸਿੰਘ ਸਾਹਿਬਾਨ ਦੀ ਸਾਂਝੀ ਇਕੱਤਰਤਾ ਹੋਣੀ ਵੀ ਸਿੰਘ ਸਾਹਿਬ ਵੇਦਾਂਤੀ ਜੀ ਦੇ ਸੇਵਾ ਕਾਲ ਵਿਚ ਹੀ ਆਰੰਭ ਹੋਈ। ਸਮੁੱਚਾ ਸਿਖ ਜਗਤ ਇਸ ਗੱਲ ਭਲੀ-ਭਾਂਤ ਜਾਣਦਾ ਹੈ ਕਿ ਸਿੰਘ ਸਾਹਿਬ ਜੀ ਬੇਬਾਕੀ ਤੇ ਦ੍ਰਿੜ੍ਹਤਾ ਦੇ ਅਜਿਹੇ ਮੁਜੱਸਮੇ ਸਨ ਜਿਨ੍ਹਾਂ ਪੰਥਕ ਫੈਸਲੇ ਲੈਣ ਲਈ ਕਿਸੀ ਕਿਸਮ ਦਾ ਸਿਆਸੀ ਦਬਾਅ ਜਾਂ ਲਾਲਚ ਪ੍ਰਭਾਵਿਤ ਨਹੀਂ ਕਰ ਸਕਿਆ।ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੰਜ ਸਿੰਘ ਸਾਹਿਬਾਨ ਨਾਲ ਸਾਂਝੇ ਰੂਪ ਵਿਚ ਉਨ੍ਹਾਂ ਨੇ ਭਰੂਣ-ਹੱਤਿਆ, ਨਾਨਕਸ਼ਾਹੀ ਕੈਲੰਡਰ ਤੇ ਦੇਹਧਾਰੀ ਗੁਰੂ ਡੰਮ ਵਿਰੋਧੀ ਹੋਰ ਬਹੁਤ ਸਾਰੇ ਇਤਹਾਸਿਕ ਹੁਕਮਨਾਮੇ, ਗੁਰਮਤੇ ਅਤੇ ਸੰਦੇਸ਼ ਜਾਰੀ ਕੀਤੇ ਜਿਨ੍ਹਾਂ ਦਾ ਜ਼ਿਕਰ ਸਿੰਘ ਸਾਹਿਬ ਜੀ ਦੀ ਜੀਵਨੀ ਦਰਸਾਉਂਦੀ ਪੁਸਤਕ ਵਿਚ ਵਿਸਥਾਰ ਸਹਿਤ ਕੀਤਾ ਜਾਵੇਗਾ।

ਗੁਰਬਾਣੀ ਦੇ ਕਈ ਅਹਿਮ ਪੱਖਾਂ (ਵਿਆਕਰਣ, ਪਿੰਗਲ, ਸੰਗੀਤ, ਭਾਸ਼ਾ, ਅੰਕ-ਤਰਤੀਬ ਤੇ ਅਰਥ-ਵਿਆਖਿਆ ਆਦਿ) ਸੰਬੰਧੀ ਜਿੰਨੀ ਮੁਹਾਰਤ ਮੈਂ ਉਨ੍ਹਾਂ ਵਿਚ ਵੇਖੀ, ਓਨੀ ਹੋਰ ਕਿਸੇ ਵਿਚ ਸਾਨੂੰ ਨਜ਼ਰ ਨਹੀਂ ਆਈ। ਪੰਜਾਹ (੫੦) ਸਾਲ ਤੋਂ ਵਧੇਰੇ ਸਮਾਂ ਉਨ੍ਹਾਂ ਨੇ ਖੋਜੀ ਬਿਰਤੀ ਸਹਿਤ ਗੁਰਬਾਣੀ ਦੇ ਅਧਿਐਨ ਵਿਚ ਲਗਾਇਆ। ਜੂਨ ੧੯੮੪ ਤੋਂ ਪਹਿਲਾਂ ਬਹੁਤ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹੱਥ-ਲਿਖਤ ਪਾਵਨ ਸਰੂਪ ਤੇ ਇਤਿਹਾਸਿਕ ਖਰੜੇ ਵੱਖ-ਵੱਖ ਥਾਵਾਂ ਤੋਂ ਲਿਆ ਕੇ ਸਿੱਖ ਰੈਫਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਵਿਖੇ ਸੁਸ਼ੋਭਿਤ ਕਰਵਾਏ।ਜੂਨ ੧੯੮੪ ਦੇ ਘੱਲੂਘਾਰੇ ਤੋਂ ਉਪੰਰਤ ਵੱਖ-ਵੱਖ ਥਾਵਾਂ 'ਤੇ ਜਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸੈਂਕੜੇ ਹੱਥ-ਲਿਖਤ ਬੀੜਾਂ ਲਿਆ ਕੇ ਸਿੱਖ ਰੈਫਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਵਿਖੇ ਸੁਸ਼ੋਭਿਤ ਕਰਵਾਈਆਂ। ਇਸ ਤੋਂ ਇਲਾਵਾ ਹੱਥ-ਲਿਖਤ ਤੇ ਇਤਿਹਾਸਿਕ ਖਰੜਿਆਂ ਦੀਆਂ ਡਿਜੀਟਲ ਵੀਡੀਓਜ਼ ਤਿਆਰ ਕਰਵਾ ਕੇ ਉਨ੍ਹਾਂ ਦੇ ਪੁਰਾਤਨ ਸਰੂਪਾਂ ਨੂੰ ਵੀ ਸੰਭਾਲਿਆ। ਹੱਥ-ਲਿਖਤ ਬੀੜਾਂ ਦੇ ਪੱਤਰਿਆਂ ਲਈ ਵਰਤੇ ਕਾਗਜ਼, ਸਿਆਹੀ, ਅੱਖਰਾਂ ਤੇ ਲਫਜ਼ਾਂ ਦੀ ਬਣਤਰ, ਲਗਾਂ-ਮਾਤਰਾ ਲਗਾਉਣ ਦੀ ਜੁਗਤੀ ਤੇ ਗੁਰਬਾਣੀ-ਪਾਠਾਂ ਸੰਬੰਧੀ ਕਈ ਹੋਰ ਅਹਿਮ ਨੁਕਤਿਆਂ ਦੀ ਗਹਿਰੀ ਘੋਖ-ਪੜਤਾਲ ਉਪਰੰਤ ਉਨ੍ਹਾਂ ਪਾਵਨ ਬੀੜਾਂ ਦਾ ਰਚਣ-ਕਾਲ ਨਿਰਧਾਰਤ ਕਰਨ ਦੇ ਵੀ ਉਹ ਮਾਹਿਰ ਸਨ। ਹਰੇਕ ਬੀੜ ਦੇ ਲਿਖਾਰੀ ਤੇ ਉਸ ਦੇ ਰਚਣ-ਕਾਲ ਦਾ ਨਿਰਣਾ ਕਰਨ ਦਾ ਮਹੱਤਵਪੂਰਨ, ਅਹਿਮ, ਜ਼ਰੂਰੀ ਤੇ ਇਤਿਹਾਸਿਕ ਕਾਰਜ ਵੀ ਆਪ ਨੇ ਕੀਤਾ।ਆਪ ਨੇ ਸਖਤ ਘਾਲਣਾ ਘਾਲ ਕੇ ਹੱਥ-ਲਿਖਤ ਬੀੜਾਂ ਦੇ ਭਾਸ਼ਾਈ, ਵਿਆਕਰਣਿਕ, ਇਤਿਹਾਸਿਕ, ਸਿਧਾਂਤਕ ਤੇ ਪਿੰਗਲ ਆਦਿ ਦੇ ਦ੍ਰਿਸ਼ਟੀਕੋਣ ਤੋਂ ਕੀਤੇ ਗਹਿਰੇ ਅਧਿਐਨ ਉਪਰੰਤ ਬਹੁਤ ਹੀ ਅਹਿਮ, ਠੋਸ, ਸਾਰਥਿਕ ਤੇ ਉਸਾਰੂ ਨੁਕਤਿਆਂ ਵੱਲ ਇਨਾਂ ਪੱਖਾਂ ਨਾਲ ਸੰਬੰਧਿਤ ਸੰਪ੍ਰਦਾਈ ਤੇ ਅਕਾਦਮਿਕ ਵਿਦਵਾਨਾਂ

ਦਾ ਧਿਆਨ ਵੀ ਦਿਵਾਇਆ। ਆਪ ਦੀ ਗੁਰਬਾਣੀ ਨਾਲ ਸੰਬੰਧਿਤ ਇਸ ਬਹੁ-ਪੱਖੀ ਪ੍ਰਤਿਭਾ ਦੇ ਮੱਦੇ-ਨਜ਼ਰ ਜਥੇਦਾਰ ਗੁਰਚਰਨ ਸਿੰਘ ਟੌਹੜਾ ਦੇ ਪ੍ਰਧਾਨਗੀ ਕਾਲ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਬੜੀ ਗਹਿਰੀ ਸੋਚ ਤੇ ਸੁਹਿਰਦਤਾ ਨਾਲ ਲਏ ਗਏ ਇਕ ਅਹਿਮ ਫੈਸਲੇ ਮੁਤਾਬਿਕ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਿਰਧ ਸਰੂਪਾਂ ਨੂੰ ਅਗਨ-ਭੇਟ ਕਰਨ ਤੋਂ ਪਹਿਲਾਂ ਸਿੰਘ ਸਾਹਿਬ 'ਵੇਦਾਂਤੀ' ਜੀ ਦੀ ਆਗਿਆ ਤੇ ਸਹਿਮਤੀ ਲੈਣੀ ਜ਼ਰੂਰੀ ਸਮਝੀ ਜਾਂਦੀ ਰਹੀ।

ਧਰਮ ਪ੍ਰਚਾਰ ਕਮੇਟੀ (ਸ਼੍ਰੋ.ਗੁ.ਪ੍ਰ.ਕ.) ਦੇ ਮਾਸਿਕ ਪੱਤਰ "**ਗੁਰਮਤਿ ਪ੍ਰਕਾਸ਼**" ਵਿਚ ਸਮੇਂ-ਸਮੇਂ ਛਪਣ ਵਾਲੇ ਗੁਰਬਾਣੀ ਨਾਲ ਸੰਬੰਧਤ ਲੇਖਾਂ ਦਾ ਸੰਗ੍ਰਹਿ ਕਰਕੇ ਤਿਆਰ ਕੀਤੀ ਸਿੰਘ ਸਾਹਿਬ ਜੀ ਦੀ ਪੁਸਤਕ "**ਗੁਰਬਾਣੀ ਲਗ-ਮਾਤ੍ਰੀ ਨਿਯਮਾਵਲੀ-ਖੋਜ ਤੇ ਸੰਭਾਵਨਾ**" ਰਾਹੀਂ ਗੁਰਬਾਣੀ ਦੇ ਅਰਥਾਂ ਸੰਬੰਧੀ ਕਈ ਤਰ੍ਹਾਂ ਦੇ ਭਰਮ-ਭੁਲੇਖੇ ਨਵਿਰਤ ਹੁੰਦੇ ਹਨ। ਸਿੰਘ ਸਾਹਿਬ ਜੀ ਦਾ ਇਹ ਕਾਰਜ ਨਿਵੇਕਲਾ ਤੇ ਸ਼ਲਾਘਾਯੋਗ ਹੈ।ਇਨ੍ਹਾਂ ਲੇਖਾਂ ਦੀ ਸੰਪਾਦਨਾ ਕਰ ਕੇ ਪੁਸਤਕ ਤਿਆਰ ਕਰਨ ਲਈ ਗਿ. ਪਰਮਿੰਦਰ ਸਿੰਘ ਤੇ ਸ. ਚਰਨਜੀਤ ਸਿੰਘ ਵੱਲੋਂ ਕੀਤਾ ਗਿਆ ਉਪਰਾਲਾ ਗੁਰਬਾਣੀ ਦੇ ਖੋਜਾਰਥੀਆਂ, ਵਿਦਿਆਰਥੀਆਂ ਤੇ ਸਮੂਹ ਜਗਿਆਸੂਆਂ ਲਈ ਇਕ ਲਾਹੇਵੰਦਾ ਕਾਰਜ ਹੈ।ਇਹ ਪੁਸਤਕ ਗ੍ਰੰਥੀ-ਸਿੰਘਾਂ, ਪ੍ਰਚਾਰਕਾਂ, ਕਥਾਵਾਚਕਾਂ, ਗੁਰਬਾਣੀ-ਕੀਰਤਨੀਆਂ ਤੇ ਸਮੂਹ ਗੁਰਬਾਣੀ ਪ੍ਰੇਮੀਆਂ ਨੂੰ ਜਿੱਥੇ ਲਾਜ਼ਮੀ ਪੜ੍ਹਨੀ ਚਾਹੀਦੀ ਹੈ। ਉਥੇ ਹਰੇਕ ਲਾਇਬ੍ਰੇਰੀ ਵਿਚ ਜ਼ਰੂਰ ਹੋਣੀ ਚਾਹੀਦੀ ਹੈ। ਕੋਈ ਵੀ ਸੱਜਣ ਇਸ ਨੂੰ ਪੜ੍ਹਨ ਤੋਂ ਵਿਰਵਾ ਨਹੀਂ ਰਹਿਣਾ ਚਾਹੀਦਾ।

ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਹੈ ਕਿ ਉਹ ਰਹਿਮਤ ਕਰਨ ਤਾਂ ਜੁ ਸਿੰਘ ਸਾਹਿਬ ਜੀ ਵੱਲੋਂ ਗੁਰਬਾਣੀ ਦੀ ਰੌਸ਼ਨੀ ਵਿੱਚ ਦਰਸਾਈ ਹੋਈ ਸੇਧ ਮੁਤਾਬਿਕ ਭਵਿੱਖ ਵਿੱਚ ਵੀ ਗੁਰਬਾਣੀ ਦੇ ਖੋਜ ਕਾਰਜਾਂ ਦੇ ਉੱਦਮ-ਉਪਰਾਲੇ ਨਿਰੰਤਰ ਜਾਰੀ ਰਹਿਣ।

ਗੁਰੂ ਪੰਥ ਦਾ ਦਾਸ

ਪ੍ਰਿਥੀਪਾਲ ਸਿੰਘ ਸੰਧੂ

ਨਿੱਜੀ ਸਹਾਇਕ ਸਿੰਘ ਸਾਹਿਬ ਗਿ. ਜੋਗਿੰਦਰ ਸਿੰਘ ਜੀ ਵੇਦਾਂਤੀ

# ਗੁਰਮਤਿ ਰਤਨਾਕਰ ਦੇ ਉੱਜਵਲ ਮੋਤੀ

ਧੰਨ ਗੁਰੂ ਰਾਮਦਾਸ ਮਹਾਰਾਜ ਦੇ ਦਰੋਂ-ਘਰੋਂ ਵਰੋਸਾਏ ਹੋਏ ਗੁਰੂ-ਘਰ ਦੇ ਅਨਿੰਨ ਸੇਵਕ ਮੇਰੇ ਪਾਪਾ, ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਜੀ 'ਵੇਦਾਂਤੀ' ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਗ੍ਰੰਥੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਜੋ ਨਿਮਰਤਾ ਤੇ ਪਰਉਪਕਾਰ ਦੀ ਮੂਰਤ ਵਾਲੀ ਇਕ ਐਸੀ ਅਜ਼ੀਮ ਸ਼ਖਸੀਅਤ ਸਨ ਜਿਨ੍ਹਾਂ ਨੂੰ ਬਚਪਨ ਤੋਂ ਹੀ ਅਕਾਲ ਪੁਰਖ ਨੇ ਗੁਰਬਾਣੀ ਨਾਲ ਜੋੜ ਕੇ ਸਹਿਜ,ਸੰਤੋਖ,ਸੰਜਮ,ਤਿਆਗ,ਤੇ ਸਹਿਨਸ਼ੀਲਤਾ ਆਦਿ ਗੁਣ ਬਖਸ਼ ਕੇ ਆਪਣੀ ਰਹਿਮਤ ਨਾਲ ਨਿਵਾਜਿਆ।

ਗੁਰੂ ਦੇ ਹੁਕਮਾਂ ਤੇ ਪਹਿਰਾ ਦੇਣ ਤੇ ਗੁਰਬਾਣੀ ਨਾਲ ਪਿਆਰ ਕਰਨ ਕਰਕੇ ਹੀ ਛੇ ਸਾਲ ਦੀ ਉਮਰ ਵਿਚ ਉਨ੍ਹਾਂ ਨੇ ਆਪਣੇ ਜਨਮ ਨਗਰ ਤਲਵੰਡੀ ਖੁਰਦ (ਲੁਧਿਆਣਾ) ਦੇ ਉਦਾਸੀ ਮਹੰਤ, ਭਗਤ ਸਰੂਪ ਜੀ ਤੋਂ ਗੁਰਬਾਣੀ ਦੀ ਮੁੱਢਲੀ ਸਿੱਖਿਆ ਪ੍ਰਾਪਤ ਕਰਨੀ ਆਰੰਭ ਕੀਤੀ। ਸ੍ਰੀ ਮਾਨ ਵਿੱਦਿਆ ਮਾਰਤੰਡ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਪਾਸੋਂ ਗੁਰਮਤਿ ਵਿੱਦਿਆ ਦੀ ਦਾਤ ਪ੍ਰਾਪਤ ਕਰਨ ਸਮੇਂ ਉਨ੍ਹਾਂ ਨੇ ਗੁਰਬਾਣੀ ਦੇ ਡੂੰਘੇ ਭੇਦਾਂ ਦਾ ਗਿਆਨ ਹਾਸਲ ਕੀਤਾ।ਗੁਰਬਾਣੀ ਵਿਆਕਰਣ ਦੀ ਬਹੁਤ ਗਹਿਰੀ ਸਮਝ-ਸੂਝ ਰੱਖਣ ਵਾਲੇ ਭਾਈ ਜੋਗਿੰਦਰ ਸਿੰਘ ਜੀ 'ਤਲਵਾੜਾ' ਹੁਰਾਂ ਨਾਲ ਲੰਬਾ ਸਮਾਂ ਰਹਿ ਕੇ ਗੁਰਬਾਣੀ ਦੀ ਲਗ-ਮਾਤਰੀ ਨਿਯਮਾਵਲੀ, ਇਸ ਦੇ ਉਚਾਰਨ, ਪਿੰਗਲ ਤੇ ਸੰਗੀਤਕ ਪੱਖ ਦਾ ਬਹੁਤ ਡੂੰਘਾ ਅਧਿਐਨ ਕੀਤਾ ਅਤੇ ਗੁਰਬਾਣੀ ਪਾਠ ਬੋਧ ਸਮਾਗਮਾਂ ਅੰਦਰ ਸ਼ਾਮਲ ਸੰਗਤਾਂ ਤੇ ਵਿਦਿਆਰਥੀਆਂ ਵਿਚ ਇਸ ਦਾ ਪ੍ਰਚਾਰ-ਪ੍ਰਸਾਰ ਵੀ ਕੀਤਾ।

ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਤੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਗ੍ਰੰਥੀ ਦੀ ਸੇਵਾ ਮੁਕਤੀ ਤੋਂ ਉਪਰੰਤ ਸਿੱਖ ਰੈਫਰੈਂਸ ਲਾਇਬ੍ਰੇਰੀ ਵਿਖੇ ਗੁਰਬਾਣੀ ਸਕਾਲਰ,ਸ੍ਰੀ ਗੁਰੂ ਗ੍ਰੰਥ ਸਾਹਿਬ ਖੋਜ ਕੇਂਦਰ (ਸ਼੍ਰੋ.ਗੁ.ਪ੍ਰ.ਕਮੇਟੀ) ਵਿਖੇ ਚੇਅਰਮੈਨ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿਖੇ ਆਨਰੇਰੀ ਵਿਜ਼ਟਿੰਗ ਪ੍ਰੋਫੈਸਰ ਵਜੋਂ ਸੇਵਾਵਾਂ ਨਿਭਾਉਣ ਵਾਲੇ, ਗੁਰਬਾਣੀ ਦੀ ਡੂੰਘੀ ਸਮਝ ਰੱਖਣ ਵਾਲੇ ਉਹ ਇਸ ਦੇ ਐਸੇ ਗੂੜ੍ਹ-ਗਿਆਤਾ ਸਨ ਜਿਨ੍ਹਾਂ ਨੂੰ ਅਕਾਦਮਿਕ ਹਲਕਿਆਂ ਦੇ ਅੰਦਰ ਤੇ ਬਾਹਰ ਵੀ ਗੁਰਬਾਣੀ ਵਿਆਕਰਣ ਦੇ ਵਿਸ਼ੇਸ਼ੱਗ ਕਹਿ ਕੇ ਹਮੇਸ਼ਾ ਸਤਿਕਾਰਿਆ ਜਾਂਦਾ ਰਿਹਾ।

"**ਗੁਰਬਾਣੀ ਲਗ-ਮਾਤ੍ਰੀ ਨਿਯਮਾਵਲੀ-ਖੋਜ ਤੇ ਸੰਭਾਵਨਾ** "ਸਿਰਲੇਖ ਹੇਠ "**ਗੁਰਮਤਿ ਪ੍ਰਕਾਸ਼**" ਵਿਚ ਛਪੇ ਹੋਏ ਸਿੰਘ ਸਾਹਿਬ ਜੀ ਦੇ ਲੇਖਾਂ ਨੂੰ ਗਿਆਨੀ ਪਰਮਿੰਦਰ ਸਿੰਘ ਤੇ ਸ.ਚਰਨਜੀਤ ਸਿੰਘ ਵੱਲੋਂ ਸੰਪਾਦਿਤ ਕਰਕੇ ਪੁਸਤਕ ਤਿਆਰ ਕਰਨ ਦਾ ਜੋ ਉਪਰਾਲਾ ਕੀਤਾ ਗਿਆ ਹੈ ਉਹ ਸੱਚਮੁੱਚ ਹੀ ਸ਼ਲਾਘਾਯੋਗ ਹੈ ਅਤੇ ਗੁਰਮਤਿ ਸਾਗਰ ਵਿਚੋਂ ਹੀਰੇ ਮੋਤੀ ਚੁਗਣ ਵਾਲੇ ਹੰਸ-ਵਿਰਤੀ ਜਗਿਆਸੂਆਂ ਲਈ ਇਕ ਲਾਹੇਵੰਦ ਕਾਰਜ ਹੈ।

ਮੇਰੀ ਸਤਿਗੁਰੂ ਅਕਾਲ ਪੁਰਖ ਜੀ ਦੇ ਚਰਨਾਂ ਵਿਚ ਅਰਦਾਸ ਬੇਨਤੀ ਹੈ ਕਿ ਉਹ ਰਹਿਮਤ ਕਰਨ ਤਾਂ ਕਿ ਗੁਰਬਾਣੀ ਦੀ ਲਗ-ਮਾਤ੍ਰੀ ਨਿਯਮਾਵਲੀ ਦੀ ਰੌਸ਼ਨੀ ਵਿਚ ਸਿੰਘ ਸਾਹਿਬ ਜੀ ਵੱਲੋਂ ਉਜਾਗਰ ਕੀਤੇ ਗਏ ਇਸ ਦੇ ਉਚਾਰਨ,ਵਿਆਕਰਣ,ਪਿੰਗਲ ਤੇ ਅਰਥ-ਵਿਅਖਿਆ ਆਦਿ ਦੇ ਗੁਹਜ ਰਹੱਸਾਂ ਨਾਲ਼ ਸੰਬੰਧਿਤ ਅਰੰਭੇ ਗਏ ਗੁਰਬਾਣੀ ਦੇ ਖੋਜ-ਕਾਰਜਾਂ ਦੇ ਉਪਰਾਲੇ ਜਾਰੀ ਰਹਿ ਸਕਣ।

ਸਿੱਖ-ਪੰਥ ਦੀ ਚੜ੍ਹਦੀ ਕਲਾ ਦੀ ਅਰਦਾਸ ਨਾਲ

ਅਮਨਦੀਪ ਕੌਰ

ਸਪੁੱਤਰੀ ਸਿੰਘ ਸਾਹਿਬ ਗਿ. ਜੋਗਿੰਦਰ ਸਿੰਘ ਜੀ ਵੇਦਾਂਤੀ

# ਮੁਖਬੰਧ

ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਬਕਾ ਜਥੇਦਾਰ, ਸਿੰਘ ਸਾਹਿਬ , ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਜੀ ਨਾਲ ਮੇਰੀ ਪਹਿਲੀ ਮੁਲਾਕਾਤ ਬਹੁਤ ਦਿਲਚਸਪ ਸੀ। ਮੈ ਗੁਰੂ ਨਾਨਕ ਦੇਵ ਯੂਨੀਵਰਸਟੀ , ਅੰਮ੍ਰਿਤਸਰ ਵਿਖੇ ਪੰਜਾਬੀ ਅਧਿਐਨ ਸਕੂਲ ਵਿਚ ਪ੍ਰੋਫੈਸਰ ਵਜੋਂ ਸੇਵਾ ਨਿਭਾ ਰਿਹਾ ਸਾਂ। ਇਕ ਦਿਨ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਕੱਤਰੇਤ ਵੱਲੋਂ ਮੈਨੂੰ ਫੋਨ ਆਇਆ ਕਿ ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਜੀ ਆਪ ਜੀ ਮਿਲਣਾ ਚਾਹੁੰਦੇ ਹਨ । ਮੈ ਕਿਹਾ ਦੱਸੋ ਮੈਂ ਕਦੋਂ ਤੇ ਕਿੱਥੇ ਆ ਸਕਦਾ ਹਾਂ ? ਅੱਗੋਂ ਜਵਾਬ ਆਇਆ ਕਿ ਸਿੰਘ ਸਾਹਿਬ ਖੁਦ ਆਪ ਯੂਨੀਵਰਸਿਟੀ ਆਕੇ ਆਪ ਜੀ ਨੂੰ ਮਿਲਣਗੇ। ਮੈ ਕਹਿ ਦਿੱਤਾ ਸਤਵਚਨ ਪਰ ਸੁਣ ਕੇ ਨਾ ਸਮਝ ਆਈ ਤੇ ਨਾ ਯਕੀਨ। ਮੈਂ ਇਕ ਮਾਮੂਲੀ ਅਧਿਆਪਕ ਅਤੇ ਸਿੰਘ ਸਾਹਿਬ ਸਿੱਖ ਕੌਮ ਦੀ ਸਰਵਉੱਚ ਸ਼ਖਸੀਅਤ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ। ਨਾਲ ਹੀ ਬਹੁਤ ਮਾਣ ਭਰਿਆ ਅਹਿਸਾਸ ਵੀ ਮਹਿਸੂਸ ਕੀਤਾ ਕਿ ਅੱਜ ਸਿੰਘ ਸਾਹਿਬ ਨੂੰ , ਆਹਮੋ - ਸਾਹਮਣੇ, ਮਿਲਣ ਦਾ ਸੁਭਾਗ ਪ੍ਰਾਪਤ ਹੋ ਰਿਹਾ ਹੈ । ਮਿਲਣ ਮਗਰੋਂ ਸਹਿਜ ਸੁਭਾਅ ਮੈਂ ਕਿਹਾ, ਸਿੰਘ ਸਾਹਿਬ ਜੀ ਆਪ ਜੀ ਨੇ ਹੁਕਮ ਕਰਨਾ ਸੀ ਅਤੇ ਮੈਂ ਆ ਜਾਂਦਾ। ਤੁਰੰਤ ਵਚਨ ਕੀਤਾ ਕਿ ਪਿਆਸਾ ਖੂਹ ਕੋਲ ਆਉਂਦਾ ਹੈ ਖੂਹ ਪਿਆਸੇ ਕੋਲ ਨਹੀਂ। ਆਪ ਜੀ ਦੀ ਨਿਮਰਤਾ ਅਤੇ ਮਿੱਠ ਬੋਲੜਾ ਸੁਭਾਅ ਮੈਨੂੰ ਹਮੇਸ਼ਾ ਪ੍ਰਭਾਵਿਤ ਕਰਦਾ ਰਿਹਾ। ਅਸੀਂ ਉਸ ਦਿਨ ਅਤੇ ਅੱਗੋਂ ਕਈ ਸਾਲ ਗੁਰਬਾਣੀ ਵਿਆਕਰਨ ਦੀਆਂ ਬਾਰੀਕੀਆਂ ਨੂੰ ਸਮਝਣ ਲਈ ਨਿਰੰਤਰ ਵਿਚਾਰ - ਚਰਚਾ ਕਰਦੇ ਰਹੇ।

ਧਾਰਮਿਕ ਗ੍ਰੰਥਾਂ ਦੀ ਵਿਆਖਿਆ ਇਕ ਅਨੁਸ਼ਾਸਨਬੱਧ ਜਟਿਲ ਸ਼ਬਦ ਸਾਧਨਾ-ਪ੍ਰਕਿਰਿਆ ਹੈ। ਵਿਸ਼ਵ ਪੱਧਰ ਤੇ ਇਸ ਸਬੰਧੀ ਸਿਧਾਂਤਕ ਯਤਨ ਕੀਤੇ ਹੋਏ ਮਿਲਦੇ ਹਨ। ਭਾਰਤੀ ਧਰਮ ਗਿਆਨ- ਪਰੰਪਰਾ ਨੇ ਧਰਮਿਕ ਪਾਠਾਂ ਦੀ ਵਿਆਖਿਆ ਦੇ ਪ੍ਰਯਤਨ ਨੂੰ ਵਿਧੀਵਤ ਰੂਪ ਵਿੱਚ ਸਿਰਜਿਆ।

ਸ਼੍ਰੀ ਗੁਰੁ ਗ੍ਰੰਥ ਸਾਹਿਬ ਜੀ ਦੇ ਪਾਠ ਦੇ ਵਿਆਖਿਆਕਾਰ ਆਪਣੇ ਯਤਨਾਂ ਰਾਹੀਂ ਸਿੱਖ ਅਧਿਐਨ ਪਰੰਪਰਾ ਨੂੰ ਸੁਰਜੀਤ ਕਰਨ ਦਾ ਯਤਨ ਕਰਦੇ ਆ ਰਹੇ ਹਨ। ਸਿੱਖ ਸਾਧਕਾਂ, ਸਿੱਖ ਵਿਦਵਾਨਾਂ ਅਤੇ ਸਿੱਖ ਧਰਮ ਪ੍ਰਚਾਰਕਾਂ ਨੇ ਇਸ ਖੇਤਰ ਵਿੱਚ ਮਹੱਤਵਪੂਰਨ ਯੋਗਦਾਨ ਪਾਇਆ ਹੈ। ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਜੀ , ਇਹਨਾਂ ਖੋਜ ਭਰਪੂਰ, ਲੇਖਾਂ ਵਿੱਚ ਗੁਰਬਾਣੀ ਪਾਠਾਂ ਦੀ ਵਿਆਕਰਨਿਕ ਸਮਝ ਨੂੰ ਵਧੇਰੇ ਸਪੱਸ਼ਟ ਕਰਨ ਦਾ ਸ਼ਲਾਘਾਯੋਗ ਸਫਲ ਯਤਨ ਕਰਦੇ ਹਨ।

ਧਾਰਮਿਕ ਗ੍ਰੰਥਾਂ ਦੀ ਵਿਆਖਿਆ ਇਕ ਬਹੁ- ਪੜਾਵੀ ਪ੍ਰਯਤਨ ਹੈ। ਇਸ ਦੇ ਛੇ ਅੰਤਰ -ਸੰਬਧਿਤ ਅਧਿਐਨ- ਪੜਾਅ ਮੰਨੇ ਜਾ ਸਕਦੇ ਹਨ :

੧. ਵਿਆਖਿਆਕਾਰ ਨੂੰ ਧਰਮ ਗ੍ਰੰਥ ਦੇ ਪੈਰੋਕਾਰਾਂ ਦੀਆਂ ਮਾਨਤਾਵਾਂ, ਮਨੌਤਾਂ, ਮਰਯਾਦਾਵਾਂ ਅਤੇ ਸ਼ਰਧਾ ਭਾਵਨਾਵਾਂ ਦਾ ਬੋਧ ਹੋਣਾ ਚਾਹੀਦਾ ਹੈ।

੨. ਵਿਆਖਿਆਕਾਰ ਕੋਲ ਲਿਖਤੀ ਪਾਠ ਨੂੰ ਪੜ੍ਹਨ ਦੀ ਮੁਹਾਰਤ ਹੋਣੀ ਚਾਹੀਦੀ ਹੈ। ਇਕ ਪਾਠ ਜੇ ਪੁਰਾਤਨ ਭਾਸ਼ਾ ਵਿਚ ਪ੍ਰਾਪਤ ਹੈ ਤਾਂ ਉਸ ਦੀ ਔਰਥੋਗਰਫੀ ਅਤੇ ਇਸ ਨਾਲ ਸੰਬੰਧਿਤ ਉਚਾਰਨ ਨੂੰ ਸਮਝਣਾ ਵਿਆਖਿਆਕਾਰ ਲਈ ਅਤਿ ਲੋੜੀਂਦੀ ਯੋਗਤਾ ਹੈ।

੩. ਵੈਸੇ ਤਾਂ ਵਿਆਕਰਨ ਬੋਧ ਹਰੇਕ ਵਿਆਖਿਆਕਾਰ ਲਈ ਲੋੜੀਂਦਾ ਹੈ ਪਰ ਪੁਰਾਤਨ ਭਾਸ਼ਾਈ ਪਾਠ ਵਿੱਚ ਵਰਤੇ ਅੱਖਰਾਂ, ਲਗਾਂ ਮਾਤ੍ਰਾਵਾਂ ਅਤੇ ਸਹਾਇਕ ਚਿੰਨ੍ਹਾਂ ਦੇ ਉਚਾਰਨ ਅਤੇ ਵਿਆਕਰਨਿਕ ਰੂਪਾਂ ਦੀ ਪਹਿਚਾਣ ਕਰ ਸਕਣ ਦੀ ਸਮਰੱਥਾ ਵਿਆਖਿਆਕਾਰ ਕੋਲ ਹੋਣੀ ਚਾਹੀਦੀ ਹੈ।

੪. ਧਰਮ ਗ੍ਰੰਥਾਂ ਦੀ ਸ਼ਬਦਾਵਲੀ ਦੇ ਨਿਰੁਕਤ, ਕੋਸ਼ੀ, ਪ੍ਰਸੰਗਿਕ ਅਤੇ ਸੰਚਾਰ ਅਰਥਾਂ ਨੂੰ ਉਜਾਗਰ ਕਰਨ ਦਾ ਗਿਆਨ ਵਿਆਖਿਆਕਾਰ ਕੋਲ ਹੋਣਾ ਜਰੂਰੀ ਹੈ।

੫. ਵਧੇਰੇ ਭਾਰਤੀ ਧਰਮ ਗ੍ਰੰਥਾਂ ਦੇ ਪਾਠ ਕਾਵਿ, ਛੰਦ ਅਤੇ ਰਾਗ - ਪ੍ਰਬੰਧਾਂ ਵਿਚ ਸਿਰਜੇ ਅਤੇ ਸੰਪਾਦਿਤ ਕੀਤੇ ਹੋਏ ਮਿਲਦੇ ਹਨ। ਇਸ ਲਈ ਵਿਆਖਿਆਕਾਰ ਕੋਲ ਇਹਨਾਂ ਗਿਆਨ ਪ੍ਰੰਪਰਾਵਾਂ ਦੀ ਸੋਝੀ ਹੋਣੀ ਚਾਹੀਦੀ ਹੈ।

੬. ਗੁਰੂ ,ਪੀਰ, ਸੰਤ, ਸਾਧ ਅਤੇ ਸਾਧਕ ਆਪਣੇ ਅਨੁਭਵ ਅਤੇ ਅਨੁਭੂਤੀ ਨੂੰ, ਧਾਰਮਿਕ ਪਾਠ ਵਜੋਂ, ਭਾਸ਼ਾਈ ਰੂਪ ਬਖਸ਼ਦੇ ਹਨ। ਇਸ ਲਈ ਵਿਖਿਆਕਾਰ ਉਪਰੋਕਤ ਪੰਜਾਂ ਪੜਾਵਾਂ ਦੇ ਪ੍ਰਯਤਨ ਨੂੰ ਜੋੜ ਕੇ ਪਾਠ- ਅਰਥ ਨੂੰ ਖੋਹਲਣ ਦਾ ਯਤਨ ਕਰ ਸਕਦਾ ਹੈ।

ਅਸੀਂ ਸਮਝਦੇ ਹਾਂ ਕਿ ਵਿਆਕਰਨ ਰੂਪਾਂ ਦਾ ਬੋਧ ਪਾਠ ਦੇ ਵਾਕ -ਅਰਥਾਂ ਨੂੰ ਸਮਝਣ ਲਈ ਅਤਿ ਜਰੂਰੀ ਹੈ। ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਜੀ ਨੇ ਆਪਣੇ ਇਨ੍ਹਾਂ ਖੋਜ ਭਰਪੂਰ ਲੇਖਾਂ ਵਿਚ ਸਾਰੇ ਪਰੰਪਰਾਈ ਅਤੇ ਆਧੁਨਿਕ ਵਿਦਵਾਨਾਂ ਦੇ ਯਤਨਾਂ ਨੂੰ ਕ੍ਰਮ ਬਧ ਕਰਕੇ ਪਹਿਲਾਂ ਇਹਨਾਂ ਦਾ ਵਿਆਕਰਨਿਕ ਵਿਸ਼ਲੇਸ਼ਣ ਕੀਤਾ ਹੈ ਅਤੇ ਉਪਰੰਤ ਆਪ ਨੇ ਆਪਣੇ ਤਰਕਯੁਕਤ ਸਪਸ਼ਟੀਕਰਨ ਦਿੱਤੇ ਹਨ। ਸਿੰਘ ਸਾਹਿਬ ਦੇ ਇਹਨਾਂ ਯਤਨਾਂ ਨਾਲ ਗੁਰਬਾਣੀ ਵਿਆਕਰਨ ਦੀਆਂ ਬਾਰੀਕੀਆਂ ਵਧੇਰੇ ਸਪੱਸ਼ਟਤਾ ਨਾਲ ਸਮਝਣਯੋਗ ਹੋ ਗਈਆਂ ਹਨ। ਅਸੀਂ ਸਿੰਘ ਸਾਹਿਬ ਜੀ ਦੀ ਇਸ ਕਿਤਾਬ ਦਾ ਸਵਾਗਤ ਕਰਦੇ ਹਾਂ।

ਪ੍ਰੋਫੈਸਰ (ਡ) ਪਰਮਜੀਤ ਸਿੰਘ ਸਿੱਧੂ

(ਸਾਬਕਾ ਪ੍ਰੋਫੈਸਰ ਤੇ ਮੁਖੀ ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ,ਅੰਮ੍ਰਿਤਸਰ)

੪੧੦, ਫੇਜ਼ ੧-ਬੀ, ਅਰਬਨ ਅਸਟੇਟ ਪਟਿਆਲਾ ੧੪੭੦੦੨

੯੮੫੫੦੫੭੬੩੯

# ਭੂਮਿਕਾ

ਕੁਝ ਗੁਰਬਾਣੀ-ਪ੍ਰੇਮੀਆਂ ਦਾ ਇਹ ਕਹਿਣਾ ਕਿ ਗੁਰਬਾਣੀ ਕਿਸੇ ਨਿਯਮ ਦੇ ਅਧੀਨ ਨਹੀਂ , ਉਨ੍ਹਾਂ ਦੇ ਗੁਰਬਾਣੀ ਪ੍ਰਤੀ ਸ਼ਰਧਾ ਤੇ ਸਤਿਕਾਰ ਨੂੰ ਤਾਂ ਜ਼ਰੂਰ ਪ੍ਰਗਟ ਕਰਦਾ ਹੈ ਪਰੰਤੂ ਗੁਰਬਾਣੀ ਦਾ ਵੱਖ-ਵੱਖ ਪੱਖਾਂ (ਸੰਗੀਤਕ, ਵਿਆਕਰਣਿਕ, ਪਿੰਗਲ, ਅੰਕ-ਤਰਤੀਬ ਆਦਿਕ) ਤੋਂ ਨਿਯਮ-ਬੱਧ ਹੋਣਾ ਇਸ ਦੀ ਮਹੱਤਤਾ ਨੂੰ ਘਟਾਉਣ ਦੀ ਥਾਂ ਇਸਨੂੰ ਵਧਾਉਂਦਾ ਹੈ। ਗੁਰਬਾਣੀ ਦਾ ਸਿਧਾਂਤਕ ਪੱਖ ਇਸ ਦੇ ਰਚਣਹਾਰਿਆਂ ਦੇ ਨਿੱਜੀ ਅਨੁਭਵ ਉਪਰ ਆਧਾਰਿਤ ਹੋਣ ਕਾਰਨ ਇਸ ਵਿਚ ਵਰਣਿਤ ਪ੍ਰਮਾਰਥਿਕ ਤੇ ਦੁਨਿਆਵੀ ਗਿਆਨ ਮੌਲਿਕ, ਰਹੱਸਮਈ ਤੇ ਸੁਤੰਤਰ ਹੈ। ਗੁਰੂ ਸਾਹਿਬਾਨ ਵੱਲੋਂ ਖੁਦ ਸਿਰਜੀ ਗਈ ਇਸ ਦੀ ਤਰਤੀਬ-ਬੱਧ ਤੇ ਮੌਲਿਕ ਲਿਖਣ-ਸ਼ੈਲੀ ਨੂੰ ਦਰਸਾਉਂਦਾ ਇਸ ਦਾ ਵਰਣਾਤਮਿਕ ਰੂਪ ਆਪਣੇ ਆਪ ਵਿੱਚ ਮੁਕੰਮਲ, ਵਿਲੱਖਣ ਤੇ ਸੁਤੰਤਰ ਹੈ। ਇਹ ਸ਼ੈਲੀ ਅਰਥਾਤ ਗੁਰਬਾਣੀ ਦੀ ਲਗ-ਮਾਤ੍ਰੀ ਨਿਯਮਾਵਲੀ, ਗੁਰਬਾਣੀ ਨੂੰ ਸਮਝਣ-ਵਿਚਾਰਨ ਲਈ ਸਾਰਥਕ ਸੇਧ ਦਿੰਦੀ ਹੈ। ਗੁਰਬਾਣੀ ਅੰਦਰ ਦਰਜ ਦੈਵੀ ਗਿਆਨ, ਬਿਨਾ ਕਿਸੇ ਵਿਤਕਰੇ ਜਾਂ ਭਿੰਨ-ਭੇਦ ਦੇ ਸਮੁੱਚੀ ਮਾਨਵਤਾ ਦਾ ਹਿਤੈਸ਼ੀ ਹੋਣ ਕਾਰਨ ਇਹ ਵਿਸ਼ਵ-ਕਲਿਆਣ ਵਾਸਤੇ ਸਤਿਗੁਰੂ ਜੀ ਵੱਲੋਂ ਕੀਤੀ ਮਹਾਨ ਬਖਸ਼ਿਸ਼ ਨੂੰ ਰੂਪਮਾਨ ਕਰਦਾ ਹੈ। ਗੁਰੂ ਸਾਹਿਬਾਨ ਵੱਲੋਂ ਗੁਰਬਾਣੀ ਵਿਚ ਵਰਤੀ ਗਈ ਇਸ ਨਿਯਮਾਵਲੀ ਨੂੰ ਅੱਖੋਂ-ਪਰੋਖੇ ਕਰਨ ਦੀ ਥਾਂ ਜਿੱਥੇ ਇਸ ਸਮਝਣ-ਵਿਚਾਰਨ ਦੀ ਲੋੜ ਹੈ ਉਥੇ ਗੁਰਬਾਣੀ ਦੇ ਰਹੱਸਮਈ ਤੇ ਮਾਨਵ ਕਲਿਆਣਕਾਰੀ ਸਿਧਾਂਤ ਸਮਝਣ-ਸਮਝਾਉਣ ਲਈ ਇਸ ਨੂੰ ਅੱਗੇ ਪ੍ਰਚਾਰਨ-ਪ੍ਰਸਾਰਨ ਦੀ ਵੀ ਜ਼ਰੂਰਤ ਹੈ।

ਭਾਸ਼ਾ ਵਿਗਿਆਨੀਆਂ ਵੱਲੋਂ, ਬੋਲੇ ਗਏ ਜਾਂ ਬੋਲੇ ਹੋਏ ਲਫਜਾਂ ਨੂੰ ਲਿਖਤ ਵਿਚ ਪ੍ਰਗਟਾਉਣ ਲਈ ਬਣਾਏ ਗਏ ਨਿਯਮਾਂ ਦੀ ਤਰ੍ਹਾਂ ਹੀ ਗੁਰੂ ਸਾਹਿਬਾਨ ਨੇ ਵੀ ਗੁਰਬਾਣੀ ਦਾ ਵਰਣਾਤਮਿਕ (ਅੱਖਰੀ) ਰੂਪ ਪ੍ਰਗਟ ਕਰਨ ਹਿਤ ਜਿਸ ਤਰਤੀਬ-ਬੱਧ ਲਿਖਣ-ਸ਼ੈਲੀ ਦੀ ਵਰਤੋਂ ਕੀਤੀ ਹੈ, ਉਸ ਵਿਚ ਵਰਤੇ ਗਏ ਨਿਯਮ ਹੀ ਵਿਆਕਰਣ ਦੇ ਨਿਯਮ ਅਖਵਾਉਂਦੇ ਹਨ। ਅਜੋਕੇ ਪੰਥਕ ਵਿਦਵਾਨ ਤੇ ਸਤਿਕਾਰਯੋਗ ਸੰਪ੍ਰਦਾਵਾਂ ਗੁਰਬਾਣੀ ਵਿਆਕਰਣ ਦੇ ਇਨ੍ਹਾਂ ਨਿਯਮਾਂ ਨਾਲ ਸਹਿਮਤ-ਅਸਹਿਮਤ ਵੀ ਹੋ ਸਕਦੇ ਹਨ। ਇਸ ਦੇ ਬਾਵਜੂਦ ਵੀ ਲਗਪਗ ਸਵਾ ਸਦੀ ਦੇ ਅਰਸੇ ਦੌਰਾਨ ਸੰਪ੍ਰਦਾਈ ਤੇ ਅਕਾਦਮਿਕ ਖੇਤਰ ਨਾਲ ਸੰਬੰਧਤ ਵਿਦਵਾਨਾਂ ਵੱਲੋਂ ਮੌਖਿਕ ਰੂਪ ਤੇ ਲਿਖਤਾਂ ਵਿੱਚ ਦਰਸਾਏ ਗਏ ਵਿਚਾਰਾਂ ਪੁਨਰ ਵਿਚਾਰਨ ਦੀ ਅਹਿਮ ਲੋੜ ਹੈ। ਉਨ੍ਹਾਂ ਵੱਲੋਂ ਵੱਡੀ ਮਿਹਨਤ ਤੇ ਘਾਲਣਾ ਨਾਲ ਇਸ ਬਾਰੇ ਜੋ ਨਿਰਣਾਤਮਿਕ ਤੱਥ ਉਜਾਗਰ ਕੀਤੇ ਗਏ ਹਨ ਉਨ੍ਹਾਂ ਦਾ ਤੱਤਸਾਰ ਇਸ ਪ੍ਰਕਾਰ ਹੈ:-

੧. ਇਕ ਅਣਜਾਣ ਵਿਅਕਤੀ ਅਕਾਸ਼ ਵਿਚਲੇ ਤਾਰਿਆਂ ਨੂੰ ਭਾਵੇਂ ਖਿੱਲਰੇ ਹੋਏ ਰੇਤ ਦੇ ਕਿਣਕੇ ਹੀ ਸਮਝਦਾ ਹੋਵੇ ਪ੍ਰੰਤੂ ਉਹ ਤਾਰੇ ਠੀਕ ਤੇ ਦ੍ਰਿੜ੍ਹ ਨਿਯਮ ਵਿਚ ਰਹਿੰਦੇ ਹਨ। ਉਨ੍ਹਾਂ ਤਾਰਿਆਂ ਵਾਂਗ ਹੀ ਗੁਰਬਾਣੀ ਵਿਚ ਵਰਤੇ ਹੋਏ ਦ੍ਰਿੜ੍ਹ ਤੇ ਦਰੁਸਤ ਲਗ-ਮਾਤ੍ਰੀ (ਵਿਆਕਰਣਿਕ) ਨਿਯਮ, ਗੁਰਬਾਣੀ ਦੇ ਖਿੱਚ-ਧੂਹ ਕੇ ਕੀਤੇ ਜਾਣ ਵਾਲੇ ਮਨ-ਮਰਜ਼ੀ ਦੇ ਅਰਥਾਂ ਜਿੱਥੇ ਰੋਕਦੇ ਹਨ ਉਥੇ ਅਨਰਥ ਹੋਣ ਤੋਂ ਵੀ ਰੋਕਦੇ ਹਨ।[1]

੨. ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਇਕਸਾਰ ਬੱਝਵੇਂ ਨਿਯਮਾਂ ਮੁਤਾਬਿਕ ਵਰਤੀਆਂ ਸ਼ਬਦਾਂਤਿਕ ਲਗਾਂ-ਮਾਤ੍ਰਾਂ ਆਪਣੀ-ਆਪਣੀ ਥਾਂ ਤੇ ਵਿਸ਼ੇਸ਼ ਅਰਥ ਰੱਖਦੀਆਂ ਹਨ। ਇਨ੍ਹਾਂ ਦੇ ਗੁੱਝੇ ਭੇਦਾਂ ਨੂੰ ਨਾ ਜਾਨਣ ਕਰ ਕੇ ਸਧਾਰਨ ਮਨੁੱਖਾਂ ਪਾਸੋਂ ਗੁਰਬਾਣੀ ਉਚਾਰਨ ਸਮੇਂ ਬਹੁਤ ਸਾਰੀਆਂ ਭੁੱਲਾਂ ਹੋ ਜਾਣ ਵਰਗੇ ਕਈ ਘਾਟੇ ਪੈਦਾ ਹੋ ਰਹੇ ਹਨ।[2]

੩. ਪ੍ਰਾਚੀਨ ਹਿੰਦੂ ਰਿਸ਼ੀਆਂ ਵੱਲੋਂ ਵੇਦਾਂ (ਆਕਾਸ਼ ਬਾਣੀ) ਦੇ ਅਰਥ ਲਿਖਣ ਤੋਂ ਇਲਾਵਾ ਵੇਦਾਂ ਦੀ ਸੰਸਕ੍ਰਿਤ ਦੇ ਤਿਆਰ ਕੀਤੇ ਵਿਆਕਰਣ ਉੱਤੇ ਕਦੇ ਕਿਸੇ ਵਿਦਵਾਨ ਨੇ ਇਤਰਾਜ਼ ਨਹੀਂ ਕੀਤਾ ਕਿਉਂਕਿ ਇਸ ਵਿਆਕਰਣ ਤੋਂ ਬਿਨਾ ਅੱਜ ਉਹਨਾਂ ਵੇਦਾਂ ਨੂੰ ਸਮਝਣਾ ਅਸੰਭਵ ਸੀ।ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵੀ ਅੱਜ ਤੋਂ ਪੰਜ ਸਦੀਆਂ ਪਹਿਲਾਂ ਦੀ ਪ੍ਰਚਲਿਤ ਪੰਜਾਬੀ ਬੋਲੀ ਵਿੱਚ ਰਚੀ ਗਈ ਹੋਣ ਕਾਰਨ ਅਜੋਕੀ ਪੰਜਾਬੀ ਨਾਲੋਂ ਵੱਖਰੀ ਹੈ।ਉਸ ਸਮੇਂ ਦਾ ਕੋਸ਼ ਤੇ ਵਿਆਕਰਣ ਵੀ ਅਜੋਕੇ ਕੋਸ਼ ਤੇ ਵਿਆਕਰਣ ਨਾਲੋਂ ਵੱਖਰਾ ਤੇ ਵਿਲੱਖਣ ਸੀ।[3]

---

**ਫੁੱਟ ਨੋਟ**

੧. ਭੂਮਿਕਾ (ਪੰਨਾ ੫-੬) ਜੈਤਸਰੀ ਦੀ ਵਾਰ ਭਾਵ ਪ੍ਰਕਾਸ਼ਨੀ ਟੀਕਾ ਸਹਿਤ ਕ੍ਰਿਤ ਪੰਡਿਤ ਗਿਆਨੀ ਹਜ਼ਾਰਾ ਸਿੰਘ ਜੀ ਖਾ : ਟ੍ਰੈਕਟ ਸੁਸਾਇਟੀ ਸ੍ਰੀ ਅੰਮ੍ਰਿਤਸਰ ਜੀ, ਪ੍ਰਕਾਸ਼ਕ- ਭਾ: ਪ੍ਰਤਾਪ ਸਿੰਘ ਸੁੰਦਰ ਸਿੰਘ ਪੁਸਤਕਾਂ ਵਾਲੇ, ਬਜ਼ਾਰ ਮਾਈ ਸੇਵਾਂ ਸ੍ਰੀ ਅੰਮ੍ਰਿਤਸਰ ਜੀ, ਵਜ਼ੀਰ ਹਿੰਦ ਪ੍ਰੈਸ ਅੰਮ੍ਰਿਤਸਰ ਭਾ: ਬਹਾਦਰ ਸਿੰਘ ਮੈਨੇਜਰ ਤੇ ਪ੍ਰਿੰਟਰ, ੧੯੨੩।

੨. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸ਼ਬਦਾਂਤਿਕ ਲਗਾਂ ਮਾਤ੍ਰਾਂ ਦੇ ਗੁੱਝੇ ਭੇਦ ਕ੍ਰਿਤ ਤੇਜਾ ਸਿੰਘ ਐਮ.ਏ., ਪ੍ਰਕਾਸ਼ਕ-ਮੈਨੇਜਰ, "ਫੁਲਵਾੜੀ ਹਾਲ ਬਜ਼ਾਰ, ਅੰਮ੍ਰਿਤਸਰ, ਓਅੰਕਾਰ ਪ੍ਰੈਸ (ਪੁਰਾਣਾ ਤਾਰ ਘਰ). ਅੰਮ੍ਰਿਤਸਰ, ਸਹਿਯੋਗੀ ਸ: ਸਰਵਨ ਸਿੰਘ ਮਾਲਵਈ' ਪ੍ਰਿੰਟਰ, ੧੯੨੫

੩. ਗੁਰਬਾਣੀ ਵਿਆਕਰਣ-ਕਰਤਾ, ਪ੍ਰੋ: ਸਾਹਿਬ ਸਿੰਘ ਡੀ.ਲਿਟ. ਪ੍ਰਕਾਸ਼ਕ-ਸਿੰਘ ਬ੍ਰਦਰਜ਼ ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ,੧੯੩੯

੪. ਗੁਰੂਬਾਣੀ ਬੇ-ਨਿਯਮੀ ਨਾ ਹੋ ਕੇ ਅਜਿਹੇ ਸੁਤੰਤ੍ਰ ਨਿਯਮਾਂ ਵਿਚ ਹੈ ਜਿਨ੍ਹਾਂ ਦੇ ਸਮੂਹ ਦਾ ਨਾਮ ਹੀ ਵਿਆਕਰਣ ਹੈ।

੫. ਗੁਰਬਾਣੀ ਅੰਦਰ ਆਏ ਲਗਾਂ-ਮਾਤ੍ਰਾਂ ਦੇ ਵਿਲੱਖਣ ਤੇ ਅਹਿਮ ਨਿਯਮਾਂ ਨੂੰ ਜਾਨਣ ਨਾਲ ਹੀ ਇਕ ਤੋਂ ਅਨੇਕ ਅਰਥੀ ਪਰਪਾਟੀ ਤੋਂ ਬਚ ਕੇ ਗੁਰਬਾਣੀ ਅੰਦਰ ਸਮਾਏ ਇਸ ਦੇ ਤੱਤ ਆਸ਼ਾਵੀ ਭਾਵ ਨੂੰ ਪੂਰੀ ਤਰ੍ਹਾਂ ਸਮਝਿਆ ਜਾ ਸਕਦਾ ਹੈ।[੫]

੬. ਕਰ ਕਰਿ ਟਹਲ ਰਸਨਾ ਗੁਣ ਗਾਵਉ ... (ਪੰਨਾ-੧੯੯) ਵਿਚ ਕਰ ਸ਼ਬਦ ਮੁਕਤੇ ਨਾਲ, ਹੱਥਾਂ ਦਾ ਵਾਚਕ ਹੈ, ਕਰਿ , ਰ ਨੂੰ ਸਿਹਾਰੀ (ਿ) ਨਾਲ ਆਇਆ (ਕਰਿ) ਕਿਰਿਆ ਦਾ ਵਾਚਕ ਹੈ, ਕਰ ਤੇ ਕਰਿ ਦਾ ਵਿਆਕਰਣ ਵੀ ਵਿੱਚੇ ਰਖਿਆ ਪਿਆ ਹੈ।[੬]

੭. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਤੇ ਹੋਏ ਲਗ-ਮਾਤ੍ਰੀ ਨੇਮ ਅਰਥਾਤ ਗੁਰਬਾਣੀ ਵਿਆਕਰਣ ਸ਼ਬਦ ਅਰਥਾਂ ਦੀ ਕੁੰਜੀ ਹੋਣ ਕਾਰਨ ਗੁਰਬਾਣੀ ਦਾ ਅਨਿੱਖੜਵਾਂ ਅੰਗ ਹਨ।[੭]

੮. ਗੁਰਬਾਣੀ ਦੇ ਲਗ-ਮਾਤ੍ਰੀ ਨੇਮਾਂ ਦੀ ਸਮਝ ਤੋਂ ਬਿਨਾ ਸ਼ਬਦਾਂਤਿਕ ਕਾਰਕੀ ਲਗਾ-ਮਾਤ੍ਰਾਂ ਗੈਰ-ਜ਼ਰੂਰੀ ਲੱਗਦੀਆਂ ਹੋਣ ਕਰ ਕੇ ਹੀ ਸਰਲ ਤੇ ਸੁਚੱਜੀ ਵਿਧੀ ਨਾਲ ਇਨ੍ਹਾਂ ਨੇਮਾਂ ਦਾ ਅਜੇ ਤੱਕ ਪ੍ਰਚਾਰ ਨਹੀਂ ਕੀਤਾ ਜਾ ਸਕਿਆ।ਇਸੇ ਕਾਰਨ ਹੀ ਅਜੇ ਤੱਕ ਵੀ ਆਪਣੇ ਮੱਤ ਦੀ ਪੁਸ਼ਟੀ ਲਈ ਮਨ-ਮਰਜ਼ੀ ਅਨੁਸਾਰ ਗੁਰਬਾਣੀ ਦੀ ਬਹੁ ਅਰਥੀ ਵਿਆਖਿਆ ਨਾਲ ਭੋਲੇ-ਭਾਲੇ ਜਗਿਆਸੂਆਂ ਨੂੰ ਗੁੰਮਰਾਹ ਕੀਤਾ ਜਾ ਰਿਹਾ ਹੈ। ਬਿਬੇਕ ਬੁੱਧੀ ਨਾਲ ਗੁਰਬਾਣੀ ਦਾ ਡੂੰਘਾ ਅਧਿਐਨ ਕਰ ਕੇ ਹੀ ਇਸ ਰੁਝਾਨ ਨੂੰ ਠੱਲ੍ਹ ਪਾਈ ਜਾ ਸਾਕਦੀ ਹੈ।[੮]

---

੪. ਸ੍ਰੀ ਗੁਰੂ ਵਿਆਕਰਣ ਪੰਚਾਇਣ ਅਰਥਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿਰੋਮਣੀ ਵਿਆਕਰਣ-ਕਰਤਾ ਪੰਡਿਤ ਕਰਤਾਰ ਸਿੰਘ ਜੀ ਦਾਖਾ, ਪ੍ਰਕਾਸ਼ਕ-ਗਿ: ਰਘਬੀਰ ਸਿੰਘ ਦਾਖਾ ਜਿਲਾ ਲੁਧਿਆਣਾ, ਐਡੀਸ਼ਨ ੧੯੪੫-੪੬

੫. ਗੁਰਬਾਣੀ ਦੀਆਂ ਲਗਾਂਮਾਤ੍ਰਾਂ ਦੀ ਵਿਲੱਖਣਤਾ ਕ੍ਰਿਤ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ, ਪ੍ਰਕਾਸ਼ਕ ਸਿੰਘ ਬ੍ਰਦਰਜ਼ ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ, ਐਡੀਸ਼ਨ-੧੯੫੪

੬. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਿਕਾਰਡ ਹੋਈ ਲੜੀਵਾਰ ਕਥਾ (ਸ਼ਬਦ-ਗਉੜੀ ਮਹਲਾ ੫॥ ਕਰ ਕਰਿ ਟਹਲ ਰਸਨਾ ਗੁਣ ਗਾਵਉ ॥... ੪॥ ੫੧॥ ੧੨੦॥ ਪੰਨਾ ੧੯੯) ਕ੍ਰਿਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ ਮੁਖੀ ਦਮਦਮੀ ਟਕਸਾਲ

੭. ਨਵੀਨ ਗੁਰਬਾਣੀ ਵਿਆਕਰਣ ਕ੍ਰਿਤ ਗਿ:ਹਰਬੰਸ ਸਿੰਘ ਜੀ ਨਿਰਣੈ ਪ੍ਰਕਾਸ਼ਕ-ਐਡੀਸ਼ਨ-੨੦੦੦

੮. ਗੁਰਬਾਣੀ ਦਾ ਸਰਲ ਵਿਆਕਰਣ-ਬੋਧ-ਦੋ ਭਾਗ ਕ੍ਰਿਤ ਭਾ: ਜੋਗਿੰਦਰ ਸਿੰਘ ਤਲਵਾੜਾ ਪ੍ਰਕਾਸ਼ਕ ਸਿੰਘ ਬ੍ਰਦਰਜ਼ ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ, ਐਡੀਸ਼ਨ-ਅਪ੍ਰੈਲ ੨੦੦੪

੯. ਡਾ. ਹਰਕੀਰਤ ਸਿੰਘ ਦੇ ਇਸ ਕਥਨ (ਹਰ ਭਾਸ਼ਾ ਦਾ ਆਪਣਾ ਵੱਖਰਾ ਵਿਆਕਰਨ ਹੋਣ ਤੇ ਇੱਕ ਭਾਸ਼ਾ ਦਾ ਵਿਆਕਰਨ ਦੂਜੀ ਉੱਪਰ ਲਾਗੂ ਨਾ ਹੋਣ ਕਰਕੇ ਸਾਰੀ ਗੁਰਬਾਣੀ ਦਾ ਇਕੋ ਸਾਂਝਾ ਵਿਆਕਰਨ ਨਹੀਂ ਹੋ ਸਕਦਾ।[੯] ਸੰਬੰਧੀ ਇਹ ਗੱਲ ਵਿਚਾਰ ਗੋਚਰੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕਰਨ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਿਸ ਲਗ-ਮਾਤ੍ਰੀ ਨਿਯਮਾਵਲੀ ਦੀ ਇਕਸਾਰ ਵਰਤੋਂ ਕਰਦਿਆਂ ਗੁਰੂ ਸਾਹਿਬਾਨ,ਭਗਤਾਂ, ਭੱਟਾਂ ਤੇ ਗੁਰ-ਸਿੱਖਾਂ ਦੀ ਬਾਣੀ ਦਰਜ ਕੀਤੀ ਉਸੇ ਨਿਯਮਾਵਲੀ ਮੁਤਾਬਿਕ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪਿਤਾ, ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਨੂੰ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਕੀਤਾ।[੧੦]

ਗੁਰੂ ਸਾਹਿਬ ਵੱਲੋਂ ਗੁਰਬਾਣੀ ਵਿਚ ਸ਼ਬਦਾਂ (ਲਫਜ਼ਾਂ) ਦੇ ਅੰਤ ਵਿਚ ਇਕਸਾਰ ਵਰਤੇ ਗਏ ਲਗ-ਮਾਤ੍ਰੀ ਨਿਯਮ, ਵੱਖ-ਵੱਖ ਪੁਰਖ, ਲਿੰਗ, ਵਚਨ ਆਧਾਰਿਤ ਕਾਰਕੀ, ਕਿਰਦੰਤਕ, ਕਿਰਿਆਵੀ ਵਿਵਸਥਾਵਾਂ, ਨੂੰ ਦਰਸਾਉਂਦੇ ਹੋਏ ਅਰਥਾਂ ਨੂੰ ਵੀ ਸਪਸ਼ਟ ਕਰਦੇ ਹਨ। ਇਨ੍ਹਾਂ ਨਿਯਮਾਂ ਤੋਂ ਵਿਰਵੇ ਰਹਿ ਕੇ ਕਈ ਸੱਜਣਾਂ ਨੂੰ ਔਂਕੜ, ਸਿਹਾਰੀ ਆਦਿ ਸ਼ਬਦਾਂਤਿਕ ਲਗਾ-ਮਾਤ੍ਰਾਂ ਵਾਧੂ ਜਾਂ ਬੇ-ਲੋੜੀਆਂ ਜਾਪਦੀਆਂ ਹੋਣ ਕਰ ਕੇ ਉਨ੍ਹਾਂ ਵੱਲੋਂ ਇਨ੍ਹਾਂ ਨੂੰ ਨਜ਼ਰ-ਅੰਦਾਜ਼ ਕਰ ਦਿੱਤਾ ਜਾਂਦਾ ਹੈ। ਇਸੇ ਲਈ ਗੁਰਬਾਣੀ ਦੀ ਇੱਕ-ਇੱਕ ਤੁਕ ਦੇ ਇਕ ਤੋਂ ਜ਼ਿਆਦਾ ਅਰਥ ਕੀਤੇ ਜਾਣ ਨਾਲ ਬਹੁ-ਅਰਥੀ ਰੁਝਾਨ ਪ੍ਰਚਲਿਤ ਹੋ ਰਿਹਾ ਹੈ।

ਪ੍ਰੋ. ਸਾਹਿਬ ਸਿੰਘ ਤੇ ਗਿਆਨੀ ਹਰਬੰਸ ਸਿੰਘ ਜੀ ਵੱਲੋਂ ਗੁਰਬਾਣੀ ਦੀ ਸ਼ਬਦਾਂਤਿਕ ਲਗ-ਮਾਤ੍ਰੀ ਨਿਯਮਾਵਲੀ (ਗੁਰਬਾਣੀ ਵਿਆਕਰਣ) ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕੀਤੇ ਮੁਕੰਮਲ ਟੀਕਿਆਂ ਦੇ ਰੂਪ ਵਿਚ ਹੋਏ ਯਤਨ ਨਾਲ ਜਿੱਥੇ ਇਸ ਰੁਝਾਨ ਤੇ ਰੋਕ ਲੱਗੀ ਹੈ, ਉਥੇ ਧਰਮ ਪ੍ਰਚਾਰ ਕਮੇਟੀ (ਸ਼੍ਰੋ.ਗੁ.ਪ੍ਰ.ਕ.) ਅੰਮ੍ਰਿਤਸਰ ਦੇ ਮਾਸਿਕ ਪਰਚੇ 'ਗੁਰਮਤਿ ਪ੍ਰਕਾਸ਼'

---

੯. ਗੁਰਬਾਣੀ ਦੀ ਭਾਸ਼ਾ ਤੇ ਵਿਆਕਰਨ ਡਾ. ਹਰਕੀਰਤ ਸਿੰਘ, ਪ੍ਰਕਾਸ਼ਕ-ਪਬਲੀਕੇਸ਼ਨ ਬਿਊਰੋ ਪੰਜਾਬੀ ਯੂਨੀਵਰਸਿਟੀ ਪਟਿਆਲਾ, ਐਡੀਸ਼ਨ-੧੯੯੭

੧੦. ਗੁਰਬਾਣੀ ਨਿਯਮਵਾਲੀ-ਗਿ. ਜੋਗਿੰਦਰ ਸਿੰਘ ਵੇਦਾਂਤੀ, ਡਾ. ਅਮਰਜੀਤ ਸਿੰਘ, ਗਿ. ਪਰਮਿੰਦਰ ਸਿੰਘ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਪ੍ਰਕਾਸ਼ਕ-ਕੇ, ਜੀ. ਗ੍ਰਾਫਿਕਸ, ਬੂਥ ਨੰ.੮ ਜੀ.ਐਨ.ਡੀ.ਯੂ. ਸ਼ਾਪਿੰਗ ਕੰਪਲੈਕਸ ਅੰਮ੍ਰਿਤਸਰ, ਐਡੀਸ਼ਨ-ਜਨਵਰੀ ੨੦੨੧

ਵਿਚ ਗੁਰਬਾਣੀ ਨਾਲ ਸੰਬੰਧਿਤ ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਜੀ ਵੇਦਾਂਤੀ* ਦੇ ਛਪੇ ਲੇਖ** ਵੀ ਇਸੇ ਸੇਧ ਵਿਚ ਚਲਦਿਆਂ ਕੀਤਾ ਗਿਆ ਇਕ ਅਜਿਹਾ ਉਪਰਾਲਾ ਹੈ ਜਿਸ ਰਾਹੀਂ ਗੁਰਬਾਣੀ ਸਮਝਣ ਲਈ ਇਸ ਦੀ ਲਗ-ਮਾਤ੍ਰੀ ਨਿਯਮਾਵਲੀ ਦੀ ਅਹਿਮੀਅਤ ਬਾਰੇ ਪਤਾ ਲੱਗਦਾ ਹੈ। ਸੰਨ ੨੦੨੦ ਦੇ ਅਖੀਰ ਤੇ ਇਨ੍ਹਾਂ ਲੇਖਾਂ ਦੀ ਸੰਪਾਦਨਾ ਦਾ ਕਾਰਜ ਸਿੰਘ ਸਾਹਿਬ ਦੀ ਨਿਗਰਾਨੀ ਵਿਚ ਹੀ ਆਰੰਭ ਹੋ ਗਿਆ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿਖੇ ਜਿੱਥੇ ਉਹ ਆਨਰੇਰੀ ਵਿਜ਼ਿਟਿੰਗ ਪ੍ਰੋਫੈਸਰ ਵਜੋਂ ਸੇਵਾਵਾਂ ਨਿਭਾ ਰਹੇ ਸਨ ਅਤੇ ਉਨ੍ਹਾਂ ਦੀ ਅਗਵਾਈ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਟੀਕੇ ਦਾ ਪ੍ਰੋਜੈਕਟ ਚੱਲ ਰਿਹਾ ਸੀ ਉਥੇ ਉਸ ਪ੍ਰੋਜੈਕਟ ਤੋਂ ਇਲਾਵਾ ਗੁਰਮਤਿ ਸਮਾਗਮਾਂ ਦੇ ਤੇ ਹੋਰ ਵੀ ਪੰਥਕ ਰੁਝੇਵਿਆਂ ਦੇ ਕਾਰਨ ਇਹ ਕਾਰਜ ਸਹਿਜੇ-ਸਹਿਜੇ ਉਨ੍ਹਾਂ ਦੀਆਂ ਦਿੱਤੀਆਂ ਸੇਧਾਂ ਅਨੁਸਾਰ ਚਲਦਾ ਰਿਹਾ। ਇਸ ਕਾਰਜ ਸਮੇਂ-ਸਮੇਂ ਉਹ ਵਾਚਦੇ ਵੀ ਰਹੇ ਅਤੇ ਇਸ ਜਲਦੀ ਹੀ ਪੁਸਤਕ ਰੂਪ ਵਿਚ ਵੇਖਣ ਲਈ ਉਤਸੁਕ ਵੀ ਸਨ। ਉਨ੍ਹਾਂ ਦੀ ਦਿਲੀ ਭਾਵਨਾ ਇਹ ਵੀ ਸੀ ਕਿ ਇਹ ਪੁਸਤਕ ਮੇਰੇ ਵਿੱਦਿਆ ਦਾਤੇ ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂ ਵਾਲਿਆਂ ਸਮਰਪਿਤ ਕੀਤੀ ਜਾਵੇ। ਇਸ ਦੌਰਾਨ ੧੫ ਮਈ ੨੦੨੧ ਅਕਾਲ ਪੁਰਖ ਦੀ ਦਰਗਾਹ ਵਲੋਂ ਸੱਦਾ ਆ ਜਾਣ ਕਰ ਕੇ ਉਹ ਸਭ ਸਦੀਵੀ ਵਿਛੋੜਾ ਦੇ ਕੇ ਇਸ ਫਾਨੀ ਸੰਸਾਰ ਤੋਂ ਰੁਖਸਤ ਹੋ ਗਏ। ਉਹ ਆਪਣੇ ਗੁਰਬਾਣੀ-ਵਿਆਕਰਨ, ਪਿੰਗਲ ਦੇ ਅਥਾਹ ਗਿਆਨ, ਬਾਣੀ ਦੇ ਹੋਰ ਅਤਿ ਬਰੀਕ, ਗੁੱਝੇ, ਗਹਿਰੇ, ਰਹੱਸਮਈ ਨੁਕਤਿਆਂ ਤੋਂ ਅਤੇ ਗੁਰਬਾਣੀ ਵਿਚੋਂ ਪ੍ਰਾਪਤ ਕੀਤੇ ਸਹਜ, ਸਤ, ਸੰਤੋਖ, ਸੰਜਮ, ਨਿਮਰਤਾ, ਸਹਿਨਸ਼ੀਲਤਾ, ਪਰਉਪਕਾਰੀ ਆਦਿ ਗੁਣਾਂ ਨਾਲ ਸ਼ਿੰਗਾਰੀ-ਸਵਾਰੀ ਆਪਣੀ ਰੰਗਲੀ ਸ਼ਖਸੀਅਤ ਦੀ ਅਨੰਦਮਈ ਸੰਗਤ ਤੋਂ ਸਭ ਵਾਂਝਾ ਕਰ ਗਏ।

ਤਕਰੀਬਨ ੫੦ ਕੁ ਦੇ ਕਰੀਬ ਸਿੰਘ ਸਾਹਿਬ ਜੀ ਦੇ ਇਹ ਲੇਖ ਜੁਲਾਈ ਸੰਨ ੨੦੧੨ ਤੋਂ ਅਪ੍ਰੈਲ ੨੦੧੬ ਤੱਕ 'ਗੁਰਮਤਿ ਪ੍ਰਕਾਸ਼' ਵਿਚ 'ਗੁਰਬਾਣੀ ਦੀ ਲਗ-ਮਾਤ੍ਰੀ ਨਿਯਮਾਵਲੀ, ਖੋਜ ਤੇ ਸੰਭਾਵਨਾ'' ਸਿਰਲੇਖ ਹੇਠ ਛਪਦੇ ਰਹੇ। ਉਨ੍ਹਾਂ ਦੀ ਸੁਪਤਨੀ ਬੀਬੀ ਹਰਭਜਨ ਕੌਰ, ਬੇਟੀ ਅਮਨਦੀਪ ਕੌਰ ਤੇ ਦਾਮਾਦ ਸ. ਜਰਨੈਲ ਸਿੰਘ, ਉਨ੍ਹਾਂ ਦੇ ਨਿਕਟ ਸੰਬੰਧੀ ਤੇ ਨਿੱਜੀ ਸਹਾਇਕ ਸ. ਪ੍ਰਿਥੀਪਾਲ ਸਿੰਘ, ਸ. ਜਗਬੀਰ ਸਿੰਘ ਤੇ ਗੁਰਬਾਣੀ ਪ੍ਰੇਮੀ ਸੰਗਤਾਂ ਵੱਲੋਂ ਪੁਸਤਕ ਰੂਪ ਵਿਚ ਪ੍ਰਕਾਸ਼ਿਤ ਕਰਵਾਉਣ ਦੀ ਇੱਛਾ ਮੁਤਾਬਿਕ ਹੀ ਇਨ੍ਹਾਂ ਦੇ ਘੱਟੋ-ਘੱਟ

---

ਫੁੱਟ ਨੋਟ:- * ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ

** ਸ੍ਰੀ ਗੁਰੂ ਗ੍ਰੰਥ ਸਾਹਿਬ ਖੋਜ ਕੇਂਦਰ ਅੰਮ੍ਰਿਤਸਰ ਵਿਖੇ ਚੇਅਰਮੈਨ ਵਜੋਂ ਸੇਵਾਵਾਂ ਨਿਭਾਉਣ ਦੌਰਾਨ ਸਿੰਘ ਸਾਹਿਬ ਜੀ ਨੇ ਗਿ: ਪਰਮਿੰਦਰ ਸਿੰਘ, ਗਿ: ਜਗਬੀਰ ਸਿੰਘ ਅਤੇ ਬਿਕਰਮਜੀਤ ਸਿੰਘ ਬਟਾਵਲੀ ਕੰਪਿਊਟਰ ਉਪਰੇਟਰ ਦੇ ਸਹਿਯੋਗ ਨਾਲ ਖੋਜ ਕੇਂਦਰ ਵਿਖੇ ਹੀ ਇਹ ਲੇਖ ਮੁਕੰਮਲ ਕੀਤੇ ਸਨ।

ਤਿੰਨ ਭਾਗ ਤਿਆਰ ਕਰਨ ਦਾ ਫੈਸਲਾ ਲਿਆ ਗਿਆ। ਇਸ ਦੇ ਪਹਿਲੇ ਭਾਗ ਵਿਚ ੧੨ ਲੇਖਾਂ ਨੂੰ ਰੱਖਿਆ ਗਿਆ ਹੈ। ਇਨ੍ਹਾਂ ਵਿੱਚੋਂ 'ਰਹਾਉ' ਤੇ 'ਦੁ-ਮਾਤ੍ਰੇ' ਨਾਲ ਸੰਬੰਧਿਤ ਲੇਖ ਵੱਡ-ਅਕਾਰੀ ਹੋਣ ਕਾਰਨ ਤੇ ਸੱਤ ਕਿਸ਼ਤਾਂ ਵਿਚ ਛਪੇ ਹੋਣ ਕਰ ਕੇ ਉਨ੍ਹਾਂ ਦੀ ਗਿਣਤੀ ਤਾਂ ਸੱਤ ਹੈ ਪ੍ਰੰਤੂ ਇਥੇ ਕ੍ਰਮਵਾਰ ਤਿੰਨ ਤੇ ਚਾਰ ਕਿਸ਼ਤਾਂ ਵਾਲੇ ਉਨ੍ਹਾਂ ਲੇਖਾਂ ਨੂੰ ਇਕੱਠਾ ਕਰ ਕੇ ਦੋ ਲੇਖਾਂ ਦੇ ਰੂਪ ਵਿਚ ਹੀ ਰੱਖਿਆ ਗਿਆ ਹੈ। ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਨਾਲ ਸੰਬਧਿਤ ਪੰਜ ਲੇਖ (ਤਿੰਨ 'ਜਪੁ' ਜੀ ਸਾਹਿਬ,ਇਕ 'ਸੋਹਿਲਾ' ਬਾਣੀ ਤੇ ਇਕ ਸਿਰੀ ਰਾਗ ਨਾਲ ਸੰਬੰਧਿਤ), ਗੁਰੂ ਅਮਰਦਾਸ ਜੀ ਤੇ ਗੁਰੂ ਅਰਜਨ ਦੇਵ ਜੀ ਦੇ ਦੀ ਬਾਣੀ ਨਾਲ ਸੰਬਧਿਤ ਦੋ ਲੇਖ, ਭਗਤ ਕਬੀਰ ਜੀ ਦੀ ਬਾਣੀ ਨਾਲ ਸੰਬਧਿਤ ਇਕ ਲੇਖ (੨+੨+੧=੫ ਲੇਖ ਗਉੜੀ ਰਾਗ ਨਾਲ ਸੰਬੰਧਿਤ) ਅਤੇ ਦੋ ਵੱਡੇ ਲੇਖ (ਰਹਾਉ ਤੇ ਦੁ-ਮਾਤ੍ਰੇ ਵਾਲੇ) ਹਨ। ਇਸ ਤਰ੍ਹਾਂ ਇਨ੍ਹਾਂ ਦੀ ਗਿਣਤੀ ਸਤਾਰਾਂ ਦੀ ਥਾਂ ਕੁੱਲ ਬਾਰਾਂ ਰਹਿ ਗਈ ਹੈ।

ਇਨ੍ਹਾਂ ਲੇਖਾਂ ਅੰਦਰ ਕਿਸੇ ਸ਼ਬਦ ਵਿਚਲੀਆਂ ਵਿਚਾਰ ਅਧੀਨ ਤੁਕਾਂ ਨੂੰ ਵਿਚਾਰਨ ਸਮੇਂ ਪਹਿਲਾਂ ਉਨ੍ਹਾਂ ਤੁਕਾਂ ਦੇ ਵੱਖ-ਵੱਖ ਟੀਕਾਕਾਰਾਂ, ਕੋਸ਼ਕਾਰਾਂ, ਆਦਿ ਵੱਲੋਂ ਕੀਤੇ ਗਏ ਅਰਥ ਦਿੱਤੇ ਗਏ ਹਨ। ਇਸ ਉਪਰੰਤ ਗੁਰਬਾਣੀ ਦੀ ਸ਼ਬਦਾਂਤਿਕ ਲਗ-ਮਾਤ੍ਰੀ ਨਿਯਮਾਵਲੀ ਨੂੰ ਮੁੱਖ ਰੱਖਦਿਆਂ ਇਸ ਦੀ ਸੇਧ ਅਨੁਸਾਰ ਚਲਦੇ ਹੋਏ ਗੁਰਬਾਣੀ ਦੇ ਅਰਥਾਂ ਦੀ ਖੋਜ ਤੇ ਸੰਭਾਵਨਾ ਪ੍ਰਗਟਾਈ ਗਈ ਹੈ। ਕਿਸੇ ਤੁਕ ਜਾਂ ਤੁਕਾਂ ਦੇ ਅਰਥ ਕਰਨ ਸਮੇਂ ਨਿਯਮਾਵਲੀ ਦੇ ਨਾਲ-ਨਾਲ ਸੰਬੰਧਿਤ ਸ਼ਬਦ ਦੇ ਰਹਾਉ ਦੇ ਪਦੇ ਨੂੰ ਵਿਚਾਰਨ ਨਾਲ ਵੀ ਸਹੀ ਅਰਥ ਹੋ ਸਕਣ ਨੂੰ ਇਨ੍ਹਾਂ ਲੇਖਾਂ ਰਾਹੀਂ ਦਰਸਾਇਆ ਗਿਆ ਹੈ।

੧. "**ਜਿਨਿ ਸੇਵਿਆ ਤਿਨਿ ਪਾਇਆ ਮਾਨੁ**" ਵਾਲੇ ਲੇਖ ਵਿਚ ਦੱਸਿਆ ਹੈ ਕਿ ਗੁਰਬਾਣੀ ਦੀ ਲਗ-ਮਾਤ੍ਰੀ ਨਿਯਮਾਵਲੀ ਨੂੰ ਨਜ਼ਰ-ਅੰਦਾਜ ਕਰਨ ਵਾਲੇ ਜਿਨ੍ਹਾਂ ਵਿਦਵਾਨਾਂ ਨੇ '**ਜਿਨਿ**' (ਇਕ ਵਚਨ) ਤੇ '**ਜਿਨ**' (ਬਹੁ ਵਚਨ) ਦੇ ਅਰਥਾਂ ਨੂੰ ਰਲ-ਗੱਡ ਕਰ ਦਿੱਤਾ ਹੈ ਉਨ੍ਹਾਂ ਪਾਸੋਂ ਇਸ ਤੁਕ ਦੇ ਸਹੀ ਅਰਥ ਹੋਣੋ ਰਹਿ ਗਏ ਹਨ- ਗੁਰਬਾਣੀ ਦੀ ਨਿਯਮਾਵਲੀ ਅਨੁਸਾਰ **ਜਿਨਿ**' ਪਦ ਬਹੁ ਵਚਨ ਨਹੀਂ ਹੈ ਇਸ ਕਰ ਕੇ ਇਸ ਦਾ ਅਰਥ **ਜਿਨ੍ਹਾਂ ਨੇ**' ਨਹੀਂ ਹੋ ਸਕਦਾ। **ਜਿਨ੍ਹਾਂ ਨੇ**' ਅਰਥ ਦੇਣ ਵਾਲਾ ਪਦ ਗੁਰਬਾਣੀ ਵਿਚ **ਜਿਨਿ**' ਨਹੀਂ ਸਗੋਂ **ਜਿਨ**' ਹੈ। ਜਿਵੇਂ:-

**ਜਿਨ** ਸੇਵਿਆ **ਜਿਨ** ਸੇਵਿਆ ਮੇਰਾ ਹਰਿ ਜੀ ਤੇ ਹਰਿ ਹਰਿ ਰੂਪ ਸਮਾਸੀ॥

(ਪੰਨਾ ੧੧)

**ਜਿਨ** ਸਬਦਿ ਗੁਰੂ ਸੁਣਿ ਮੰਨਿਆ ਤਿਨ ਮਨਿ ਧਿਆਇਆ ਹਰਿ ਸੋਇ ॥

(ਪੰਨਾ ੨੭)

**ਪਦ ਅਰਥ**:- **ਜਿਨ** (ਪੁ: ਬ: ਵ: ਕਰਤਾ ਕਾ: ਸੰਬੰ. ਰੂ.) = **ਜਿਨ੍ਹਾਂ ਨੇ**।

**ਜਿਨ**' ਬਹੁ ਵਚਨੀ ਪਦ ਦੇ ਤਿੰਨ ਹੋਰ ਰੂਪ **ਜਿਨਾ**', **ਜਿਨੀ**' ਤੇ '**ਜਿਨਹੁ**' ਵੀ ਦਿੱਤੇ

ਗਏ ਹਨ। ਇਨ੍ਹਾਂ ਰੂਪਾਂ ਦੀ ਸੰਬੋਧਨ ਕਾਰਕ ਨੂੰ ਛੱਡ ਕੇ ਬਾਕੀ ਸੱਤਾਂ ਕਾਰਕਾਂ (ਕਰਤਾ, ਕਰਮ, ਕਰਣ, ਸੰਪ੍ਰਦਾਨ, ਅਪਾਦਾਨ ਸੰਬੰਧ, ਅਧਿਕਰਣ) ਵਜੋਂ ਕੀਤੀ ਹੋਈ ਵਰਤੋਂ ਗੁਰਬਾਣੀ ਪ੍ਰਮਾਣਾਂ ਰਾਹੀਂ ਦਰਸਾਈ ਹੈ।

ਸਿਹਾਰੀ (ਿ ) ਸਹਿਤ ਅੰਕਿਤ ਹੋਏ '**ਨਿ**' ਵਾਲਾ '**ਜਿਨਿ**' ਪਦ ਇਕ ਵਚਨ ਹੈ ਜਿਸ ਦੀ ਦੋ ਕਾਰਕਾਂ (ਕਰਤਾ ਤੇ ਕਰਣ ਕਾਰਕ) ਵਜੋਂ ਵਰਤੋਂ ਕੀਤੀ ਗਈ ਹੈ

**ਜਿਨਿ** (ਪੁ: ਇ: ਵ: ਕਰਤਾ ਕਾ: ਸੰਬੰ. ਰੂ.) = **ਜਿਸ ਨੇ।**

ਹੈ ਭੀ ਹੋਸੀ ਜਾਇ ਨ ਜਾਸੀ ਰਚਨਾ **ਜਿਨਿ** ਰਚਾਈ॥ (ਜਪੁ, ਪੰਨਾ ੬)

**ਜਿਨਿ** ਜਨਿ ਮਾਨਿਆ ਪ੍ਰਭ ਕਾ ਭਾਣਾ॥ (ਪੰਨਾ ੧੯੮)

**ਜਿਨਿ** ਜਨਿ ਅਪਨਾ ਪ੍ਰਭੂ ਪਛਾਤਾ॥ (ਪੰਨਾ ੨੯੬)

ਇਸ ਦੇ ਨਾਲ ਹੀ ਇਸ '**ਜਿਨਿ**' ਪਦ ਦਾ ਇਕ ਹੋਰ ਰੂਪ '**ਜਿਨਹਿ**' ਵੀ ਦਰਸਾਇਆ ਹੈ।

ਪ੍ਰਾਨ ਮਨੁ ਤਨੁ **ਜਿਨਹਿ** ਦੀਆ ਰਿਦੇ ਕਾ ਆਧਾਰੁ॥ (ਪੰਨਾ ੫੧)

**ਪਦ ਅਰਥ**:- **ਜਿਨਹਿ** (ਪ: ਇ: ਵ: ਕਰਤਾ ਕਾ: **ਸੰਬੰ. ਰੂ**.) = ਜਿਸ ਨੇ।

'**ਜਿਨਿ**' ਇਕ ਵਚਨ ਪਦ ਦੀ ਕਰਤਾ ਕਾਰਕ ਤੋਂ ਇਲਾਵਾ ਕਰਣ ਕਾਰਕ ਵਜੋਂ ਕੀਤੀ ਹੋਈ ਵਰਤੋਂ ਦੀ ਪੁਸ਼ਟੀ ਵਿਚ ਗੁਰਬਾਣੀ ਪ੍ਰਮਾਣ ਵੀ ਪ੍ਰਸਤੁਤ ਕੀਤਾ ਹੈ:-

ਸੇ ਵਡਭਾਗੀ **ਜਿਨਿ** ਤੁਮ ਜਾਣੇ॥ (ਪੰਨਾ ੧੦੨)

**ਪਦ ਅਰਥ**:-ਜਿਨਿ= **ਜਿਸ ਦੁਆਰਾ,ਜਿਸ ਵੱਲੋਂ।**

**ਸ਼ਾਬਦਿਕ ਅਰਥ**:-(ਹੇ ਪ੍ਰਭੂ!) **ਜਿਸ-ਜਿਸ (ਜੀਵ) ਵੱਲੋਂ** ਤੁਸੀਂ ਜਾਣੇ ਗਏ ਹੋ. ਸਮਝੇ ਗਏ ਹੋ ਭਾਵ ਜਿਸ-ਜਿਸ ਪ੍ਰਾਣੀ ਵੱਲੋਂ ਤੁਹਾਡੇ ਨਾਲ ਸਾਂਝ ਪਾਈ ਗਈ ਹੈ ਉਹ-ਉਹ (ਸਾਰੇ ਜੀਵ) ਵੱਡੇ ਭਾਗਾਂ ਵਾਲੇ ਹਨ।

'**ਜਿਨਿ**' ਇਕ ਵਚਨ ਪਦ ਦੇ ਚਾਰ ਹੋਰ ਬਹੁ ਵਚਨੀ ਰੂਪ '**ਜਿਨ**', '**ਜਿਨਾ**', '**ਜਿਨੀ**' ਤੇ '**ਜਿਨਹੁ**' ਵੀ ਗੁਰਬਾਣੀ ਵਿਚ ਅੰਕਿਤ ਹਨ ਜਿਨ੍ਹਾਂ ਦੀ ਵੱਖ-ਵੱਖ ਕਾਰਕਾਂ ਵਿਚ ਇਸ ਪ੍ਰਕਾਰ ਵਰਤੋਂ ਕੀਤੀ ਗਈ ਹੈ ਅਤੇ ਅੰਤ ਵਿਚ ਨਿਯਮਾਵਲੀ ਅਨੁਸਾਰ ਇਸ ਤੁਕ ਦੇ ਅਰਥ ਦਿੱਤੇ ਹਨ:-

**ਜਿਸ ਜੀਵ ਨੇ** (ਮਾਇਆ ਤੋਂ ਨਿਰਲੇਪ ਪ੍ਰਭੂ ਨੂੰ) ਸਿਮਰਿਆ ਹੈ, ਉਸ ਨੇ (ਹੀ ਲੋਕ-ਪਰਲੋਕ ਵਿਚ) ਮਾਣ-ਸਨਮਾਨ ਪ੍ਰਾਪਤ ਕਰ ਲਿਆ ਹੈ।

੨. "**ਨਾਨਕੁ ਨੀਚੁ ਕਹੈ ਵੀਚਾਰੁ**" ਵਾਲੇ ਲੇਖ ਵਿਚ ਦੱਸਿਆ ਹੈ ਕਿ ਕੁਝ ਟੀਕਾਕਾਰਾਂ ਵੱਲੋਂ ਗੁਰਬਾਣੀ ਨਿਯਮਾਵਲੀ ਨੂੰ ਅੱਖੋਂ ਪਰੋਖੇ ਕਰ ਕੇ '**ਨੀਚੁ**' ਤੇ '**ਨੀਚ**' ਪਦਾਂ ਨੂੰ

ਇਕ-ਸਮਾਨ ਸਮਝਦੇ ਹੋਏ ਇਨ੍ਹਾਂ ਦੇ ਅਰਥਾਂ ਨੂੰ ਰਲ-ਗੱਡ ਕਰ ਦਿੱਤਾ ਗਿਆ ਹੈ। ਇਸ ਤੁਕ ਦੇ ਜ਼ਿਆਦਾ ਸਪਸ਼ਟ ਅਰਥਾਂ ਲਈ '**ਨਾਨਕ**' ਪਦ ਦੇ ਵੱਖ-ਵੱਖ ਸੱਤ ਰੂਪ (**ਨਾਨਕ,ਨਾਨਕਾ ਨਾਨਕਹ ਨਾਨਕਿ, ਨਾਨਕੈ, ਨਾਨਕੁ, ਨਾਨਕੋ**) ਦਿੱਤੇ ਹਨ। ਜਿਨ੍ਹਾਂ ਦੀ ਕਰਣ ਕਾਰਕ ਤੋਂ ਬਿਨਾ ਬਾਕੀ ਸਾਰੇ ਸੱਤਾਂ ਕਾਰਕਾਂ (ਕਰਤਾ ਕਾਰਕ-ਸਾਧਾਰਨ ਤੇ ਸੰਬੰਧਕੀ ਰੂਪ, ਕਰਮ, ਸੰਪ੍ਰਦਾਨ, ਅਪਾਦਾਨ, ਸੰਬੰਧ, ਅਧਿਕਰਣ, ਸੰਬੋਧਨ ਕਾਰਕ) ਵਜੋਂ ਵਰਤੋਂ ਵੀ ਕੀਤੀ ਹੈ। '**ਨੀਚੁ**' ਤੇ '**ਨੀਚ**' ਪਦਾਂ ਦੀ ਕਾਰਕੀ ਵਰਤੋਂ ਦੇ ਕੇ ਸਪਸ਼ਟ ਕੀਤਾ ਹੈ ਕਿ 'ਨੀਚੁ' ਪਦ ਦੇ 'ਚ ਨੂੰ ਲੱਗਾ ਔਂਕੜ ਇਸ ਨੂੰ ਬਹੁ ਵਚਨ ਨਹੀਂ ਸਗੋਂ ਪੁਲਿੰਗ ਇਕ ਵਚਨ ਦਰਸਾਉਂਦਾ ਹੈ। ਇਸ ਲਈ ਇਸ ਦਾ ਅਰਥ 'ਨੀਚਾਂ ਦੀ' (ਵਿਚਾਰ) ਨਹੀਂ ਹੈ। '**ਨੀਚਾਂ ਦੀ**' ਜਾਂ '**ਨੀਚਾਂ ਦਾ**' ਅਰਥ ਦੇਣ ਵਾਲਾ ਪਦ ਗੁਰਬਾਣੀ ਵਿਚ '**ਨੀਚੁ**' ਨਹੀਂ ਸਗੋਂ '**ਨੀਚ**' ਹੈ ਜਿਸ ਦਾ '**ਚ**' 'ਮੁਕਤਾ' ਹੈ ਜਿਵੇਂ:-

ਊਚ ਨੀਚ ਕਰੇ ਪ੍ਰਤਿਪਾਲਾ॥ (੯੯, ਮਾਝ, ਮਃ ੫)

**ਪਦ ਅਰਥ**:- **ਨੀਚ**=(ਉੱਚਿਆਂ) **ਨੀਵਿਆਂ ਦੀ** (ਪ੍ਰਤਿਪਾਲਣਾ)।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਾਡੇ ਲਈ ਨਿਮਰਤਾ ਦੇ ਪੂਰਨੇ ਪਾਉਣ ਵਾਸਤੇ 'ਜਪੁ' ਬਾਣੀ ਸਮੇਤ ਛੇ ਵਾਰ ਹੋਰ ਵੱਖ-ਵੱਖ ਥਾਂ ਆਪਣੇ ਨਾਮ ਨਾਲ '**ਨੀਚੁ**' ਪਦ ਤੋਂ ਇਲਾਵਾ '**ਜਾਚਕੁ**', '**ਗਰੀਬੁ**' ਤੇ '**ਦੀਨੁ**' ਪਦਾਂ ਦੀ ਵਰਤੋਂ ਕਰ ਕੇ ਵੀ ਆਪਣੇ ਵੱਲੋਂ ਨਿਮਰ ਭਾਵ ਨੂੰ ਹੀ ਪ੍ਰਗਟ ਕੀਤਾ ਹੈ।

**ਨਾਨਕੁ ਜਾਚਕੁ** ਦਰਿ ਤੇਰੈ ਪ੍ਰਭ ਤੁਧਨੋ ਮੰਗੈ ਦਾਨੁ॥ (ਪੰਨਾ ੨੧੮)

**ਨਾਨਕੁ** '**ਗਰੀਬੁ**' ਬੰਦਾ ਜਨੁ ਤੇਰਾ ॥ (ਪੰਨਾ ੬੭੬)

**ਨਾਨਕੁ ਦੀਨੁ** ਜਾਚੈ ਤੇਰੀ ਸੇਵ ॥ (ਪੰਨਾ ੯੬੭)

ਇਨ੍ਹਾਂ ਤੋਂ ਇਲਾਵਾ '**ਜਨੁ**', '**ਦਾਸੁ**', '**ਬਪੁੜਾ**', '**ਵੇਚਾਰਾ**', '**ਭਗਤਿਹੀਣੁ**' ਪਦ ਵੀ 'ਨਾਨਕੁ' ਪਦ ਨਾਲ ਵਿਸ਼ੇਸ਼ਣ ਵਜੋਂ ਸਤਿਗੁਰੂ ਜੀ ਵੱਲੋਂ ਵਰਤੇ ਹੋਏ ਦਰਸਾਏ ਹਨ। '**ਨਾਨਕੁ ਨੀਚੁ**' ਦੋਵੇਂ ਪਦ ਇਕੱਠੇ '**ਜਪੁ**' ਬਾਣੀ ਤੋਂ ਇਲਾਵਾ ਗੁਰਬਾਣੀ ਵਿਚ ਹੋਰ ਥਾਈਂ ਵੀ ਅੰਕਿਤ ਹਨ ਜਿਵੇਂ:-

ਦੁਖੁ ਸੁਖੁ ਭਾਣੈ ਤਿਸੈ ਰਜਾਇ॥ **ਨਾਨਕੁ ਨੀਚੁ** ਕਹੈ ਲਿਵ ਲਾਇ ॥ (ਪੰਨਾ ੨੨੩)

**ਨਾਨਕੁ ਨੀਚੁ** ਭਿਖਿਆ ਦਰਿ ਜਾਚੈ ਮੈ ਦੀਜੈ ਨਾਮੁ ਵਡਾਈ ਹੇ ॥ (ਪੰਨਾ ੧੦੨੧)

**ਨਾਨਕੁ ਨੀਚੁ** ਕਹੈ ਬੇਨੰਤੀ ਦਰਿ ਦੇਖਹੁ ਲਿਵ ਲਾਈ ਹੇ ॥ (ਪੰਨਾ ੧੦੨੨)

ਇਨ੍ਹਾਂ ਤਿੰਨਾਂ ਤੁਕਾਂ ਵਿਚ ਗੂੜ੍ਹਾ ਕੀਤਾ ਗਿਆ '**ਨੀਚੁ**' ਪਦ ਸੰਬੰਧ ਕਾਰਕ ਵਜੋਂ ਨਾ ਹੋਣ ਕਾਰਨ ਇਸ ਦਾ ਅਰਥ '**ਨੀਚਾਂ ਦੀ**' (ਲਿਵ/ਸੁਰਤੀ) , '**ਨੀਚਾਂ ਦੀ**' (ਭਿਖਿਆ) ਜਾਂ '**ਨੀਚਾਂ ਦੀ**' (ਬੇਨਤੀ) ਨਹੀਂ ਹੈ।

'**ਨਾਨਕੁ ਨੀਚੁ**' ਤੇ '**ਨਾਨਕੁ ਦੀਨੁ**' ਦਾ ਅਰਥ ਹੈ '**ਨਿਮਾਣਾ ਨਾਨਕ**' , '**ਗਰੀਬ ਨਾਨਕ**' ਜੋ ਗੁਰੂ ਜੀ ਵੱਲੋਂ ਪ੍ਰਗਟ ਕੀਤੇ ਨਿਮਰ ਭਾਵ ਨੂੰ ਹੀ ਪ੍ਰਗਟਾਉਂਦਾ ਹੋਇਆ ਦਰਸਾਇਆ ਹੈ।

ਸਤਿਗੁਰੂ ਜੀ ਦੀ ਸਿਰਜੀ ਹੋਈ ਗੁਰਬਾਣੀ ਦੀ ਲਗ-ਮਾਤ੍ਰੀ ਨਿਯਮਾਵਲੀ ਅਨੁਸਾਰ "**ਨਾਨਕੁ ਨੀਚੁ ਕਹੈ ਵੀਚਾਰੁ**" ਤੁਕ ਵਿਚਲਾ '**ਨੀਚੁ**' ਪਦ ਵੀ ਮੁਕਤਾ (ਅ)-ਅੰਤਿਕ ਨਾ ਹੋਣ ਕਾਰਨ ਇਹ ਸੰਬੰਧ ਕਾਰਕ ਨਹੀਂ ਹੈ। ਇਸ ਲਈ ਇਸ ਦਾ ਅਰਥ **ਨੀਚਾਂ ਦੀ (ਵਿਚਾਰ)** ਨਹੀਂ ਹੈ। ਇੱਥੇ '**ਨੀਚੁ**' ਪਦ 'ਗੁਣ ਵਾਚਕ ਵਿਸ਼ੇਸ਼ਣ' ਵਜੋਂ ਵਰਤਿਆ ਗਿਆ ਹੈ ਜਿਸ ਦਾ ਅਰਥ ਹੈ ਗਰੀਬ,ਨਿਮਾਣਾ। ਗੁਰਬਾਣੀ ਨਿਯਮਾਵਲੀ ਅਨੁਸਾਰ ਇਸ ਤੁਕ ਦੇ ਹੋਣ ਵਾਲੇ ਅਰਥ ਇਸ ਪ੍ਰਕਾਰ ਪ੍ਰਸਤੁਤ ਕੀਤੇ ਹਨ:-

ਨਿਮਾਣਾ / ਗਰੀਬ ਨਾਨਕ (ਇਹ) ਵਿਚਾਰ ਆਖਦਾ ਹੈ।

੩."**ਪਾਣੀ ਧੋਤੈ ਉਤਰਸੁ ਖੇਹ**" ਲੇਖ ਵਿਚ ਦੱਸਿਆ ਹੈ ਕਿ ਇਸ ਤੁਕ ਵਿਚ ਆਏ ਸ਼ਬਦ '**ਉਤਰਸੁ**' ਦਾ ਅੰਤਲਾ '**ਸੁ**' ਅਨ ਪੁਰਖ ਵਾਚੀ ਪੜਨਾਵੀਂ ਪਿਛੇਤਰ ਹੈ। ਇਸ ਤਰ੍ਹਾਂ ਦੇ ਪੜਨਾਵੀਂ ਪਿਛੇਤਰ ਵਾਲੇ ਕਈ ਹੋਰ ਸ਼ਬਦਾਂ ਦੀ ਵਰਤੋਂ ਗੁਰਬਾਣੀ ਤੇ ਭਾਈ ਗੁਰਦਾਸ ਜੀ ਦੀ ਰਚਨਾ ਤੋਂ ਇਲਾਵਾ ਪੁਰਾਤਨ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਵਿਚ ਵੀ ਕੀਤੀ ਹੋਈ ਦਰਸਾਈ ਹੈ।

ਸਹਿ ਟਿਕਾ **ਦਿਤੋਸੁ** ਜੀਵਦੈ ॥ (ਸ੍ਰੀ ਗੁ.ਗ੍ਰੰ.ਸਾ.ਪੰਨਾ-੯੬੬)

ਜਾਂ **ਸੁਧੋਸੁ** ਤਾਂ ਲਹਣਾ ਟਿਕਿਓਨੁ ॥ (ਸ੍ਰੀ ਗੁ.ਗ੍ਰੰ.ਸਾ.ਪੰਨਾ-੯੬੭)

ਚਾਰੇ ਕੁੰਡਾਂ **ਸੁਝੀਓਸੁ** ਮਨ ਮਹਿ ਸਬਦੁ ਪਰਵਾਣੁ ॥ (ਸ੍ਰੀ ਗੁ.ਗ੍ਰੰ.ਸਾ.ਪੰਨਾ-੯੬੮)

ਜਿਥੈ ਕੋ ਵੇਖੈ ਤਿਥੈ ਮੇਰਾ ਸਤਿਗੁਰੂ ਹਰਿ **ਬਖਸਿਓਸੁ** ਸਭੁ ਜਹਾਨੁ ॥

(ਸ੍ਰੀ ਗੁ.ਗ੍ਰੰ.ਸਾ.ਪੰਨਾ ੮੫੩)

ਸਬਦਿ ਜਿਤੀ ਸਿਧ ਮੰਡਲੀ **ਕੀਤੋਸੁ** ਅਪਣਾ ਪੰਥੁ ਨਿਰਾਲਾ।

(ਭਾ.ਗੁਰ.ਜੀ ਵਾ.੧-ਪਉ-੩੧)

ਆਇ ਕਰਿ ਕਾਲੂ ਨੂੰ **ਸਦਾਇਓਸੁ**, ਅਰੁ **ਆਖਿਓਸੁ**: ਕਾਲੂ! ਮਤੁ ਇਸੁ ਪੁਤ੍ਰ ਨੋ ਫਿਟੁ ਮਾਰ ਦੇਂਦਾ ਹੋਵੇ, ਇਹ ਮਹਾਂਪੁਰਖੁ ਹੈ; ਇਸ ਦਾ ਸਦਕਾ ਮੇਰਾ ਸਹਰੁ ਵਸਦਾ ਹੈ। (ਪੰਨਾ ੨੯) (ਪੁ.ਜ ਸਾ. ਸ੍ਰੀ ਗੁ.ਨਾਨਕ ਦੇਵ ਜੀ)

ਤਬ ਕਾਲੂ ਹੈਰਾਨੁ ਹੋਇ ਗਇਆ, **ਆਖਿਓਸੁ**: ਬੇਟਾ! ਤੇਰਾ ਸਾਹਿਬੁ ਅਸਾਂ ਡਿਠਾ ਸੁਣਿਆ ਕਿਛੁ ਨਾਹੀ । (ਪੰਨਾ ੩੨) (ਪੁ.ਜ ਸਾ. ਸ੍ਰੀ ਗੁ.ਨਾਨਕ ਦੇਵ ਜੀ)

ਕਾਲੂ ਉਠ ਗਇਆ, ਜਾਇ ਕਿਰਤਿ ਲਗਾ। **ਆਖਿਓਸੁ**: ਏਹੁ ਅਸਾਡੇ ਕੰਮਹੁ ਕਾਜੋਂ ਗਇਆ। (ਪੰਨਾ ੩੨) (ਪੁ: ਜ: ਸਾ: ਸ੍ਰੀ ਗੁਰੂ ਨਾਨਕ ਦੇਵ ਜੀ, ਸੰਪਾਦਕ-ਭਾਈ ਵੀਰ

ਸਿੰਘ)

ਸਮੁੱਚੀ ਜਨਮ ਸਾਖੀ ਵਿੱਚ '**ਆਖਿਓਸੁ**' ਪਦ ੧੦੦ ਤੋਂ ਵੱਧ ਵਾਰੀ ਆਉਣ ਤੋਂ ਇਲਾਵਾ ਕਈ ਹੋਰ ਅਨ ਪੁਰਖ ਵਾਚੀ ਇਕ ਵਚਨੀ ਪੜਨਾਵੀਂ ਪਿਛੇਤਰ ਵਾਲੇ ਸ਼ਬਦਾਂ (**ਆਖਿਓਨੁ**, **ਆਖਿਓਨੇ**, **ਆਇਓਸੁ**, **ਹੈਸੁ**, **ਕਹਿਓਸੁ**, **ਕੀਤੋਸੁ**, **ਕੀਤੀਆਸੁ**, **ਡਿਠੋਸੁ**, **ਦਿਤੋਸੁ**, **ਪਾਇਸੁ**,**ਰਖਿਓਸੁ**,) ਦਾ ਵੀ ਜਨਮ ਸਾਖੀ ਵਿੱਚ ਜ਼ਿਕਰ ਦਰਸਾਇਆ ਹੈ।

'**ਉਤਰਸੁ**', '**ਉਤਰਸਿ**' ਪਦ ਅਤੇ '**ਆਵਸੁ**', '**ਆਵਸਿ**' ਪਦ ਦਾ ਅੰਤਰ ਸਪਸ਼ਟ ਕੀਤਾ ਹੈ ਕਿ ਗੁਰਬਾਣੀ ਵਿਚ '**ਉਤਰਸੁ**' ਪਦ ਦਾ ਅੰਤਲਾ **ਸੁ** , ਅਨਪੁਰਖ-ਵਾਚੀ ਇਕ ਵਚਨੀ ਪੜਨਾਵੀਂ ਪਿਛੇਤਰ ਹੈ ਪ੍ਰੰਤੂ '**ਉਤਰਸਿ**' ਪਦ ਦਾ ਅੰਤਲਾ **ਸ** , ਸਿਹਾਰੀ (ਇ) ਸਹਿਤ **ਸਿ** ਆਉਣ ਸਮੇਂ ਇਹ ਪਦ **ਕਿਰਿਆਵਾਚਕ** ਹੁੰਦਾ ਹੈ, ਜਿਵੇਂ:-

ਗੁਨ ਗਾਵਤ ਤੇਰੀ **ਉਤਰਸਿ** ਮੈਲੁ ॥ (ਪੰਨਾ ੨੮੯)

ਇਸੇ ਤਰ੍ਹਾਂ '**ਆਵਸੁ**' ਪਦ ਵਿਚ '**ਸੁ**' ਅਨ ਪੁਰਖ ਪੜਨਾਵੀਂ ਪਿਛੇਤਰ ਹੈ ਅਤੇ '**ਆਵਸਿ**' ਪਦ ਦਾ ਅੰਤਲਾ '**ਸ**' ਸਿਹਾਰੀ (ਇ) ਸਹਿਤ (ਸਿ) ਆਉਣ ਤੇ ਇਹ ਪਦ ਕਿਰਿਆ ਦਾ ਲਖਾਇਕ ਹੁੰਦਾ ਹੈ ਜਿਵੇਂ:-

ਕਉਤਕ ਕੋਡ ਤਮਾਸਿਆ ਚਿਤਿ ਨ **ਆਵਸੁ** ਨਾਉ॥-(ਸ੍ਰੀ ਗੁ.ਗ੍ਰੰ.ਸਾ.ਅੰਕ-੭੦੭)

ਰਾਮ ਭਜਨ ਬਿਨੁ ਕਾਮਿ ਨ **ਆਵਸਿ** ਸੰਗਿ ਨ ਕਾਹੂ ਜਾਈ ॥

(ਸ੍ਰੀ ਗੁ.ਗ੍ਰੰ.ਸਾ.ਪੰਨਾ-੬੧੫)

ਮਲਕਲ ਮਉਤ ਜਾਂ **ਆਵਸੀ** ਸਭ ਦਰਵਾਜੇ ਭੰਨਿ ॥(ਸ੍ਰੀ ਗੁ.ਗ੍ਰੰ.ਸਾ.ਪੰਨਾ-੧੩੮੩)

**ਪਦ ਅਰਥ**- **ਆਵਸੁ** ਦਾ ਅੰਤਲਾ **ਸੁ** = **ਉਸ ਨੂੰ** (ਚਿੱਤ ਵਿਚ ਯਾਦ ਨਾ ਆਵੇ)। **ਆਵਸਿ** (ਕਿਸੇ ਕੰਮ ਨਹੀਂ) ਆਵੇਗੀ।**ਆਵਸੀ** =(ਜਦੋਂ ਮੌਤ ਦਾ ਫਰਿਸ਼ਤਾ) ਆਉਂਦਾ ਹੈ।

'**ਉਤਰੁ**' ਤੇ '**ਉਤਰਿ**' ਦੋਵੇਂ ਪਦਾਂ ਦੀ ਕਾਰਕਾਂ ਤੇ ਕਿਰਿਆਵਾਂ ਵਜੋਂ ਕੀਤੀ ਹੋਈ ਵਰਤੋਂ ਦਰਸਾਕੇ ਇਹ ਸਪਸ਼ਟ ਕੀਤਾ ਹੈ ਕਿ '**ਉਤਰੁ**' ਪਦ ਕਰਮ ਕਾਰਕ ਪੁਲਿੰਗ ਇਕ ਵਚਨ ਹੈ ਜਿਸ ਦਾ ਅਰਥ ਹੈ ਉੱਤਰ, ਜਵਾਬ ਅਤੇ '**ਉਤਰਿ**' ਪਦ ਅਧਿਕਰਣ ਕਾ. ਇਸ.ਲਿੰ.ਇਕ ਵਚਨ ਹੈ ਜਿਸ ਦਾ ਅਰਥ ਹੈ **ਉੱਤਰ ਦਿਸ਼ਾ** ਵਿਚ।

ਦਰਗਹ ਲੇਖਾ ਮੰਗੀਐ ਕਿਸੁ ਕਿਸੁ **ਉਤਰੁ** ਦੇਉ ॥ (ਪੰਨਾ ੧੦੮੯)-

(**ਪਦ ਅਰਥ**:- **ਉਤਰੁ**= ਉੱਤਰ,ਜਵਾਬ)

**ਉਤਰਿ** ਦਖਿਣਹਿ ਪੁਬਿ ਅਰੁ ਪਸਚਮਿ ਜੈ ਜੈ ਕਾਰੁ ਜਪੰਥਿ ਨਰਾ ॥

(ਪੰਨਾ ੧੩੯੨)

**(ਪਦ ਅਰਥ:- ਉਤਰਿ=** ਉੱਤਰ ਦਿਸ਼ਾ ਵਿਚ)।

'**ਉਤਰੁ**' ਪਦ ਹੁਕਮੀ ਭਵਿੱਖਤ ਕਾਲ ਕਿਰਿਆ ਵਜੋਂ ਅਤੇ '**ਉਤਰਿ**' ਪਦ ਭੂਤਕਾਲ ਤੇ ਸਾਧਾਰਨ ਭਵਿੱਖਤ ਕਾਲ ਦੀ ਸੰਜੁਗਤ ਕਿਰਿਆ ਵਿਚ ਪ੍ਰਮੁੱਖ ਕਿਰਿਆ ਵਜੋਂ ਵਰਤਿਆ ਗਿਆ ਹੈ:-

ਨਾਨਕ ਕਹਤ ਗਾਇ ਕਰੁਨਾ ਮੈ ਭਵ ਸਾਗਰ ਕੈ ਪਾਰਿ **ਉਤਰੁ** ਰੇ ॥ (ਪੰਨਾ ੨੨੦)

**ਉਤਰਿ** ਗਏ ਸਭ ਸੋਗ ਸੰਤਾਪੇ ॥ (ਪੰਨਾ ੧੦੫)

**ਉਤਰਿ** ਜਾਇ ਤੇਰੇ ਮਨ ਕੀ ਪਿਆਸ ॥ (ਪੰਨਾ ੧੭੯)

**ਪਦ ਅਰਥ-**

**ਉਤਰੁ** (ਕਿਰਿ.ਹੁਕ.ਭਵਿੱ.ਕਾ.ਮੱਧ.ਪੁ:ਪੁ:ਇ.ਵ) = (ਪਾਰ) **ਉੱਤਰ ਜਾ, (ਪਾਰ) ਲੰਘ ਜਾ।**

**ਉਤਰਿ ਗਏ** (ਕਿਰਿ.ਭੂਤ ਅਨ ਪੁਰ. ਪੁ: ਬ: ਵ: ਵਚਨ)=ਲਹਿ ਗਏ, ਦੂਰ ਹੋ ਗਏ।

**ਉਤਰਿ ਜਾਇ**' (ਕਿਰਿ.ਹੁਕਮੀ ਭਵਿੱਖਤ ਕਾ: ਅਨ ਪੁਰਖ ਇਸ.ਲਿੰ.ਇ.ਵਚਨ)= ਲਹਿ ਜਾਵੇਗੀ, ਦੂਰ ਹੋ ਜਾਵੇਗੀ।

ਗਿਆਨੀ ਹਰਿਬੰਸ ਸਿੰਘ ਦੇ ਇਸ ਵਿਚਾਰ(ਭਿੰਡਰਾਂ ਵਾਲੀ ਟਕਸਾਲ ਅਤੇ ਹੋਰ ਸੰਪ੍ਰਦਾਵਾਂ ਦੇ ਵਿਦਿਆਰਥੀ '**ਉਤਰਸੁ**' ਪਦ ਨੂੰ '**ਉਤਰ ਸੁ**' ਪਾਠ ਪਦ ਛੇਦ ਕਰਦੇ ਹਨ) ਨਾਲ ਅਸਹਿਮਤੀ ਪ੍ਰਗਟਾਉਂਦੇ ਹੋਏ ਸਪਸ਼ਟ ਕੀਤਾ ਹੈ ਕਿ ਕੇਵਲ ਭਿੰਡਰਾਂ ਵਾਲੀ ਟਕਸਾਲ ਤੇ ਗਿਆਨੀ ਨਰਾਇਣ ਸਿੰਘ ਜੀ ਮੁਜੰਗਾਂ ਵਾਲੇ ਤੋਂ ਬਿਨਾ ਟਕਸਾਲ ਅੰਮ੍ਰਿਤਸਰ ਵਾਲੀ ਭਾਈ ਮਨੀ ਸਿੰਘ, ਨਿਰਮਲ ਸੰਪ੍ਰਦਾਇ, ਉਦਾਸੀਨ ਸੰਪ੍ਰਦਾਇ, ਸੇਵਾਪੰਥੀ ਸੰਪ੍ਰਦਾਇ, ਨਾਮਧਾਰੀ ਸੰਪ੍ਰਦਾਇ, ਨਾਨਕਸਰ ਸੰਪ੍ਰਦਾਇ, ਰਾੜਾ ਸਾਹਿਬ ਸੰਪ੍ਰਦਾਇ ਅਤੇ ਅਖੰਡ ਕੀਰਤਨੀ ਜਥੇ ਦੇ ਸਾਰੇ ਵਿਦਵਾਨ ਅਤੇ ਵਿਦਿਆਰਥੀ '**ਉਤਰਸੁ**' ਪਾਠ ਇਕੱਠਾ ਭਾਵ ਜੁੜਤ ਹੀ ਕਰਦੇ ਹਨ। ਭਿੰਡਰਾਂ ਵਾਲੀ ਟਕਸਾਲ ਦੀ ਸ਼ਾਖ ਬੋਪਾਰਾਏ ਕਲਾਂ ਅਤੇ ਜਥੇ. ਸੰਤ ਗਿ. ਗੁਰਦਿਆਲ ਸਿੰਘ ਜੀ, ਸੰਤ ਅਜਾਇਬ ਸਿੰਘ ਜੀ ਅਤੇ ਸੰਤ ਇੰਦਰ ਸਿੰਘ ਜੀ ਜੋ ਭਿੰਡਰ ਕਲਾਂ ਦੇ ਜੰਮ-ਪਲ ਅਤੇ ਸੰਤ ਗਿ. ਸੁੰਦਰ ਸਿੰਘ ਜੀ ਦੇ ਛੋਟੇ ਭਰਾਤਾ ਸਨ, ਜਿਨ੍ਹਾਂ ਨੂੰ ੧੯੮੨ ਵਿਚ ਦਾਸ (ਗਿ. ਜੋਗਿਦਰ ਸਿੰਘ ਵੇਦਾਂਤੀ) ਵੱਲੋਂ ਘੁਢਾਣੀ ਖੁਰਦ ਨਗਰ ਵਿਖੇ ਗਿ. ਮੇਵਾ ਸਿੰਘ ਜੀ, ੭ ਉਸਤਾਦ ਸੰਤ ਕਰਤਾਰ ਸਿੰਘ ਜੀ ਪ੍ਰੇਮੀ, ਭਾਈ ਮੁਕੰਦ ਸਿੰਘ ਜੀ ਡਿਪਟੀ ਤੇ ਹੋਰ ਵਿਦਵਾਨਾਂ ਦੀ ਹਾਜ਼ਰੀ ਵਿਚ, ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਹਜ ਪਾਠ ਸਰਵਣ ਕਰਵਾਏ ਹੋਣ ਅਤੇ ,ਉਨ੍ਹਾਂ ਵਿਚ ਸੰਤ ਇੰਦਰ ਸਿੰਘ ਜੀ ਵੱਲੋਂ '**ਉਤਰਸੁ**' ਪਾਠ ਦੀ ਪ੍ਰੋੜਤਾ ਕੀਤੇ ਜਾਣ ਦਾ ਹਵਾਲਾ ਦੇ ਕੇ ਇਨ੍ਹਾਂ ਸਾਰੇ ਵਿਦਵਾਨਾਂ ਵੱਲੋਂ '**ਉਤਰਸੁ**' ਪਾਠ ਇਕੱਠਾ ਕਰਨਾ ਹੀ ਦਰਸਾਇਆ ਹੈ। ਇਨ੍ਹਾਂ ਸਾਰੇ ਮਹਾਂਪੁਰਖਾਂ ਦੀ ਸੰਗਤ ਅਤੇ ਭਰੋਸੇਯੋਗ ਵਿਦਵਾਨ ਸੱਜਣਾਂ ਦੇ

ਹਵਾਲੇ ਨਾਲ ਇਹ ਤੱਥ ਪ੍ਰਗਟ ਕੀਤਾ ਹੈ ਕਿ ਸੰਨ ੧੯੪੭ ਤੀਕ ਭਿੰਡਰਾਂ ਵਾਲੀ ਟਕਸਾਲ ਵੀ ਪਾਠ ਇਕੱਠਾ ਹੀ ਕਰਦੀ ਰਹੀ ਹੈ ਪ੍ਰੰਤੂ ਉਸ ਤੋਂ ਬਾਦ ਪਤਾ ਨਹੀਂ ਇਹ ਔਂਕੜ ਸਹਿਤ ਅੰਤਲਾ ਸੱਸਾ (ਸੁ) ਕਿਉਂ ਵੱਖ ਕੀਤਾ ਜਾ ਰਿਹਾ ਹੈ। ਗੁਰਬਾਣੀ ਪਾਠ ਦਰਪਣ ਵਿਚ ਵੀ '**ਉਤਰਸੁ**' ਦੂਜਾ ਪਾਠ ਦਿੱਤਾ ਹੋਇਆ ਪ੍ਰਸਤੁਤ ਕੀਤਾ ਹੈ।

ਗੁਰਬਾਣੀ ਦੀ ਨਿਯਮਾਵਲੀ ਅਨੁਸਾਰ '**ਉਤਰਸੁ**' ਪਦ ਦਾ ਅੰਤਲਾ '**ਸੁ**' ਅਨ ਪੁਰਖ ਵਾਚੀ ਇਕ ਵਚਨੀ ਪੜਨਾਵੀਂ ਪਿਛੇਤਰ ਹੋਣ ਕਰ ਕੇ ਇਸ 'ਪਦ ਤੋਂ ਵੱਖਰਾ ਨਹੀਂ ਹੈ।

ਸ਼੍ਰੋਮਣੀ ਗੁ: ਪ੍ਰ: ਕਮੇਟੀ ਦੁਆਰਾ ਪ੍ਰਕਾਸ਼ਿਤ ਤੇ ਸ. ਰਣਧੀਰ ਸਿੰਘ ਵਲੋਂ ਸੰਪਾਦਿਤ 'ਪਾਠ ਭੇਦਾਂ ਦੀ ਸੂਚੀ' ਵਿਚ ਦਿੱਤੇ ਪਾਠਾਂ '**ਉਤਰਸਿ**' ਤੇ '**ਉਤਰਸ**' ਵਿੱਚੋਂ 'ਉਤਰਸ' ਪਦ ਦੀ ਬਣਤਰ ਗੁਰਬਾਣੀ ਦੀ ਲਗ-ਮਾਤ੍ਰੀ ਨਿਯਮਾਵਲੀ ਅਨੁਸਾਰ ਦਰੁਸਤ ਨਾ ਹੋਣ ਸੰਬੰਧੀ ਆਪਣੀ ਰਾਇ ਪ੍ਰਗਟ ਕਰਦਿਆਂ ਵੀ ਗੁਰਮਤਿ-ਜੁਗਤਿ ਵਿਚ ਬੈਠ, ਸਦ-ਭਾਵਨਾ ਤੇ ਸ਼ਰਧਾ ਸਹਿਤ ਪਾਠਾਂ ਦੇ ਉਚਾਰਣ ਕਰਨ ਬਾਰੇ ਵਿਚਾਰ ਕਰਨ ਨੂੰ ਤਰਜੀਹ ਦਿੱਤੀ ਹੈ।

ਇਸ ਲਈ ਪਾਣੀ ਧੋਤੈ ਉਤਰਸੁ ਖੇਹ ਵਿਚ **ਉਤਰਸ** (ਉਤਰ+ਸੁ) ਪਦ ਨੂੰ ਵਰਤਮਾਨ ਕਾਲ ਅਨ ਪੁਰਖ ਇਸਤਰੀ ਲਿੰਗ ਇਕ ਵਚਨ ਦੀ ਕਿਰਿਆ + ਅਨ ਪੁਰਖ ਇਕ ਵਚਨ ਪੜਨਾਵੀਂ ਪਿਛੇਤਰ) ਮੰਨ ਕੇ ਇਸ ਪਦ ਦੇ ਅਤੇ ਇਸ ਤੁਕ ਦੇ ਕੀਤੇ ਜਾ ਸਕਣ ਵਾਲੇ ਇਹ ਅਰਥ ਦਰਸਾਏ ਹਨ::-

**ਪਦ ਅਰਥ**:- **ਉਤਰਸੁ** = ਉਸ (ਸਰੀਰ, ਦੇਹੀ ਜਾਂ ਉਸ ਦੇ ਅੰਗ) ਦੀ (ਮੈਲ) ਉਤਰ ਜਾਂਦੀ ਹੈ।

ਪਾਣੀ ਧੋਤੈ **ਉਤਰਸੁ** ਖੇਹ ॥

**ਸ਼ਾਬਦਿਕ ਅਰਥ**:- ਜੇਕਰ (ਘੱਟੇ-ਮਿੱਟੀ, ਮੈਲ ਨਾਲ) ਸਰੀਰ ਜਾਂ ਦੇਹੀ (ਜਾਂ ਇਸ ਦਾ ਕੋਈ ਅੰਗ) ਹੱਥ, ਪੈਰ ਲਿੱਬੜ ਜਾਵੇ ਤਾਂ ਪਾਣੀ ਨਾਲ ਧੋਣ ਕਰਕੇ, ਉਸ (ਸਰੀਰ,ਦੇਹੀ ਜਾਂ ਉਸ ਦੇ ਅੰਗ) ਦੀ ਖੇਹ (ਮੈਲ) ਉੱਤਰ ਜਾਂਦੀ ਹੈ।

**੪. "ਧੂਪ ਮਲਆਨਲੋ ਪਵਣੁ ਚਵਰੋ ਕਰੇ**.... ਲੇਖ ਵਿਚ ਦਰਸਾਇਆ ਹੈ ਕਿ ਇਸ ਤੁਕ ਵਿਚ ਆਇਆ ਪਦ **ਮਲਆਨਲੋ** ਭਾਵੇਂ ਜੁੜਤ ਪਦ ਹੈ ਪ੍ਰੰਤੂ ਪੰਡਿਤ ਨਰੈਣ ਸਿੰਘ ਮੁਜੰਗਾਂ ਵਾਲੇ ਤੇ ਸੰਤ ਹਰੀ ਸਿੰਘ ਰੰਧਾਵੇ ਵਾਲੇ ਦੋਵੇਂ ਟੀਕਾਕਾਰਾਂ ਵੱਲੋਂ ਇਸ ਪਦ ਨੂੰ **ਮਲਆਨ** ਤੇ **ਲੋ** ਵੱਖਰਾ-ਵੱਖਰਾ ਰੱਖ ਕੇ ਅਰਥ ਕੀਤੇ ਗਏ ਹਨ।

ਪੰਡਿਤ ਸ਼ਾਮ ਸਿੰਘ ਜੀ ਨੇ ਪਹਿਲੇ ਅਰਥ ਵਿਚ **ਮਲਆਨਲੋ** (ਜੁੜਤ ਪਦ) ਦਾ ਅਰਥ '**ਮਲਿਆਗਿਰ** ਭਾਵ **ਚੰਦਨ**' ਅਤੇ ਦੂਸਰੇ ਅਰਥ ਵਿਚ **ਮਲਆਨ** ਤੇ **ਲੋ** ਵੱਖਰਾ-ਵੱਖਰਾ ਕੀਤਾ ਹੈ।

ਕੁਝ ਟੀਕਾਕਾਰਾਂ ਵੱਲੋਂ ਸੰਧੀ-ਛੇਦ ਮੁਤਾਬਿਕ **ਮਲਆਨਲੋ** ਪਦ ਨੂੰ **ਮਲ + ਆਨਲੋ**

ਵੱਖਰਾ-ਵੱਖਰਾ ਕੀਤਾ ਗਿਆ ਹੈ ਪ੍ਰੰਤੂ ਬਾਕੀ ਸਾਰੇ ਟੀਕਾਕਾਰਾਂ ਵੱਲੋਂ **ਮਲਆਨਲੋ** ਨੂੰ ਜੁੜਤ ਰੂਪ ਵਿਚ ਹੀ ਸਹੀ ਮੰਨਦਿਆਂ ਇਸ ਦੇ ਅਰਥ ਮੱਲਿਆਗਿਰ, ਚੰਦਨ ਕੀਤੇ ਹਨ ਅਤੇ ਗੁਰਬਾਣੀ ਦੀ ਨਿਯਆਵਲੀ ਅਨੁਸਾਰ ਇਸ ਤੁਕ ਦੇ ਕੀਤੇ ਜਾ ਸਕਣ ਵਾਲੇ ਅਰਥ ਇਸ ਪ੍ਰਕਾਰ ਦਰਸਾਏ ਹਨ।-

(ਪ੍ਰਭੂ ਦੀ ਹਰ ਸਮੇਂ ਹੋ ਰਹੀ ਨਿਰੰਤਰ ਆਰਤੀ ਲਈ (ਸਮੁੱਚੇ ਵਿਸ਼ਵ ਵਿਚ ਵਿਆਪਕ/ਪਸਰੀ ਹੋਈ) ਚੰਦਨ (ਦੀ ਸੁਗੰਧੀ) ਧੂਪ ਹੈ, ਹਵਾ ਚੌਰ ਕਰ ਰਹੀ ਹੈ ਅਤੇ ਸਾਰੀ ਬਨਸਪਤੀ ਜੋਤੀ (ਸਰੂਪ ਪ੍ਰਭੂ ਦੀ ਆਰਤੀ) ਵਾਸਤੇ ਫੁੱਲ ਅਰਪਣ ਕਰ ਰਹੀ ਹੈ।

**੫. ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ** ਵਾਲੇ ਲੇਖ ਵਿਚ ਦਰਸਾਇਆ ਹੈ ਕਿ 'ਬ੍ਰਹਮੇ', ਨਾਰਦੈ' ਤੇ 'ਬਿਆਸੈ' ਪਦਾਂ ਨਾਲ ਲੱਗੇ ਪਿਛੇਤਰਾਂ { ਲਾਂ (ਏ) ਤੇ ਦੁਲਾਵਾਂ (ਐ) } ਦੀ ਇਕਸਾਰਤਾ ਨਾ ਹੋਣ ਦਾ ਕਾਰਨ ਇਨ੍ਹਾਂ ਦੇ ਮੂਲ ਰੂਪਾਂ ਦਾ ਵੱਖ-ਵੱਖ ਹੋਣਾ ਹੈ। ਇਨ੍ਹਾਂ ਦੇ ਅੰਤਲੇ ਸ੍ਵਰ ਦੇ ਅਧਾਰ 'ਤੇ ਹੀ ਇਨ੍ਹਾਂ ਦੇ ਕਾਰਕੀ ਪਿਛੇਤਰਾਂ ਵਿਚ ਅੰਤਰ ਹੈ। ਗੁਰਬਾਣੀ ਵਿਚ ਨਾਂਵ,ਪੜਨਾਂਵ,ਵਿਸ਼ੇਸ਼ਣ ਆਦਿ ਕਿਸੇ ਵੀ ਪਦ ਦੇ ਅਰਥ ਕਰਨ ਸਮੇਂ ਪਹਿਲਾਂ ਉਸ ਦੇ ਮੂਲਿਕ/ ਮੁੱਢਲੇ ਰੂਪ ਤੇ ਫਿਰ ਉਸ ਨੂੰ ਲੱਗੇ ਕਾਰਕੀ ਪਿਛੇਤਰ ਨੂੰ ਧਿਆਨ ਵਿਚ ਰੱਖਣਾ ਪੈਂਦਾ ਹੈ।

ਗੁਰਬਾਣੀ ਅੰਦਰ ਜ਼ਿਆਦਾਤਰ 'ਮੁਕਤਾ (ਅ)'-ਅੰਤਿਕ ਤੇ 'ਕੰਨਾ (ਆ) -ਅੰਤਿਕ ਪਦ /ਸ਼ਬਦ ਹੀ ਵਰਤੇ ਹੋਏ ਮਿਲਦੇ ਹਨ। ਇਨ੍ਹਾਂ ਦੋਵਾਂ ਨਾਲ ਜਿੱਥੇ 'ਔਂਕੜ (ਉ)', 'ਸਿਹਾਰੀ (ਇ)', ਤੇ 'ਹਿ' ਆਦਿ ਵੱਖ-ਵੱਖ ਕਾਰਕੀ ਪਿਛੇਤਰ ਲੱਗਦੇ ਹਨ ਉਥੇ ਇਨ੍ਹਾਂ ਨਾਲ 'ਲਾਂ (ਏ)' ਤੇ 'ਦੋਲਾਵਾਂ (ਐ)' ਕਾਰਕੀ ਪਿਛੇਤਰ ਵੀ ਵੱਖ-ਵੱਖ ਲੱਗਦੇ ਹਨ ।

ਕਰਤਾ, ਕਰਣ ਤੇ ਅਧਿਕਰਣ ਕਾਰਕ ਵਿਚ ਆਉਣ ਸਮੇਂ 'ਮੁਕਤਾ (ਅ)'- ਅੰਤਿਕ ਸ਼ਬਦ ਨਾਲ ਇਕ ਵਚਨੀ ਕਾਰਕੀ-ਪਿਛੇਤਰ '**ਲਾਂ (ਏ)**' ਦੀ ਵਰਤੋਂ ਹੁੰਦੀ ਹੈ।

ਅਧਿਕਰਣ ਕਾਰਕ ਦਾ ਇਕ ਵਚਨੀ ਕਾਰਕੀ ਪਿਛੇਤਰ ਭਾਵੇਂ **ਲਾਂ (ਏ)** ਹੈ ਪ੍ਰੰਤੂ ਜੇ ਇਸ ਕਾਰਕ ਦਾ ਕੋਈ ਸੰਬੰਧਕੀ ਪਦ ('ਮਾਹਿ','ਵਿਚਿ','ਮਹਿ','ਅੰਦਰਿ','ਹੇਠਿ' ਆਦਿ) ਵੀ ਨਾਲ ਹੋਵੇ ਤਾਂ ਮੁਕਤਾ (ਅ)-ਅੰਤਿਕ ਪੁਲਿੰਗ ਨਾਂਵ ਨਾਲ ਕਾਰਕੀ ਪਿਛੇਤਰ '**ਦੁਲਾਵਾਂ (ਐ)**' ਦੀ ਹੀ ਵਰਤੋਂ ਹੁੰਦੀ ਹੈ। ਜਿਵੇਂ:-ਮਨੈ ਮਾਹਿ, ਵਿਚਿ ਸੰਘੈ, ਮਨੈ ਮਹਿ, ਹੁਕਮੈ ਅੰਦਰਿ, ਸੁਖੈ ਅੰਦਰਿ, ਬਿਰਖੈ ਹੇਠਿ ਆਦਿ।

ਕਰਮ, ਸੰਪ੍ਰਦਾਨ, ਅਪਾਦਾਨ ਤੇ ਸੰਬੰਧ ਕਾਰਕ ਵਿਚ ਆਉਣ ਸਮੇਂ 'ਮੁਕਤਾ (ਅ)'-ਅੰਤਿਕ ਸ਼ਬਦ ਨਾਲ ਇਕ ਵਚਨੀ ਕਾਰਕੀ-ਪਿਛੇਤਰ '**ਦੁਲਾਵਾਂ (ਐ)**' ਦੀ ਵਰਤੋਂ ਹੁੰਦੀ ਹੈ ।

ਕਰਤਾ, ਕਰਣ ਤੇ ਅਧਿਕਰਣ ਕਾਰਕ ਵਿਚ ਆਉਣ ਸਮੇਂ 'ਕੰਨਾ (ਆ)'-ਅੰਤਿਕ ਸ਼ਬਦ ਨਾਲ ਕਾਰਕੀ ਪਿਛੇਤਰ '**ਦੋਲਾਵਾਂ (ਐ)**' ਸਹਿਤ ਆਉਂਦਾ ਹੈ ਭਾਵ ਇਸ ਦੇ ਅੰਤਲੇ ਕੰਨੇ

(ਆ) ਦੀ ਥਾਂ ਇਸ ਨਾਲ ਕਾਰਕੀ ਪਿਛੇਤਰ '**ਦੋਲਾਵਾਂ (ੌ)**' ਲੱਗਦਾ ਹੈ।

ਕਰਮ, ਸੰਪ੍ਰਦਾਨ, ਅਪਾਦਾਨ, ਸੰਬੰਧ ਤੇ ਸੰਬੋਧਨ ਕਾਰਕ ਵਿਚ ਆਉਣ ਸਮੇਂ 'ਕੰਨਾ (ਆ)'-ਅੰਤਿਕ ਸ਼ਬਦ ਕਾਰਕੀ ਪਿਛੇਤਰ '**ਲਾਂ (ੇ)**' ਸਹਿਤ ਆਉਂਦਾ ਹੈ ਭਾਵ ਇਸ ਦੇ ਅੰਤਲੇ ਕੰਨੇ (ਆ) ਦੀ ਥਾਂ ਕਾਰਕੀ ਪਿਛੇਤਰ '**ਲਾਂ (ੇ)**' ਲੱਗਦਾ ਹੈ।

ਅਧਿਕਰਣ ਕਾਰਕ ਦਾ ਇਕ ਵਚਨੀ ਕਾਰਕੀ ਪਿਛੇਤਰ ਭਾਵੇਂ '**ਦੁਲਾਵਾਂ (ੈ)**' ਹੈ ਪ੍ਰੰਤੂ ਇਸ ਕਾਰਕ ਦਾ ਕੋਈ ਸੰਬੰਧਕੀ ਪਦ ('ਮਹਿ', 'ਊਪਰਿ', 'ਵਿਚਿ' ਆਦਿ ) ਨਾਲ ਆਉਣ ਸਮੇਂ ਕੰਨਾ (ਆ)-ਅੰਤਿਕ ਪੁਲਿੰਗ ਨਾਂਵ ਨਾਲ ਕਾਰਕੀ-ਪਿਛੇਤਰ ਲਾਂ (ੇ) ਦੀ ਹੀ ਵਰਤੋਂ ਹੁੰਦੀ ਹੈ ਜਿਵੇਂ:-

ਅੰਧਿਆਰੇ ਮਹਿ, ਸਾਹੇ ਊਪਰਿ, ਤੇਰੇ ਭਾਣੇ ਵਿਚਿ ਆਦਿ ।

'**ਬ੍ਰਹਮੇ**', '**ਨਾਰਦੈ**' ਤੇ '**ਬਿਆਸੈ**' ਤਿੰਨਾਂ ਪਦਾਂ ਦੇ ਮੂਲ ਰੂਪ ਵੱਖ-ਵੱਖ ( **ਬ੍ਰਹਮਾ**', '**ਨਾਰਦ**' ਤੇ '**ਬਿਆਸ**') ਹਨ ਅਤੇ ਇਹ ਤਿੰਨੇ ਪਦ ਅਪਾਦਾਨ ਕਾਰਕ ਵਜੋਂ ਆਏ ਹਨ।

ਇਨ੍ਹਾਂ ਦੇ ਕ੍ਰਮ-ਵਾਰ ਅਰਥ **ਬ੍ਰਹਮਾ ਪਾਸੋਂ** ','**ਨਾਰਦ ਪਾਸੋਂ** ' ਤੇ '**ਬਿਆਸ ਪਾਸੋਂ**' ਹਨ।

ਬ੍ਰਹਮਾ' ਪਦ ਕੰਨਾ (ਆ) -ਅੰਤਿਕ ਹੈ। ਇਸ ਲਈ ਇਸ ਨਾਲ ਅਪਾਦਾਨ ਕਾਰਕ ਦੇ ਕਾਰਕੀ ਪਿਛੇਤਰ '**ਲਾਂ (ੇ)**' ਦੀ ਵਰਤੋਂ ਕੀਤੀ ਗਈ ਹੈ।

'ਨਾਰਦ' ਤੇ 'ਬਿਆਸ' ਦੋਵੇਂ ਪਦ ਮੁਕਤਾ (ਅ) -ਅੰਤਿਕ ਹਨ।ਇਸ ਲਈ ਇਨ੍ਹਾਂ ਨਾਲ ਅਪਾਦਾਨ ਕਾਰਕ ਦੇ ਕਾਰਕੀ ਪਿਛੇਤਰ '**ਦੁਲਾਵਾਂ (ੈ)**' ਦੀ ਵਰਤੋਂ ਕੀਤੀ ਗਈ ਹੈ।

ਅਖੀਰ ਵਿਚ ਇਨ੍ਹਾਂ ਵਿਚਾਰ ਅਧੀਨ ਤੁਕਾਂ ਦੇ ਕੀਤੇ ਜਾ ਸਕਣ ਵਾਲੇ ਅਰਥ ਇਸ ਪ੍ਰਕਾਰ ਦਿੱਤੇ ਹਨ।

ਭਾਈ ਨੇ ਗੁਰ ਬਿਨੁ ਗਿਆਨੁ ਨ ਹੋਇ॥

ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ॥ (ਪੰਨਾ ੫੯)

**ਅਰਥ:** ਹੇ ਭਾਈ ਗੁਰੂ ਤੋਂ ਬਿਨਾ ਆਤਮਿਕ ਜੀਵਨ ਦਾ ਗਿਆਨ ਪ੍ਰਾਪਤ ਨਹੀਂ ਹੋ ਸਕਦਾ ਭਾਵ ਪ੍ਰਭ ਨਾਲ ਡੂੰਘੀ ਸਾਂਝ ਨਹੀਂ ਹੋ ਸਕਦੀ। (ਇਹ ਗੱਲ ਭਾਵੇਂ ਤੁਸੀਂ) ਕੋਈ ਵੀ ਬ੍ਰਹਮਾ ਪਾਸੋਂ, ਨਾਰਦ ਪਾਸੋਂ ਜਾਂ ਵੇਦਾਂ ਦੇ (ਰਚਣਹਾਰ ਰਿਸ਼ੀ) ਬਿਆਨ ਪਾਸੋਂ ਪੁੱਛ ਲਵੋ।

"**ਊਹਾ ਕਾਮਿ ਨ ਆਵੈ ਇਹ ਬਿਧਿ ਓਹੁ ਲੋਗਨ ਹੀ ਪਤੀਆਵੈ**" ਲੇਖ ਵਿਚ ਇਹ ਦਰਸਾਇਆ ਹੈ ਕਿ ਫਰੀਦਕੋਟ ਸਟੀਕ ਵਾਲੇ, ਪ੍ਰੋ. ਸਾਹਿਬ ਸਿੰਘ ਤੇ ਭਾਈ ਵੀਰ ਸਿੰਘ ਨੇ **ਤੀਰਥਿ** ਪਦ ਦਾ ਪੁਲਿੰਗ ਇਕ-ਵਚਨ ਵਾਲਾ ਦਰੁਸਤ ਅਰਥ **ਤੀਰਥ ਉੱਤੇ**' ਕੀਤਾ ਹੈ।ਗੁਰਬਾਣੀ ਦੀ ਨਿਯਮਾਵਲੀ ਅਨੁਸਾਰ ਇਸ ਪਦ ਦੇ ਅੰਤਲੇ **ਥ** ਨੂੰ ਲੱਗੀ **ਸਿਹਾਰੀ (ਿ)** ਨੂੰ ਬਾਕੀ ਵਿਦਵਾਨਾਂ ਨੇ ਧਿਆਨ ਵਿਚ ਨਾ ਰੱਖਦੇ ਹੋਏ ਇਸ ਦਾ ਅਰਥ **ਤੀਰਥਾਂ ਉੱਪਰ**

ਕੀਤਾ ਹੈ ਪ੍ਰੰਤੂ ਗੁਰਬਾਣੀ ਵਿਚ **ਤੀਰਥਾਂ ਉੱਪਰ** ਅਰਥ ਦੇਣ ਵਾਲੇ ਪਦ ਦਾ ਅੰਤਲਾ **ਥ** ਬਿਨਾ ਸਿਹਾਰੀ (ਇ) ਤੋਂ ਹਰ ਥਾਂ ਮੁਕਤਾ ਰੂਪ ਵਿਚ (**ਤੀਰਥ**) ਹੀ ਅੰਕਿਤ ਕੀਤਾ ਹੋਇਆ ਮਿਲਦਾ ਹੈ। ਲੇਖ ਵਿਚਲੀਆਂ ਦੋਹਾਂ ਤੁਕਾਂ ਵਿੱਚ ਆਏ ਤਿੰਨਾਂ ਪਦਾਂ **ਤੀਰਥਿ** , **ਓਹੁ** ਤੇ '**ਲੋਗਨ**' ਦੀ ਵਿਚਾਰ ਕਰਦਿਆਂ ਪਹਿਲਾਂ **ਤੀਰਥ** ਪਦ ਦੇ ਛੇ ਰੂਪ (ਤੀਰਥ, ਤੀਰਥਿ, ਤੀਰਥੀ, ਤੀਰਥੁ, ਤੀਰਥਾ, ਤੀਰਥਹ) ਦਿੱਤੇ ਹਨ, ਫਿਰ ਇਨ੍ਹਾਂ ਦੀ ਚਾਰ ਕਾਰਕਾਂ (ਕਰਤਾ, ਕਰਮ, ਸੰਬੰਧ ਤੇ ਅਧਿਕਰਣ ਕਾਰਕ) ਵਜੋਂ ਕੀਤੀ ਹੋਈ ਵਰਤੋਂ ਰਾਹੀਂ ਇਹ ਵਰਨਣ ਕੀਤਾ ਹੈ ਕਿ '**ਤੀਰਥਿ**' ਪਦ ਦੇ ਅੰਤਲੇ **ਥ** ,ਨੂੰ ਲੱਗੀ **ਸਿਹਾਰੀ (ਇ)** ਇਸ ਪਦ ਨੂੰ ਪੁਲਿੰਗ ਇਕ-ਵਚਨ ਅਧਿਕਰਣ ਕਾਰਕ ਦਰਸਾਉਂਦੀ ਹੈ ਇਸ ਲਈ ਇਸ ਦਾ ਬਹੁ ਵਚਨ ਵਾਲਾ ਅਰਥ **ਤੀਰਥਾਂ ਉੱਪਰ** ਨਹੀਂ ਸਗੋਂ ਇਕ ਵਚਨ ਵਾਲਾ ਅਰਥ '**ਤੀਰਥ ਉੱਤੇ**' ਕਰਨਾ ਹੀ ਯੋਗ ਹੈ। **ਤੀਰਥਾਂ ਉੱਪਰ** ਅਰਥ ਦੇਣ ਵਾਲਾ ਜੋ ਪੁਲਿੰਗ ਬਹੁ-ਵਚਨ ਅਧਿਕਰਣ ਕਾਰਕ ਵਜੋਂ ਵਰਤਿਆ ਪਦ ਹੈ, ਉਸ ਦਾ ਅੰਤਲਾ ਥ ਕਿਤੇ ਵੀ ਸਿਹਾਰੀ (ਇ) ਸਹਿਤ ਨਹੀਂ ਸਗੋਂ ਹਰ ਥਾਂ ਮੁਕਤਾ ਰੂਪ ਵਿਚ (**ਤੀਰਥ**) ਹੀ ਆਉਂਦਾ ਹੈ।ਜਿਵੇਂ:-

ਕੋਈ ਨਾਵੈ **ਤੀਰਥਿ** ਕੋਈ ਹਜ ਜਾਇ॥ (ਪੰਨਾ ੮੮੫)

**ਤੀਰਥਿ** ਨਾਇ ਕਹਾ ਸੁਚਿ ਸੈਲੁ॥ (ਪੰਨਾ ੧੧੪੯)

**ਤੀਰਥ** ਨਾਇ ਨ ਉਤਰਸਿ ਮੈਲੁ॥ (ਪੰਨਾ ੮੮੦)

ਜੈ ਕਾਰਣਿ ਤਟਿ **ਤੀਰਥ** ਜਾਹੀ॥

ਰਤਨ ਪਦਾਰਥ ਘਟ ਹੀ ਮਾਹੀ॥(ਪੰਨਾ ੧੫੨)

**ਪਦ ਅਰਥ**:-**ਤੀਰਥਿ** (ਪੁ: ਇ: ਵ: ਅਧਿ: ਕਾ:) = ਤੀਰਥ ਉੱਤੇ। **ਤੀਰਥ** (ਪੁ: ਬ: ਵ: ਅਧਿ: ਕਾ:) =ਤੀਰਥਾਂ ਉੱਪਰ।

**ਓਹ** ਪਦ ਅਨਪੁਰਖ-ਵਾਚੀ ਪੜਨਾਂਵ ਹੈ। ਇਸ ਦੇ ਲਿੰਗ/ਵਚਨ ਆਧਾਰਿਤ ਗੁਰਬਾਣੀ ਵਿਚ ਆਏ ਤਿੰਨ ਵੱਖ-ਵੱਖ ਰੂਪਾਂ (ਓਹੁ, ਓਹ ਤੇ ਓਹਿ) ਦੀ ਕਰਤਾ ਤੇ ਕਰਮ, ਦੋ ਕਾਰਕਾਂ ਵਜੋਂ ਕੀਤੀ ਵਰਤੋਂ ਰਾਹੀਂ ਦੱਸਿਆ ਹੈ ਕਿ **ਓਹੁ** ਪਦ, ਅਨਪੁਰਖ-ਵਾਚੀ ਪੁਲਿੰਗ ਇਕ ਵਚਨ ਪੜਨਾਂਵ ਹੈ ਜਿਸ ਦੀ ਲੇਖ ਵਿਚਲੀਆਂ ਤੁਕਾਂ ਅੰਦਰ ਕਰਤਾ ਕਾਰਕ ਵਜੋਂ ਵਰਤੋਂ ਹੋਈ ਹੈ। ਇਸ ਦਾ ਅਰਥ ਹੈ **ਉਹ (ਕਰਮ-ਕਾਂਡੀ ਮਨੁੱਖ)।**

ਇਸੇ ਤਰ੍ਹਾਂ ਗੁਰਬਾਣੀ ਵਿਚ ਕੁੱਲ ਅੱਠ ਵਾਰ ਅੰਕਿਤ ਪੁਲਿੰਗ ਬਹੁ-ਵਚਨ ਪਦ **ਲੋਗਨ** , ਜਿਸ ਦੀ ਚਾਰ ਕਾਰਕਾਂ (ਕਰਤਾ,ਸੰਪ੍ਰਦਾਨ,ਅਪਾਦਾਨ ਤੇ ਸੰਬੰਧ ਕਾਰਕ) ਵਜੋਂ ਕੀਤੀ ਵਰਤੋਂ ਰਾਹੀਂ ਦੱਸਿਆ ਹੈ ਕਿ ਲੇਖ ਵਿਚ ਆਇਆ ਇਹ ਪਦ ਸੰਪ੍ਰਦਾਨ ਕਾਰਕ ਬਹੁ ਵਚਨ ਵਜੋਂ ਆਇਆ ਹੈ ਜਿਸ ਦਾ ਅਰਥ ਹੈ **ਲੋਕਾਂ** ਅਤੇ ਅਖੀਰ ਵਿਚ ਇਨ੍ਹਾਂ ਤੁਕਾਂ ਦੇ ਗੁਰਬਾਣੀ ਨਿਯਮਾਵਲੀ ਅਨੁਸਾਰ ਹੋ ਸਕਣ ਵਾਲੇ ਅਰਥ ਇਸ ਪ੍ਰਕਾਰ ਪ੍ਰਸਤੁਤ ਕੀਤੇ ਹਨ:

"ਕਰਮ-ਕਾਂਡੀ ਮਨੁੱਖ ਦਾ ਕੀਤਾ ਗਿਆ ਕੋਈ ਵੀ ਕਰਮ-ਕਾਂਡ ਪ੍ਰਭੂ ਦੀ ਹਜ਼ੂਰੀ ਵਿਚ ਪ੍ਰਵਾਨ ਨਹੀਂ ਹੁੰਦਾ, **ਉਹ** (ਕਰਮ-ਕਾਂਡੀ ਮਨੁੱਖ ਇਸ ਵਿਧੀ ਨਾਲ ਆਪਣੇ ਧਰਮੀ ਹੋਣ ਸੰਬੰਧੀ ਸਿਰਫ਼ ) **ਲੋਕਾਂ** ਨੂੰ ਹੀ ਪਰਚਾ ਸਕਦਾ ਹੈ (ਪ੍ਰਭੂ ਨੂੰ ਨਹੀਂ)।"

੭. **ਸੂਤਕਿ ਕਰਮ ਨ ਪੂਜਾ ਹੋਇ** ਲੇਖ ਵਿਚ ਦਰਸਾਇਆ ਹੈ ਕਿ ਗਿਆਨੀ ਬਿਸ਼ਨ ਸਿੰਘ ਨੇ '**ਕਰਮਨ**' ਪਦ ਜੁੜਤ ਰੂਪ ਵਿਚ ਮੰਨ ਕੇ ਇਸ ਦਾ ਅਰਥ ਪੂਜਾ ਆਦਿਕ ਕਰਮਾਂ ਦੇ ਵਿਚ ਵੀ ਸੂਤਕ ਹੁੰਦਾ ਹੈ ਕੀਤਾ ਹੈ ਪ੍ਰੰਤੂ ਟਕਸਾਲ ਮਹਿਤਾ ਨੇ ਇਸ ਨੂੰ ਜੁੜਤ ਪਦ '**ਕਰਮਨ**' ਮੰਨਦੇ ਹੋਏ ਇਸ ਦਾ ਅਰਥ ਕੀਤਾ ਹੈ:- ਜਿਸ ਕਰਮ ਕਰਦਿਆਂ ਸੂਤਕ ਹੋ ਜਾਵੇ ਉਹ ਪੂਜਾ ਕੀਤੀ ਸਫਲ ਨਹੀਂ ਹੁੰਦੀ ।

ਉਪਰੋਕਤ ਦੋਨਾਂ ਵਿਆਖਿਆਕਾਰਾਂ ਤੋਂ ਬਿਨਾ ਬਾਕੀ ਸਭ ਵਿਦਵਾਨਾਂ ਨੇ ਇਸ ਪਦ ਜੁੜਤ ਰੂਪ ਵਿਚ '**ਕਰਮਨ**' ਨਾ ਮੰਨ ਕੇ ਇਸ ਨੂੰ ਪਦ ਛੇਦ ਰੂਪ ਵਿਚ **ਕਰਮ** ਨ ਮੰਨਿਆ ਹੈ।

ਇਸ ਉਪਰੰਤ ਗੁਰਬਾਣੀ ਅੰਦਰ ਅੰਕਿਤ **ਸੂਤਕ** ਪਦ ਦੇ ਤਿੰਨ ਵੱਖ-ਵੱਖ ਰੂਪ **ਸੂਤਕੁ** , **ਸੂਤਕ** ਤੇ **ਸੂਤਕਿ**ਕੇ ਇਨ੍ਹਾਂ ਰੂਪਾਂ ਦੀ ਤਿੰਨ ਕਾਰਕਾਂ (ਕਰਤਾ, ਸੰਬੰਧ ਤੇ ਅਧਿਕਰਣ) ਵਿਚ ਕੀਤੀ ਵਰਤੋਂ ਰਾਹੀ ਇਹ ਤੱਥ ਉਜਾਗਰ ਕੀਤਾ ਹੈ ਕਿ ਗੁਰਬਾਣੀ ਦੀ ਨਿਯਮਾਵਲੀ ਅਨੁਸਾਰ '**ਸੂਤਕੁ**' ਪਦ ਪੁਲਿੰਗ ਇਕ ਵਚਨ ਭਾਵ-ਵਾਚਕ ਨਾਉਂ ਹੈ ਜਿਸ ਦਾ ਅਰਥ ਹੈ ਕਿਸੇ ਜੀਵ ਦੇ ਜਨਮ ਲੈਣ ਸਮੇਂ ਘਰ ਵਿਚ ਪੈਦਾ ਹੋਇਆ ਮੈਲਾਪਣ (ਅਪਵਿੱਤਰਤਾ/ਮਲੀਨਤਾ/ ਭਿੱਟ)। **ਸੂਤਕਿ** ਪਦ ਪੁਲਿੰਗ ਇਕ-ਵਚਨ ਅਧਿਕਰਣ ਕਾਰਕ ਹੈ ਜਿਸ ਦਾ ਅਰਥ ਹੈ ਸੂਤਕ (ਦੇ ਭਰਮ) ਵਿਚ:-

ਨਾਨਕ **ਸੂਤਕਿ** ਜਨਮਿ ਮਰੀਜੈ ॥ (ਆਸਾ ਮ: ੧, ਅੰਗ ੪੧੩)

ਅਖੀਰ ਵਿਚ ਤਤਸਾਰ ਇਹ ਪ੍ਰਗਟ ਕੀਤਾ ਹੈ ਕਿ ਇਸ ਲੇਖ ਦੀਆਂ ਵਿਚਾਰ ਅਧੀਨ ਤੁਕਾਂ ਦੇ ਸਹੀ ਅਰਥਾਂ ਲਈ ਜਿੱਥੇ ਗੁਰਬਾਣੀ ਦੀ ਲਗ-ਮਾਤ੍ਰੀ ਨਿਯਮਾਵਲੀ ਨੂੰ ਧਿਆਨ ਵਿਚ ਰੱਖਣਾ ਜ਼ਰੂਰੀ ਹੈ ਉਥੇ ਇਨ੍ਹਾਂ ਤੁਕਾਂ ਵਾਲੇ ਇਸ ਸ਼ਬਦ ਦੇ ਰਹਾਉ ਦੇ ਪਦੇ ਨੂੰ ਵੀ ਦ੍ਰਿਸ਼ਟੀ-ਗੋਚਰ ਕਰਨ ਨਾਲ ਹੀ ਸੰਬੰਧਿਤ ਤੁਕਾਂ ਦੇ ਸਹੀ ਅਰਥ ਹੋ ਸਕਦੇ ਹਨ। ਸ਼ਬਦ ਦਾ ਕੇਂਦਰੀ ਭਾਵ ਦਰਸਾਉਣ ਵਾਲੇ ਰਹਾਉ ਦੇ ਪਦੇ ਵਿਚ ਦੱਸਿਆ ਹੈ ਕਿ ਗੁਰੂ ਤੋਂ ਬੇਮੁਖ ਮਨੁੱਖ ਦਾ ਸੂਤਕ (ਵਾਲਾ ਭਰਮ ਉਤਨਾ ਚਿਰ) ਕਦੇ ਵੀ ਨਹੀਂ ਖਤਮ ਹੁੰਦਾ (ਅਤੇ ਉਸ ਦਾ ਮਨ ਪਵਿੱਤਰ ਨਹੀਂ ਹੁੰਦਾ) ਜਿਤਨਾ ਚਿਰ (ਉਹ ਗੁਰੂ ਦੇ) ਉਪਦੇਸ਼ ਦੁਆਰਾ ਪ੍ਰਭੂ ਦੇ ਨਾਮ ਵਿਚ ਨਹੀਂ ਜੁੜਦਾ। ਇਸ ਦੀ ਰੌਸ਼ਨੀ ਵਿਚ ਹੀ ਵਿਚਾਰ ਅਧੀਨ ਤੁਕਾਂ (**ਸੁਤਕਿ** ਕਰਮ ਨ ਪੂਜਾ ਹੋਇ॥ ਨਾਮਿ ਰਤੇ ਮਨੁ ਨਿਰਮਲੁ ਹੋਇ ॥) ਦੇ ਹੇਠ ਲਿਖੇ ਅਰਥਾਂ ਦੀ ਸੰਭਾਵਨਾ ਪ੍ਰਗਟਾਈ ਹੈ:-

ਸੂਤਕ (ਦੇ ਭਰਮ) ਵਿਚ (ਕੀਤੇ ਹੋਏ ਧਾਰਮਿਕ) ਕਰਮਾਂ ਨਾਲ (ਮਨ ਪਵਿੱਤਰ ਨਹੀਂ ਹੋ ਸਕਦਾ), (ਦੇਵ) ਪੂਜਾ (ਵੀ ਮਨ ਨੂੰ ਪਵਿੱਤਰ ਕਰਨ ਵਿਚ ਸਹਾਇਕ) ਨਹੀਂ ਹੁੰਦੀ।

(ਕੇਵਲ ਪ੍ਰਭੂ) ਨਾਮ ਵਿਚ (ਖੁਦ ਨੂੰ) ਰੰਗ ਕੇ ਹੀ ਮਨ ਪਵਿੱਤਰ ਹੋ ਸਕਦਾ ਹੈ।

੮. **ਮਾਇਆ ਕਰਿ ਮੂਲ ਜੰਤ੍ਰ ਭਰਮਾਏ** ਲੇਖ ਵਿਚ ਦੱਸਿਆ ਹੈ ਕਿ **ਮੂਲੁ ਜੰਤ੍ਰ** ਇਕੱਠਾ ਪਾਠ ਨਹੀਂ ਹੈ। ਕੁਝ ਵਿਦਵਾਨਾਂ ਨੇ **ਜੰਤ੍ਰ** ਪਦ ਦਾ ਪੁਲਿੰਗ ਇਕ-ਵਚਨ ਵਾਲਾ ਅਰਥ **ਪੰਘੂੜਾ** ਕੀਤਾ ਹੈ ਪ੍ਰੰਤੂ ਮੁਕਤਾ (ਅ)-ਅੰਤਿਕ ਪਦ **ਜੰਤ੍ਰ** ਗੁਰਬਾਣੀ ਦੀ ਨਿਯਮਾਵਲੀ ਅਨੁਸਾਰ ਪੁਲਿੰਗ ਇਕ-ਵਚਨ ਨਹੀਂ ਹੈ, ਇਸ ਲਈ ਇਸ ਦਾ ਅਰਥ **ਪੰਘੂੜਾ** ਨਹੀਂ ਹੋ ਸਕਦਾ। ਇਹ ਪਦ ਮੁਕਤਾ (ਅ)-ਅੰਤਿਕ ਹੋਣ ਕਰ ਕੇ ਬਹੁ ਵਚਨ ਹੈ। ਇਸੇ ਤਰ੍ਹਾਂ ਹੀ **ਮੂਲੁ** ਪਦ ਦਾ **'ਲ'** ਵੀ ਔਂਕੜ ਸਹਿਤ (**ਲੁ**) ਹੋਣ ਕਾਰਨ ਇਹ ਪਦ ਪੁਲਿੰਗ ਇਕ-ਵਚਨ ਨਾਂਵ ਹੈ।

ਇਸ ਵਿਆਕਰਣਿਕ ਨੁਕਤੇ ਨੂੰ ਖੋਲ੍ਹਣ ਲਈ ਇਨ੍ਹਾਂ ਤੁਕਾਂ ਵਿਚਲੇ ਦੋਵੇਂ ਪਦਾਂ **ਮੂਲੁ** ਤੇ **ਜੰਤ੍ਰ** ਦੇ ਗੁਰਬਾਣੀ ਵਿਚ ਆਏ ਵੱਖ-ਵੱਖ ਰੂਪਾਂ ਦੀ ਦੀਰਘ ਵਿਚਾਰ ਕੀਤੀ ਹੈ।

ਮੂਲੁ ਪਦ ਦੇ ਤਿੰਨ ਰੂਪਾਂ ( **ਮੂਲੁ** , **ਮੂਲਿ** ਤੇ **ਮੂਲਈ**)ਪੰਜ ਕਾਰਕਾਂ (ਕਰਤਾ, ਕਰਮ, ਅਧਿਕਰਣ, ਅਪਾਦਾਨ ਤੇ ਸੰਬੰਧ ਕਾਰਕ) ਵਜੋਂ ਹੋਈ ਵਰਤੋਂ ਦੁਆਰਾ ਦਰਸਾਇਆ ਹੈ ਕਿ ਲੇਖ ਵਿਚਲੀ ਤੁਕ ਅੰਦਰ ਤੇ ਹੋਰ ਥਾਈਂ ਵੀ ਇਹ **ਮੂਲੁ** ਪਦ ਕਰਮ ਕਾਰਕ ਵਜੋਂ ਵਰਤਿਆ ਗਿਆ ਹੈ। ਜਿਵੇਂ:-

**ਮੂਲੁ** ਸਮਾਲਹੁ ਅਚੇਤ ਗਵਾਰਾ॥ (ਪੰਨਾ ੩੭੪)

ਮਨ ਤੂੰ ਜੋਤਿ ਸਰੂਪੁ ਹੈ ਆਪਣਾ **ਮੂਲੁ** ਪਛਾਣੁ॥ (ਪੰਨਾ ੪੪੧)

**ਪਦ ਅਰਥ**:-

**ਮੂਲੁ** (ਪੁਲਿੰਗ ਇਕ-ਵਚਨ ਕਰਮ ਕਾਰਕ) = (ਆਪਣੀ ਜ਼ਿੰਦਗੀ ਦੇ) ਮੂਲ/ਮੁੱਢ ਨੂੰ, (ਆਪਣੇ ਜੀਵਨ ਦੇ) ਅਸਲੇ ਨੂੰ, ਪ੍ਰਭੂ/ਕਰਤਾਰ ਨੂੰ ।

ਇਸੇ ਤਰ੍ਹਾਂ ਹੀ '**ਜੰਤ੍ਰ**' ਪਦ ਦੇ ਤਿੰਨ ਰੂਪਾਂ **ਜੰਤ੍ਰ, ਜੰਤ ਤੇ ਜੰਤੁ** ਦੀ ਤਿੰਨ ਕਾਰਕਾਂ (ਕਰਤਾ,ਕਰਮ ਤੇ ਸੰਬੰਧ ਕਾਰਕ) ਵਜੋਂ ਹੋਈ ਵਰਤੋਂ ਦੁਆਰਾ ਦਰਸਾਇਆ ਹੈ ਕਿ ਲੇਖ ਨਾਲ ਸੰਬੰਧਿਤ ਤੁਕ ਤੋਂ ਇਲਾਵਾ ਹੋਰ ਥਾਈਂ ਵੀ ਇਹ **ਜੰਤ੍ਰ** ਪੁਲਿੰਗ ਬਹੁ-ਵਚਨ ਪਦ ਕਰਤਾ ਕਾਰਕ ਦੇ ਸਾਧਾਰਨ ਰੂਪ ਵਜੋਂ ਵਰਤਿਆ ਗਿਆ ਹੈ।ਜਿਵੇਂ:-

ਜੀਅ **ਜੰਤ੍ਰ** ਸਭਿ ਤਾ ਕੈ ਹਾਥ॥ (ਪੰਨਾ ੨੯੨)

**ਪਦ ਅਰਥ**:-**ਜੰਤ੍ਰ**=ਜੀਵ

ਤਤਸਾਰ ਇਹ ਪ੍ਰਗਟਾਇਆ ਹੈ ਕਿ ਗੁਰਬਾਣੀ ਦੀ ਲਗ-ਮਾਤ੍ਰੀ ਨਿਯਮਾਵਲੀ ਅਨੁਸਾਰ ਪੁਲਿੰਗ ਇਕ-ਵਚਨ ਪਦ '**ਮੂਲੁ**' ਦੀ ਕਰਮ ਕਾਰਕ ਵਜੋਂ ਵਰਤੋਂ ਹੋਈ ਹੈ । ਇਸ ਦਾ ਅਰਥ ਹੈ **ਮੂਲ, ਮੁੱਢ, ਅਧਾਰ,ਆਸਰਾ**। **ਜੰਤ੍ਰ** , ਪੁਲਿੰਗ ਬਹੁ-ਵਚਨ ਪਦ ਹੈ ਜੋ ਕਰਤਾ

ਕਾਰਕ ਦੇ ਸਾਧਾਰਨ ਰੂਪ ਵਜੋਂ ਆਇਆ ਹੈ ਜਿਸ ਦਾ ਅਰਥ **ਜੀਵ** ਹੈ। ਇਸ ਮੁਤਾਬਿਕ ਵਿਚਾਰ-ਅਧੀਨ ਤੁਕਾਂ ਦੇ ਕੀਤੇ ਜਾ ਸਕਣ ਵਾਲੇ ਇਹ ਅਰਥ ਦਰਸਾਏ ਹਨ:-(ਬਦਕਿਸਮਤ ਮਾਇਆਧਾਰੀ) ਜੀਵ (ਪ੍ਰਭੂ ਦੀ ਥਾਂ) ਮਾਇਆ ਨੂੰ (ਆਪਣੀ ਜ਼ਿੰਦਗੀ ਦਾ) ਆਸਰਾ ਬਣਾ ਕੇ (ਇਸ ਮਾਇਆ ਵਾਸਤੇ ਹੀ) ਭਟਕਦੇ ਰਹਿੰਦੇ ਹਨ, (ਇਸ) ਮਾਇਆ-ਮੋਹ (ਵਿਚ ਖਚਿਤ ਹੋਣ) ਕਰ ਕੇ ਹੀ ਉਹਨਾਂ ਨੂੰ ਪ੍ਰਭੂ ਜੀ ਵਿੱਸਰ ਜਾਂਦੇ ਹਨ।

੯. "**ਜਿਉ ਉਲਝਾਇਓ ਬਾਧ ਬੁਧਿ ਕਾ ਮਰਤਿਆ ਨਹੀ ਬਿਸਰਾਨੀ**" ਲੇਖ ਵਿਚ ਦੱਸਿਆ ਹੈ ਕਿ ਵੱਖ-ਵੱਖ ਟੀਕਾਕਾਰਾਂ ਵੱਲੋਂ ਇਸ ਤੁਕ ਦੇ ਦੋ ਪਾਠ ਮੰਨੇ ਗਏ ਹਨ:-

੧. ਜਿਉ ਉਲਝਾਇਓ ਬਾਧ ਬੁਧਿ[੧]; **ਕਾਮ ਰਤਿਆ** ਨਹੀ ਬਿਸਰਾਨੀ

੨. ਜਿਉ ਉਲਝਾਇਓ ਬਾਲ ਬੁਧਿ ਕਾ;**ਮਰਤਿਆ** ਨਹੀ ਬਿਸਰਾਨੀ

ਜਿੱਥੇ **ਬਾਧ ਬੁਧਿ** ਦਾ ਅਰਥ ਉਨ੍ਹਾਂ ਵੱਲੋਂ **ਨਾਸ ਬੁਧੀ, ਨਾਸ਼ ਕਰਨ ਵਾਲੀ ਬੁਧੀ, ਮਾਰੀ ਹੋਈ ਮੱਤ, ਮਿਥਿਆ / ਝੂਠੀ ਸਮਝ** ਤੇ **ਬਾਲ ਬੁਧਿ** ਦਾ ਅਰਥ **ਬਾਲਕਪੁਨੇ ਦੀ ਰੀਤੀ, ਬਾਲਕ ਦੀ ਬੁਧੀ** (ਸਮਾਨ ਸਾਦੇ ਦਿਲ ਵਾਲਾ, ਅਚੇਤ ਬੁਧੀ ਵਾਲਾ ਕੀਤਾ ਹੈ ਉਥੇ **ਕਾਮ ਰਤਿਆ** ਦਾ ਅਰਥ **ਕਾਮਨਾ ਵਿਚ ਰੱਤਾ ਹੋਇਆ, ਖਚਿਤ ਹੋਇਆ** ਕੀਤਾ ਹੈ।

ਜੱਥੇਦਾਰ ਵੇਦਾਂਤੀ ਜੀ ਵੱਲੋਂ ਪੰਡਿਤ ਹਜ਼ਾਰਾ ਸਿੰਘ, ਭਾਈ ਕਾਨ੍ਹ ਸਿੰਘ ਨਾਭਾ, ਪ੍ਰੋ: ਸਾਹਿਬ ਸਿੰਘ ਤੇ ਡਾ. ਜੋਧ ਸਿੰਘ ਆਦਿ ਵਿਦਵਾਨਾਂ ਦੇ ਜਿਉ ਉਲਝਾਇਓ ਬਾਧ ਬੁਧਿ ਕਾ **ਮਰਤਿਆ** ਨਹੀ ਬਿਸਰਾਨੀ ਤੁਕ ਵਿਚ ਅੰਕਿਤ ਪਾਠ ਨੂੰ ਗੁਰਬਾਣੀ ਨਿਯਮਾਵਲੀ ਮੁਤਾਬਿਕ ਦਰੁਸਤ ਮੰਨਦਿਆਂ ਇਸ ਦੇ ਅਰਥਾਂ ਨਾਲ ਸਹਿਮਤੀ ਪ੍ਰਗਟਾਈ ਹੈ। ਇਸ ਦੇ ਨਾਲ ਹੀ ਬਾਲ ਬੁਧਿ ਨਾਲ ਸੰਬੰਧਿਤ ਗੁਰਬਾਣੀ-ਪ੍ਰਮਾਣ ਦੇ ਕੇ ਇਹ ਤੱਥ ਵੀ ਪ੍ਰਗਟ ਕੀਤਾ ਹੈ ਕਿ **ਬਾਲਕਪੁਨੇ/ਲੜਕਪੁਨੇ** ਵਾਲੇ ਅਰਥ ਉਸ ਸਮੇਂ ਹੋਣਗੇ ਜਦੋਂ ਪਾਠ **ਬਾਲ ਬੁਧਿ** (ਨਿਰਛਲਤਾ, ਨਿਸ਼ਕਪਟਤਾ ਆਦਿ ਦੇ ਅਰਥ) ਰੂਪ ਵਿਚ ਹੋਵੇਗਾ। ਜਿਵੇਂ:-

ਪਾਇਓ **ਬਾਲ ਬੁਧਿ** ਸੁਖੁ ਰੇ ॥ (ਪੰਨਾ ੨੧੪)

ਧੰਨੈ ਸੇਵਿਆ **ਬਾਲ ਬੁਧਿ**॥ (ਪੰਨਾ ੧੧੯੨)

ਅਖੀਰ ਵਿਚ ਤਤਸਾਰ ਇਹ ਪ੍ਰਗਟ ਕੀਤਾ ਹੈ ਕਿ ਇਸ ਤੁਕ (ਜਿਉ ਉਲਝਾਇਓ ਬਾਧ ਬੁਧਿ ਕਾ ਮਰਤਿਆ ਨਹੀ ਬਿਸਰਾਨੀ) ਵਾਲੇ ਸ਼ਬਦ ਦੀ ਅਰੰਭਲੀ ਤੁਕ ਵਿਚ ੧੬-੧੩ ਮਾਤ੍ਰਾ, ਇਸ ਤੁਕ ਤੋਂ ਪਹਿਲੀ ਤੁਕ ਵਿਚ ੧੬-੧੨ ਮਾਤ੍ਰਾ ਅਤੇ ਇਸ ਤੁਕ ਦੀਆਂ ੧੬-੧੪ ਮਾਤ੍ਰਾ ਹਨ। ਇਨ੍ਹਾਂ ਤੁਕਾਂ ਦੇ ਪਹਿਲੇ ਅੱਧੇ ਹਿੱਸੇ ਦਾ ਬਿਸਰਾਮ ੧੬ ਮਾਤ੍ਰਾ ਉੱਪਰ ਆਉਂਦਾ ਹੈ। ਇਸ ਲਈ ਗੁਰਮਤਿ ਕਾਵਿ ਤੋਲ ਮੁਤਾਬਿਕ ਇਸ ਤੁਕ ਵਿਚ **ਬੁਧਿ ਕਾ** ਪਦ ਉੱਪਰ ਵਿਸ਼ਰਾਮ ਦੇ ਕੇ ਇਸ ਦਾ ਪਾਠ ਤੇ ਗਾਇਨ ਕਰਨ ਨੂੰ ਹੀ ਉਚਿਤ ਦਰਸਾਇਆ ਹੈ।

ਬੁਰਹਾਨਪੁਰ ਵਾਲੀ ਹੱਥ-ਲਿਖਤ ਬੀੜ ਵਿਚ **ਕਾਮ** ਪਦ ਦਾ **ਮ'** ਅੱਖਰ ਸਿਹਾਰੀ ( ਿ ) ਸਹਿਤ (**ਕਾਮਿ**) ਅੰਕਿਤ ਹੈ। ਇਸ ਤੱਥ ਨੂੰ ਦੂਜੀਆਂ ਹੱਥ ਲਿਖਤ ਬੀੜਾਂ ਜਿਨ੍ਹਾਂ ਵਿਚ **ਕਾਮ** ਪਦ ਦਾ **ਮ'** ਅੱਖਰ ਮੁਕਤਾ ਹੈ ਅਤੇ ਸਿਹਾਰੀ ( ਿ ) ਸਹਿਤ (ਕਾਮਿ) ਅੰਕਿਤ ਨਹੀਂ ਹੈ **ਉਨ੍ਹਾਂ ਬੀੜਾਂ ਦੀ ਰੌਸ਼ਨੀ ਵਿਚ** ਬੁਰਹਾਨਪੁਰੀ ਬੀੜ ਵਿਚ **ਲਿਖਾਰੀ ਦੀ ਕਲਮ ਦੀ ਉਕਾਈ ਜਾਪਣ**" ਵਾਲੇ ਵਿਚਾਰ ਨਾਲ ਸਹਿਮਤੀ ਪ੍ਰਗਟਾਈ ਹੈ।

ਇਸ ਤੁਕ ਵਿਚ ਆਇਆ ਪਦ **ਮਰਤਿਆ** (ਜੋ ਕਿਰਿਆ ਫਲ ਕਿਰਦੰਤ ਹੈ), ਦੇ ਅਰਥ ਮਰਨ ਨਾਲ, ਮਰਦੇ ਸਮੇਂ ਤੱਕ ਕੀਤੇ ਹਨ ਕਿਉਂਕਿ ਗੁਰਬਾਣੀ ਵਿਚ ਹੋਰ ਥਾਈਂ ਵੀ ਕਿਰਿਆ ਫਲ ਕਿਰਦੰਤ ਵਜੋਂ ਇਸ ਤਰ੍ਹਾਂ ਦੇ ਪਦ ਅੰਕਿਤ ਹਨ। ਜਿਵੇਂ :-ਕਰਤਿਆ, ਕਰਦਿਆ, ਜਪਤਿਆ, ਜਪਦਿਆ, ਜਪੇਦਿਆ, ਡਰਤਿਆ, ਢਹਤਿਆ, ਢਹੰਦਿਆ, ਜੀਵਤਿਆ, ਜੀਵਦਿਆ, ਮਰਦਿਆ, ਹਸੰਦਿਆ, ਖੇਲੰਦਿਆ, ਪੈਨੰਦਿਆ, ਖਾਵੰਦਿਆ, ਤਰੰਦਿਆ, ਨਾਵੰਦਿਆ, ਬਹੰਦਿਆ, ਦੇਖਦਿਆ, ਵੇਖਦਿਆ।

ਗੁਰਬਾਣੀ ਦੀ ਲਗ-ਮਾਤ੍ਰੀ ਨਿਯਮਾਵਲੀ ਦੀ ਰੌਸ਼ਨੀ ਵਿਚ ਕੀਤੀ ਗਈ ਇਸ ਸਾਰੀ ਵਿਚਾਰ ਦੇ ਮੱਦੇ-ਨਜ਼ਰ ਵਿਚਾਰ ਅਧੀਨ ਤੁਕ ਦੇ ਕੀਤੇ ਜਾ ਸਕਣ ਵਾਲੇ ਇਹ ਅਰਥ ਦਰਸਾਏ ਹਨ:-

ਜਿਉ ਉਲਝਾਇਓ ਬਾਧ ਬੁਧਿ ਕਾ **ਮਰਤਿਆ** ਨਹੀ ਬਿਸਰਾਨੀ ॥ (੨੪੨)

ਵਿਨਾਸ਼ਕਾਰੀ ਬੁੱਧੀ ਦਾ ਉਲਝਾਇਆ ਹੋਇਆ ਭਾਵ ਮਾਰੀ ਹੋਈ ਮੱਤ ਵਾਲਾ (ਇਹ ਜੀਵ) ਜਿਵੇਂ (ਹੀ ਜਵਾਨ ਅਵਸਥਾ ਸਮੇਂ ਮਾਇਆ-ਮੋਹ ਵਿਚ ਫਸ ਗਿਆ ਤਿਵੇਂ ਹੀ ਫਿਰ ਇਹ) ਮਰਦੇ ਦਮ ਤਕ ਉਸ ਤੋਂ ਵਿੱਸਰਦੀ ਨਹੀਂ ਹੈ ਭਾਵ ਉਸ ਦਾ ਖਹਿੜਾ ਨਹੀਂ ਛੱਡਦੀ।

"**ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ**" ਲੇਖ ਵਿਚ ਦੱਸਿਆ ਹੈ ਕਿ ਭਿੰਡਰਾਂ ਵਾਲੀ ਟਕਸਾਲ ਨੇ ਪਹਿਲਾ ਪਾਠ '**ਮਨਸਾ**' (ਜੁੜਤ) ਤੇ ਅਰਥ '**ਵਾਸ਼ਨਾ**' ਕੀਤਾ ਹੈ।ਦੂਜਾ ਪਾਠ ਟਕਸਾਲ ਨੇ ਬਾਕੀ ਸਾਰੇ ਵਿਦਵਾਨਾਂ ਦੀ ਤਰ੍ਹਾਂ '**ਮਨ ਸਾ**' (ਪਦ-ਛੇਦ) ਕਰ ਕੇ '**ਸਾ**' ਨੂੰ ਵੱਖਰਾ ਕਰ ਕੇ ਇਸ ਦੇ ਅਰਥ '**ਵਰਗਾ**' ਕੀਤੇ ਹਨ। ਗੁਰਬਾਣੀ ਵਿਚ **ਮਨਸਾ** ਤੇ '**ਸਾ**' ਦੋਵੇਂ ਪਦਾਂ ਦੀ ਵੱਖ-ਵੱਖ ਅਰਥਾਂ ਵਿਚ ਵਰਤੋਂ ਹੋਈ ਹੈ। **ਮਨਸਾ** ਪਦ ਦੀ ਕਾਰਕੀ ਵਰਤੋਂ ਰਾਹੀਂ ਦੱਸਿਆ ਹੈ ਕਿ ਪੁਲਿੰਗ ਹੋਣ ਤੇ ਇਹ ਪਦ **ਮਨ** ਤੇ **ਮਨੁੱਖ** ਵਾਲੇ ਅਰਥ ਰੱਖਦਾ ਹੈ ਪ੍ਰੰਤੂ ਇਸਤਰੀ ਲਿੰਗ ਹੋਣ ਤੇ ਇਸ ਪਦ ਦੇ ਅਰਥ ਹਨ ਮਨਸ਼ਾ, ਬਾਸ਼ਨਾ, ਇੱਛਾ, ਕਾਮਨਾ ਜਿਵੇਂ:-

ਮਨ ਕਾ ਕਹਿਆ **ਮਨਸਾ** ਕਰੈ॥ (ਪੰਨਾ ੯੩੨) **ਮਨਸਾ**=ਮਨੁੱਖ।

**ਮਨਸਾ** ਬਾਚਾ ਕਰਮਨਾ ਮੈ ਦੇਖੇ ਦੋਜਕ ਜਾਤ॥ (ਪੰਨਾ ੧੧੦੫) **ਮਨਸਾ** =ਮਨ ਕਰ ਕੇ।

**ਮਨਸਾ** ਧਾਰਿ ਜੋ ਘਰ ਤੇ ਆਵੈ॥ (ਪੰਨਾ ੧੦੩) **ਮਨਸਾ**=ਇੱਛਾ, ਕਾਮਨਾ।

ਦਾਸ ਜਨਾ ਕੀ **ਮਨਸਾ** ਪੂਰਿ ॥ (ਪੰਨਾ ੮੬੯)

(-------------)।

੨. '**ਸਾ**' ਪਦ ਗੁਰਬਾਣੀ ਵਿਚ ਪੁਲਿੰਗ ਇਕ ਵਚਨ ਸੰਬੰਧਕ, ਇਸਤਰੀ ਲਿੰਗ ਇਕ ਵਚਨ ਪੜਨਾਂਵ, ਇਸਤਰੀ ਲਿੰਗ ਇਕ ਵਚਨ ਵਿਸ਼ੇਸ਼ਣ ਵਜੋਂ ਆਉਣ ਤੋਂ ਇਲਾਵਾ ਪੂਰਨ ਭੂਤਕਾਲ ਕ੍ਰਿਆ ਵਿਚ ਵੀ ਵਰਤਿਆ ਹੋਇਆ ਦਰਸਾਇਆ ਹੈ। ਜਿਵੇਂ :-

ਹਰਿ **ਸਾ** ਪ੍ਰੀਤਮੁ ਕਰਿ ਮਨ ਮੀਤ ॥ (ਪੰਨਾ ੧੮੭)

('ਸਾ' ਸੰਬੰਧਕ = ਹਰੀ/ਪ੍ਰਭੂ ਵਰਗਾ)

ਤੁਮ **ਸਾ** ਮੀਤੁ ਨ ਅਵਰੁ ਕੋਈ॥ (ਪੰਨਾ ੩੫੬)

(-------- = ਤੇਰੇ ਵਰਗਾ)

**ਸਾ** ਬੰਦੀ ਤੇ ਲਈ ਛਡਾਇ॥ (ਪੰਨਾ ੩੭੪)

('ਸਾ' ਪੜਨਾਂਵ ਇ.ਲਿੰ. = ਉਹ)

**ਸਾ** ਸਾਪਨਿ ਹੋਇ ਜਗ ਕਉ ਖਾਈ॥ (ਪੰਨਾ ??)

(------------)

**ਸਾ** ਰੁਤਿ ਸੁਹਾਵੀ ਜਿਤੁ ਤੁਧੁ ਸਮਾਲੀ ॥ (ਪੰਨਾ ੯੭)

('ਸਾ' ਵਿਸ਼ੇ.ਇ.ਲਿੰ.=ਉਹ ਰੁੱਤ)

**ਸਾ** ਮਤਿ ਦੀਜੈ ਜਿਤੁ ਤੁਧੁ ਧਿਆਈ॥ (----------ਉਹ ਮਤਿ/ਬੁੱਧ)

**ਪੂਰਨ ਭੂਤਕਾਲ ਕ੍ਰਿਆ ਵਿਚ 'ਸਾ' ਪਦ ਦੀ ਵਰਤੋਂ**

ਝੂਠੁ ਬਾਤ **ਸਾ** ਸਚੁ ਕਰਿ ਜਾਤੀ॥ ( ਪੰਨਾ ੧੮੫)

(ਸਾ= ਸੀ)

ਜਿਚਰੁ ਦੂਜਾ ਭਰਮੁ **ਸਾ** ਅੰਮਾਲੀ ਤਿਚਰੁ ਮੈ ਜਾਣਿਆ ਪ੍ਰਭੁ ਦੂਰੇ॥

(ਪੰਨਾ ੫੬੪) (ਸਾ= ਸੀ)

ਵਿਚਾਰ ਅਧੀਨ ਤੁਕ ਵਿਚਲਾ ਪਦ **ਸਾ** ਵੀ ਸੰਬੰਧਕ ਹੈ ਜਿਸ ਦਾ ਅਰਥ ਹੈ **ਵਰਗਾ** । ਇਨ੍ਹਾਂ ਤੁਕਾਂ ਦੇ ਗੁਰਬਾਣੀ-ਨਿਯਮਾਵਲੀ ਅਨੁਸਾਰ ਕੀਤੇ ਜਾ ਸਕਣ ਵਾਲੇ ਅਰਥ ਇਹ ਦਰਸਾਏ ਹਨ:-

ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ

ਮਨ ਹੀ ਮਨ ਸਿਉ ਕਹੈ ਕਬੀਰਾ **ਮਨ ਸਾ** ਮਿਲਿਆ ਨ ਕੋਇ ॥ (ਪੰਨਾ ੩੪੨)

'ਮੰਮਾ' ਅੱਖਰ (ਇਹ ਦਰਸਾਉਂਦਾ ਹੈ ਕਿ ਸੰਸਾਰ ਵਿਚ ਜੀਵ ਦਾ ਜੋ ਅਸਲ ਵਰਤੋਂ-ਵਿਹਾਰ, ਲੈਣ-ਦੇਣ ਵਾਲਾ ਕੰਮ ਹੈ ਉਹ) ਕੰਮ ਮਨ ਨਾਲ ਹੈ (ਅਤੇ ਉਹ ਹੈ,ਇਸ ਨੂੰ ਵੱਸ ਵਿਚ ਕਰਨਾ।) ਮਨ ਨੂੰ ਵੱਸ ਵਿਚ ਕਰ ਕੇ ਹੀ (ਜੀਵਨ ਵਿਚ) ਸਫਲਤਾ (ਪ੍ਰਾਪਤ) ਹੁੰਦੀ ਹੈ। ਕਬੀਰ ਕਹਿੰਦਾ ਹੈ (ਕਿ ਮੇਰਾ ਵੀ ਅਸਲ ਕੰਮ) ਨਿਰੋਲ ਮਨ ਨਾਲ ਹੀ ਹੈ, ਮਨ **ਵਰਗਾ** (ਮਿੱਤਰ ਮੈਨੂੰ ਹੋਰ) ਕੋਈ ਨਹੀਂ ਮਿਲਿਆ।

**੧੧-" ਗੁਰਬਾਣੀ ਵਿਚ ਰਹਾਉ ਪਦ ਦੀ ਮਹੱਤਤਾ** " ਵਾਲੇ ਲੇਖ ਵਿਚ ਦੱਸਿਆ ਹੈ ਕਿ ਗੁਰਬਾਣੀ ਵਿੱਚ ਬਹੁਤ ਹੀ ਮਹੱਤਵ-ਪੂਰਨ ਸਥਾਨ ਰੱਖਣ ਵਾਲਾ '**ਰਹਾਉ**' ਦਾ ਪਦਾ ਜਦੋਂ ਕਿਸੇ ਸ਼ਬਦ ਵਿੱਚ ਆਉਂਦਾ ਹੈ ਤਾਂ ਇਸ ਨਾਲ ਸੰਬੰਧਤ ਤੁਕ/ਤੁਕਾਂ ਦੀ ਭੂਮਿਕਾ ਉਸ ਸ਼ਬਦ ਦੀ ਆਧਾਰਸ਼ਿਲਾ ਵਾਲੀ ਹੁੰਦੀ ਹੈ ਭਾਵ '**ਰਹਾਉ**' ਵਾਲੀ (ਆਂ) ਤੁਕ/ਤੁਕਾਂ ਵਿੱਚ ਸ਼ਬਦ ਦਾ ਕੇਂਦਰੀ ਭਾਵ ਦਰਜ ਹੁੰਦਾ ਹੈ। '**ਰਹਾਉ**' ਤੋਂ ਵੱਖਰੀਆਂ ਬਾਕੀ ਦੀਆਂ ਤੁਕਾਂ ਵਿੱਚ ਇਸੇ ਕੇਂਦਰੀ ਭਾਵ ਦਾ ਵਿਸਥਾਰ ਕੀਤਾ ਗਿਆ ਹੁੰਦਾ ਹੈ। ਇਸ ਲਈ ਸ਼ਬਦ ਦੀ ਵਿਆਖਿਆ ਕਰਨ ਸਮੇਂ ਇਸੇ ਕੇਂਦਰੀ ਭਾਵ ਅਰਥਾਤ '**ਰਹਾਉ**' ਦੀ (ਆਂ) ਤੁਕ/ਤੁਕਾਂ ਤੋਂ ਹੀ ਕਥਾ ਵਿਚਾਰ ਦਾ ਆਰੰਭ ਕਰਨਾ ਚਾਹੀਦਾ ਹੈ। ਇਸੇ ਤਰ੍ਹਾਂ ਕੀਰਤਨ ਕਰਨ ਸਮੇਂ ਵੀ ਇਹਨਾਂ '**ਰਹਾਉ**' ਵਾਲੀ (ਆਂ) ਤੁਕ/ਤੁਕਾਂ ਨੂੰ ਹੀ ਅਸਥਾਈ (ਬਾਰ-ਬਾਰ ਗਾਈ ਜਾਣ ਵਾਲੀ ਟੇਕ ਜਾਂ ਧਾਰਨਾ) ਬਣਾ ਕੇ ਹੀ ਕੀਰਤਨ ਦਾ ਆਰੰਭ ਕਰਨਾ ਚਾਹੀਦਾ ਹੈ।'**ਰਹਾਉ**' ਤੋਂ ਬਿਨਾ ਬਾਕੀ ਦੀਆਂ ਤੁਕਾਂ ਨੂੰ ਅੰਤਰੇ ਦੇ ਰੂਪ ਵਿੱਚ ਗਾਉਣਾ ਚਾਹੀਦਾ ਹੈ। ਧਿਆਨ ਰੱਖਣਯੋਗ ਗੱਲ ਇਹ ਹੈ ਕਿ ਜੇ '**ਰਹਾਉ**' ਵਾਲੀ ਤੁਕ ਨੂੰ ਅਸਥਾਈ ਬਨਾਉਣ ਦੀ ਥਾਂ ਉਸ ਸ਼ਬਦ ਦੀ ਕਿਸੇ ਹੋਰ ਤੁਕ ਨੂੰ ਅਸਥਾਈ ਬਣਾਇਆ ਜਾਵੇ ਤਾਂ ਸ਼ਬਦ ਦਾ ਪੂਰਾ ਭਾਵ ਹੀ ਬਦਲ ਜਾਂਦਾ ਹੈ ਅਰਥਾਤ ਉਸ ਸ਼ਬਦ ਦੇ ਸਹੀ ਅਰਥ ਗ੍ਰਹਿਣ ਨਹੀਂ ਕੀਤੇ ਜਾ ਸਕਦੇ। ਜਿਵੇਂ ਇੱਕ ਰਾਗ ਦੇ ਸ਼ਬਦ ਨੂੰ ਕਿਸੇ ਹੋਰ ਦੂਜੇ ਰਾਗ ਵਿੱਚ ਗਾਉਣ ਨਾਲ ਉਸ ਦਾ ਪ੍ਰਭਾਵ ਹੀ ਬਦਲ ਜਾਂਦਾ ਹੈ ਇਵੇਂ ਹੀ ਕੀਰਤਨ ਕਰਨ ਸਮੇਂ ਅਸਥਾਈ ਰੂਪ ਵਿਚ ਗਾਈ ਜਾਣ ਵਾਲੀ '**ਰਹਾਉ**' ਦੀ ਤੁਕ ਨੂੰ ਕਿਸੇ ਹੋਰ ਤੁਕ ਨਾਲ ਬਦਲਣ 'ਤੇ ਸ਼ਬਦ ਦਾ ਅਸਲ ਆਸ਼ਾ ਹੀ ਤਬਦੀਲ ਹੋ ਜਾਂਦਾ ਹੈ। ਗੁਰਬਾਣੀ ਵਿੱਚ ਇੱਕ-ਇੱਕ, ਦੋ-ਦੋ, ਤਿੰਨ-ਤਿੰਨ ਤੇ ਚਾਰ-ਚਾਰ ਤੁਕਾਂ ਵਾਲੇ '**ਰਹਾਉ**' ਦਰਸਾਕੇ ਅੰਕਿਤ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਕ ੨੫, ੧੫੬, ੯੦੨ ਉੱਪਰ ਅੰਕਿਤ ਦੋ ਵਾਰ ਆਏ '**ਰਹਾਉ**' ਵਾਲੇ ਕੁੱਲ ਤਿੰਨ ਸ਼ਬਦ ਪ੍ਰਸਤੁਤ ਕੀਤੇ ਹਨ। ਵੱਖ-ਵੱਖ ਪੰਨਿਆਂ ਉੱਪਰ ਦਰਜ '**ਰਹਾਉ ਦੂਜਾ**' ਵਾਲੇ ਕੁੱਲ ਪੰਝੀ ਸ਼ਬਦ ਦੇ ਕੇ ਹਨ। ਇਹਨਾਂ ਸਾਰੇ (੩+੨੫=੨੮) ਸ਼ਬਦਾਂ ਵਿੱਚ ਕਈ ਥਾਂਈਂ **ਪਹਿਲੇ** '**ਰਹਾਉ**' ਵਿੱਚ ਪ੍ਰਸ਼ਨ ਤੇ ਦੂਜੇ '**ਰਹਾਉ**' ਵਿੱਚ ਉਸ ਦਾ ਉੱਤਰ ਹੋਣਾ ਦਰਸਾਇਆ ਹੈ। ਜਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੨੫ ਅੰਕ ਉੱਪਰ ਅੰਕਿਤ ਗੁਰੂ ਨਾਨਕ ਸਾਹਿਬ ਰਚਿਤ ਸ਼ਬਦ "**ਅਛਲ ਛਲਾਈ ਨਹ ਛਲੈ....ਸਿਰੀਰਾਗੁ ਮਹਲਾ ੧ ਘਰੁ ੫ ॥**" ਅੰਦਰ **ਪਹਿਲੇ ਰਹਾਉ** ਵਿਚ ਪ੍ਰਸ਼ਨ ਹੈ:-

ਬਿਨੁ ਤੇਲ ਦੀਵਾ ਕਿਉ ਜਲੈ ॥੧॥ ਰਹਾਉ ॥

**ਦੂਜੇ ਰਹਾਉ** ਵਿਚ ਉੱਤਰ ਹੈ:-

ਇਹੁ ਤੇਲੁ ਦੀਵਾ ਇਉ ਜਲੈ ॥ ਕਰਿ ਚਾਨਣੁ ਸਾਹਿਬ ਤਉ ਮਿਲੈ ॥੧॥ਰਹਾਉ॥

ਕੀਰਤਨ ਕਰਨ ਸਮੇਂ ਇਸ ਸ਼ਬਦ ਵਿੱਚ ਪ੍ਰਸ਼ਨ ਰੂਪ ਵਿੱਚ ਆਏ **ਪਹਿਲੇ** '**ਰਹਾਉ**' ਨੂੰ ਅਸਥਾਈ ਅਤੇ ਇਸ ਨਾਲ ਸੰਬੰਧਤ ਪਦਾ ਨੰ: ੧ (ਅਛਲ ਛਲਾਈ ਨਹ ਛਲੈ....॥੧॥) ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਅਤੇ ਫਿਰ ਇਹ ਅਸਥਾਈ ਛੱਡ ਕੇ ਉੱਤਰ ਰੂਪ ਵਿੱਚ ਆਏ **ਦੂਜੇ ਰਹਾਉ** ਨੂੰ ਅਸਥਾਈ ਅਤੇ ਇਸ ਦੂਜੇ ਰਹਾਉ ਨਾਲ ਸਬੰਧਿਤ ਪਦਾ ਨੰ: ੨,੩,੪ ਨੂੰ ਅੰਤਰੇ ਦੇ ਰੂਪ ਵਿਚ ਗਾਇਨ ਕਰਨ ਦੀ ਵਿਚਾਰ ਦ੍ਰਿੜ ਕਰਵਾਈ ਹੈ। ਇਸੇ ਤਰਤੀਬ ਨਾਲ ਹੀ ਸ਼ਬਦ ਦੀ ਵਿਆਖਿਆ ਵੀ ਦਰਸਾਈ ਹੈ। ਇਹਨਾਂ ੨੯ ਸ਼ਬਦਾਂ ਵਿੱਚ ਕਈ ਥਾਂਈਂ ਜਿੱਥੇ '**ਰਹਾਉ**' ਪਦ ਦੇ ਅੰਦਰ ਪ੍ਰਤੱਖ ਰੂਪ ਵਿੱਚ ਪ੍ਰਸ਼ਨ ਨਹੀਂ ਹੈ ਉੱਥੇ ਉਹਨਾਂ ਸ਼ਬਦਾਂ ਵਿੱਚ '**ਰਹਾਉ**' ਨੂੰ ਵਾਰੀ-ਵਾਰੀ ਦੋ ਅਸਥਾਈਆਂ ਦੇ ਰੂਪ ਵਿੱਚ ਤੇ ਹਰੇਕ '**ਰਹਾਉ**' ਨਾਲ ਸੰਬੰਧਤ ਪਦ/ਪਦਿਆਂ ਨੂੰ ਅੰਤਰੇ ਦੇ ਰੂਪ ਵਿੱਚ ਗਾਉਣਾ ਹੈ ਅਤੇ ਇਸੇ ਢੰਗ ਨਾਲ ਹੀ ਵਿਆਖਿਆ ਕਰਨ ਦੀ ਵਿਚਾਰ ਪ੍ਰਸਤੁਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਕ ੧੫੪ ਉੱਪਰ ਅੰਕਿਤ ਤਿੰਨ ਵਾਰ ਆਏ '**ਰਹਾਉ**' ਵਾਲਾ ਸ਼ਬਦ (ਗਉੜੀ ਚੇਤੀ ਮਹਲਾ ੧ ॥ ਅੰਮ੍ਰਿਤ ਕਾਇਆ ਰਹੈ ਸੁਖਾਲੀ...... ੧੫੪) ਦੇਕੇ ਹੈ। ਇਸ ਸ਼ਬਦ ਵਿੱਚ ਤਿੰਨੇ ਵਾਰ ਆਏ '**ਰਹਾਉ**' ਨੂੰ ਤਿੰਨ ਅਸਥਾਈਆਂ ਦੇ ਰੂਪ ਵਿੱਚ ਅਤੇ ਹਰੇਕ '**ਰਹਾਉ**' ਨਾਲ ਸੰਬੰਧਤ ਪਦ/ਪਦਿਆਂ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨ ਦੀ ਵਿਚਾਰ ਦ੍ਰਿੜ੍ਹ ਕਰਵਾਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਕ ੧੬, ੯੬, ੩੫੬, ੬੬੦ ਤੇ ੭੩੮ ਉੱਪਰ ਦਰਜ ਚਾਰ ਵਾਰ ਆਏ '**ਰਹਾਉ**' ਵਾਲੇ ਕੁੱਲ ਪੰਜ ਸ਼ਬਦ ਦੇ ਕੇ ਇਹਨਾਂ ਸ਼ਬਦਾਂ ਵਿੱਚ ਹਰੇਕ '**ਰਹਾਉ**' ਨੂੰ ਵਾਰੀ-ਵਾਰੀ ਚਾਰ ਅਸਥਾਈਆਂ ਦੇ ਰੂਪ ਵਿੱਚ ਅਤੇ ਹਰੇਕ '**ਰਹਾਉ**' ਨਾਲ ਸੰਬੰਧਤ ਪਦ/ਪਦਿਆਂ ਨੂੰ ਅੰਤਰੇ ਦੇ ਰੂਪ ਵਿੱਚ ਗਾਉਣਾ ਦਰਸਾਇਆ ਹੈ ਅਤੇ ਇਸੇ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਕ ੮੧ ਉੱਪਰ ਦਰਜ ਛੇ ਵਾਰ ਆਏ '**ਰਹਾਉ**' ਵਾਲਾ ਸ਼ਬਦ (ਸਿਰੀ ਰਾਗੁ ਮਹਲਾ ੪ ਵਣਜਾਰਾ॥ ੧ੴ ਸਿਤਿਨਾਮੁ ਗੁਰਪ੍ਰਸਾਦਿ॥ ਹਰਿ ਹਰਿ ਉਤਮੁ ਨਾਮੁ ਹੈ......ਦੇ ਕੇ ਇਸ ਸ਼ਬਦ ਵਿੱਚ ਵੀ ਹਰੇਕ '**ਰਹਾਉ**' ਨੂੰ ਵਾਰੀ-ਵਾਰੀ ਛੇ ਅਸਥਾਈਆਂ ਦੇ ਰੂਪ ਵਿੱਚ ਅਤੇ ਹਰੇਕ '**ਰਹਾਉ**' ਨਾਲ ਸੰਬੰਧਤ ਪਦ/ਪਦਿਆਂ ਨੂੰ ਅੰਤਰੇ ਦੇ ਰੂਪ ਵਿੱਚ ਗਾਉਣ ਇਸੇ ਤਰਤੀਬ ਨਾਲ ਹੀ ਚਾਰ ਤੇ ਛੇ '**ਰਹਾਉ**' ਵਾਲੇ ਸ਼ਬਦਾਂ ਦੀ ਵਿਆਖਿਆ ਕਰਨ ਦੀ ਗੱਲ ਕੀਤੀ ਹੈ। ਅਖੀਰ ਵਿਚ ਗੁਰਬਾਣੀ ਵਿਚ ਕੁੱਲ **੨੬੮੬** ਵਾਰ ਆਏ '**ਰਹਾਉ**' ਦਾ ਵੇਰਵਾ ਵੀ ਦਿੱਤਾ ਹੈ।

**ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੁ-ਮਾਤ੍ਰੇ ਦੀ ਵਰਤੋ** ਵਾਲੇ ਲੇਖ ਵਿਚ ਗੁਰਬਾਣੀ ਅੰਦਰ ਸਤਿਗੁਰੂ ਜੀ ਵੱਲੋਂ ਵਰਤੀ ਉਸ ਵਿਸ਼ੇਸ਼ ਦੁ-ਮਾਤ੍ਰਿਕ ਵਿਧੀ ਦਾ ਜ਼ਿਕਰ ਹੈ ਜਿਸ ਅਨੁਸਾਰ ਕਿਸੇ ਅੱਖਰ ਨਾ.ਲ ਦੂਹਰੀ ਲਗ ਦੀ ਕੀਤੀ ਹੋਈ ਵਰਤੋਂ ਦਾ ਵਰਨਣ ਹੈ।ਇਹ

ਦੂਹਰੀ ਲਗ ਕੇਵਲ **ਹੋੜਾ** ( ੋ ) ਤੇ **ਔਂਕੜ** ( ੁ ) ਹੀ ਹੈ। ਇਸ ਵਿਧੀ ਤਹਿਤ ਕਈ ਸ਼ਬਦਾਂ ਦੇ ਆਰੰਭਲੇ ਜਾਂ ਅੰਤਲੇ ਅੱਖਰ ਨਾਲ **ਹੋੜਾ** ( ੋ ) ਤੇ **ਔਂਕੜ** ( ੁ ) ਦੋ ਲਗਾਂ ਲੱਗੀਆਂ ਹੋਈਆਂ ਹਨ। ਇਹ ਇਕ ਅਜਿਹੀ ਵਿਸ਼ੇਸ਼ **ਸਾਹਿਤਕ ਵੰਨਗੀ** ਹੈ ਜੋ ਸਤਿਗੁਰਾਂ ਦੇ ਮਹਾਨ ਸਾਹਿਤਕਾਰ ਹੋਣ ਦੇ ਨਾਲ ਨਾਲ ਗੁਰਬਾਣੀ ਦੀ ਵਿੱਲਖਣਤਾ ਨੂੰ ਵੀ ਰੂਪਮਾਨ ਕਰਦੀ ਹੈ।

ਦੁ-ਮਾਤ੍ਰਿਕ ਵਿਧੀ ਦਾ ਵਰਨਣ ਕਰਨ ਸਮੇਂ, ਇਕ ਅੱਖਰ ਨਾਲ ਦੋ ਲਗਾਂ ਇਕੱਠੀਆਂ ਆਉਣ ਨੂੰ ਲਿਖਾਰੀਆਂ ਤੇ ਛਾਪੇਖਾਨਿਆਂ ਦੀ ਗਲਤੀ ਮੰਨਣ ਵਾਲੇ , **ਔਂਕੜ** ( ੁ ) ਤੇ **ਹੋੜਾ** ( ੋ ) ਦੀ ਥਾਂ **ਔਂਕੜ** ( ੁ ) ਤੇ **ਸਿਹਾਰੀ** ( ਿ ) ਨੂੰ ਹੀ ਦੂਹਰੀ ਲਗ ਲਿਖਣ ਵਾਲੇ , ਏਹੁ ਮਨੋ ਮੂਰਖੁ ਲੋਭੀਆ ਲੋਭੋ ਲਗਾ ਲੋੁਭਾਨ (ਅੰਕ ੨੯) ਤੁਕ ਵਿਚਲੇ **ਲੋੁਭਾਨ** (ਦੁ-ਮਾਤ੍ਰਿਕ ਸ਼ਬਦ) ਦੀ ਜਗ੍ਹਾ **ਮਨੋ** (ਇਕ-ਮਾਤ੍ਰਿਕ ਸ਼ਬਦ) ਨੂੰ ਹੀ ਦੁ-ਮਾਤਿਕ ਸ਼ਬਦ ਮਨੋੁ ਮੰਨਣ ਵਾਲਿਆਂ ਅਤੇ ਤੱਥਾਂ ਤੋਂ ਬਿਨਾ ਲਿਖਣ ਵਾਲਿਆਂ ਦਾ ਜ਼ਿਕਰ ਕਰ ਕੇ ਇਸ ਅਹਿਮ ਵਿਸ਼ੇ ਸੰਬੰਧੀ ਉਨ੍ਹਾਂ ਦੀ ਵਿਚਾਰਹੀਣਤਾ ਤੇ ਲਾਪਰਵਾਹੀ ਵੀ ਜੱਥੇਦਾਰ ਵੇਦਾਂਤੀ ਜੀ ਨੇ ਬੇਬਾਕੀ ਨਾਲ ਪ੍ਰਗਟ ਕੀਤੀ ਹੈ। ਲੇਖਕ ਨੇ ਹੋੜਾ ( ੋ ) ਤੇ ਔਂਕੜ ( ੁ ) ਦੋ ਲਗਾਂ ਲੱਗਣ ਦੇ ਕਾਰਨ ਤੇ ਉਚਾਰਨ ਸੰਬੰਧੀ ਵਿਚਾਰ ਕਰਦਿਆਂ ਦੱਸਿਆ ਹੈ ਕਿ ਪਿੰਗਲ ਤੇ ਸੰਗੀਤ ਦਾ ਆਪਸ ਵਿਚ ਬੜਾ ਗਹਿਰਾ ਸੰਬੰਧ ਹੋਣ ਕਰ ਕੇ ਛੰਦ ਦੇ ਤੋਲ/ਵਜ਼ਨ ਨੂੰ ਸਹੀ ਰੱਖਣ ਵਾਸਤੇ ਸ਼ਬਦਾਂ ਦੀਆ ਲਗਾਂ ਮਾਤ੍ਰਾ ਨੂੰ ਵੱਧ ਘੱਟ ਕੀਤਾ ਜਾਦਾ ਹੈ। ਪਿੰਗਲ ਅਨੁਸਾਰ **ਔਂਕੜ** **ਲਘੂ ਮਾਤ੍ਰਾ** ਹੈ ਅਤੇ **ਹੋੜਾ** **ਦੀਰਘ ਮਾਤ੍ਰਾ**ਹੈ। ਕਾਵਿ ਰੂਪ ਵਿਚ ਛੰਦ ਦੀ ਚਾਲ ਠੀਕ ਰੱਖਣ ਲਈ ਸ਼ਬਦਾਂ ਦੀਆ ਲਗਾਂ ਮਾਤ੍ਰਾ ਵਿੱਚ **ਲਘੂ** ਦੀ ਥਾਂ **ਦੀਰਘ** ਤੇ **ਦੀਰਘ** ਦੀ ਥਾਂ **ਲਘੂ** ਮਾਤ੍ਰਾ ਦੀ ਵਰਤੋਂ ਕਰਨੀ ਪੈਂਦੀ ਹੈ। ਜਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਕ ੧੩ ਉੱਪਰ ਸਭ ਤੋਂ ਪਹਿਲਾਂ ਇਨ੍ਹਾਂ ਤੁਕਾਂ ਵਿਚ ਹੀ ਦੁ-ਮਾਤ੍ਰਿਕ ਸ਼ਬਦਾਂ ਦੀ ਹੋਈ ਹੈ :

(੧) ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ **ਤੋੁਹੀ**॥
ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ॥
(ਸੋਹਿਲਾ-ਅੰਕ ੧੩)

(੨) ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ **ਅਨਦਿਨੋੁ** ਮੋਹਿ ਆਹੀ ਪਿਆਸਾ॥
ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਇ ਵਾਸਾ॥
(ਸੋਹਿਲਾ-ਅੰਕ ੧੩)

ਤੁਕ ਨੰਬਰ (੧) ਵਿਚ ਇਹ ਪ੍ਰਗਟ ਕੀਤਾ ਹੈ ਕਿ **ਤੋੁਹੀ** ਸ਼ਬਦ ਦਾ ਅਸਲ ਸਰੂਪ **ਤੁਹੀ** ਤਿੰਨ ਮਾਤ੍ਰਾ ਵਾਲਾ ਹੈ। ਇਸ ਸ਼ਬਦ ਨੂੰ ਚਾਰ ਮਾਤ੍ਰਾ ਵਾਲਾ ਬਣਾਉਣ ਵਾਸਤੇ ਇਸ ਦੇ **ਤ** ਅੱਖਰ ਨੂੰ ਲੱਗੇ **ਔਂਕੜ** ( ੁ) ਨਾਲ **ਹੋੜੇ** ( ੋ ) ਦੀ ਵਰਤੋਂ ਵੀ ਕੀਤੀ ਗਈ ਹੈ ਜਿਸ ਕਾਰਨ ਇਹ **ਤ** ਅੱਖਰ ਦੁ-ਮਾਤ੍ਰਿਕ ਹੋ ਗਿਆ ਹੈ ਅਤੇ ਇਹ ਸਬਦ **ਤੁਹੀ** ਤੋਂ **ਤੋੁਹੀ**

(ਚਾਰ ਮਾਤ੍ਰਾ ਵਾਲਾ) ਬਣ ਗਿਆ ਹੈ। ਪਿੰਗਲ ਅਨੁਸਾਰ ਮਾਤ੍ਰਾ ਦੀ ਗਿਣਤੀ ਕਰਨ ਸਮੇਂ ਲਘੂ ਲਗਾਂ **ਔਂਕੜ** ਤੇ **ਸਿਹਾਰੀ** ,**ਪੈਰ-ਅੱਖਰ, ਪੈਰ-ਚਿੰਨ੍ਹ- ਹਲੰਤ** ਤੇ **ਨਾਸਿਕੀ ਧੁਨੀ ਦਰਸਾਊ ਚਿੰਨ੍ਹ ਬਿੰਦੀ** (ਂ) ਨੂੰ ਨਹੀਂ ਗਿਣਿਆ ਜਾਂਦਾ। ਇਸ ਤੁਕ ਵਿਚ ਅਰਧ ਵਿਸ਼ਰਾਮ ੨੦ ਮਾਤ੍ਰਾ ਉੱਤੇ, ਫਿਰ ੧੨ ਮਾਤ੍ਰਾ ਉੱਤੇ ਹੈ। ਇਸ ਤਰ੍ਹਾਂ ਕੁੱਲ ਮਾਤ੍ਰਾ ੩੨ ਬਣਦੀਆਂ ਹਨ। ਅਗਲੀ ਤੁਕ ਵਿਚ ਵੀ ਇਸੇ ਤਰ੍ਹਾਂ ੨੦+੧੨=੩੨ ਮਾਤ੍ਰਾ ਹਨ। **ਤੂੰਹੀ** ਤੇ **ਮੋਹੀ** ਦੀਆਂ ਚਾਰ-ਚਾਰ ਮਾਤ੍ਰਾ ਨਾਲ ਛੰਦ ਦਾ ਵਜ਼ਨ ਬਰਾਬਰ ਹੁੰਦਾ ਹੈ।

ਇਸੇ ਤਰ੍ਹਾਂ ਤੁਕ ਨੰਬਰ (੨) ਵਿਚ ਦਰਸਾਇਆ ਹੈ ਕਿ **ਅਨਦਿਨੋ** ਸ਼ਬਦ ਦਾ ਅਸਲ ਸਰੂਪ **ਅਨਦਿਨੁ** ਚਾਰ ਮਾਤ੍ਰਾ ਵਾਲਾ ਹੈ। ਇਸ ਸ਼ਬਦ ਨੂੰ ਪੰਜ ਮਾਤ੍ਰਾ ਵਾਲਾ ਬਣਾਉਣ ਵਾਸਤੇ ਇਸ ਦੇ ਅੰਤਲੇ **ਨ** ਅੱਖਰ ਨੂੰ ਲੱਗੇ **ਔਂਕੜ** ( ੁ ) ਨਾਲ **ਹੋੜੇ** ( ੋ ) ਦੀ ਵਰਤੋਂ ਵੀ ਕੀਤੀ ਗਈ ਹੈ ਜਿਸ ਕਾਰਨ ਇਸ ਸ਼ਬਦ ਦਾ ਅੰਤਲਾ **ਨ** ਅੱਖਰ ਦੁ-ਮਾਤ੍ਰਿਕ ਹੋ ਗਿਆ ਹੈ ਅਤੇ ਇਹ ਸਬਦ **ਅਨਦਿਨੁ** ਤੋਂ **ਅਨਦਿਨੋ** ਬਣ ਗਿਆ ਹੈ। ਇਸ ਸ਼ਬਦ ਦੀਆਂ ਪੰਜ ਮਾਤ੍ਰਾ ਪੂਰੀਆਂ ਕੀਤੀਆਂ ਗਈਆਂ ਹੋਣ ਕਾਰਨ ਇਸ ਤੁਕ ਵਿਚ ਵੀ ਅਰਧ ਵਿਸ਼ਰਾਮ ੨੦ ਤੇ ਉਪਰੰਤ ੧੨ ਮਾਤ੍ਰਾ ਤੇ ਹੈ। ਕੁੱਲ ਮਾਤ੍ਰਾ ੩੨ ਬਣਦੀਆਂ ਹਨ। **ਅਗਲੀ ਤੁਕ** ਵਿਚ ੧੯+੧੮=੩੭ ਮਾਤ੍ਰਾ ਹਨ। **ਅਗਲੀ ਤੁਕ** ਵਿਚ **ਕ੍ਰਿਪਾ** ਸ਼ਬਦ ਦੇ ਪੈਰ ਵਿਚ ਅੱਧਾ ਰਾਰਾ ( ੍ਰ ) ਹੋਣ ਕਰਕੇ ੨੦ ਦੀ ਬਜਾਏ ੧੯ ਮਾਤ੍ਰਾ ਆਈਆਂ ਹਨ । ਅਗਰ **ਕ੍ਰਿਪਾ** ਸ਼ਬਦ ਦਾ **ਰ** ਅੱਖਰ ਪੂਰਾ ਹੁੰਦਾ ਤਾਂ ਅਰਧ ਵਿਸ਼ਰਾਮ ਤੋਂ ਬਾਅਦ ਪੂਰਨ ਵਿਸ਼ਰਾਮ ੧੮ ਮਾਤ੍ਰਾ ਉੱਤੇ ਹੋਣ ਕਾਰਨ ਇਕ ਮਾਤ੍ਰਾ ਵਧ ਜਾਂਦੀ। ਅਰਧ ਵਿਸ਼ਰਾਮ ਤੋਂ ਇਸ ਤੁਕ ਦੇ ਬਾਅਦ ਵਾਲੇ ਅੱਧੇ ਹਿੱਸੇ (... ਹੋਇ ਜਾ ਤੇ ਤੇਰੈ ਨਾਇ ਵਾਸਾ) ਦੇ ਕਿਸੇ ਵੀ ਸ਼ਬਦ ਦੀ ਕੋਈ ਵੀ ਮਾਤ੍ਰਾ ਘਟਾਈ ਨਹੀਂ ਜਾ ਸਕਦੀ ਸੀ ਪਰ ਵਧਾਈ ਜਾ ਸਕਦੀ ਸੀ। ਜਿਵੇਂ: ਕਈ ਥਾਂਈਂ ਤਿੰਨ-ਤਿੰਨ ਮਾਤ੍ਰਾ ਵਾਲੇ ਸ਼ਬਦਾਂ **ਹੋਇ** ਤੇ **ਨਾਇ** ਦੀ ਇਕ-ਇਕ ਮਾਤ੍ਰਾ ਵਧਾ ਕੇ ਇਨ੍ਹਾਂ ਚਾਰ-ਚਾਰ ਮਾਤ੍ਰਾ ਵਾਲੇ **ਹੋਏ** ਤੇ **ਨਾਏ** ਵੀ ਬਣਾਇਆ ਗਿਆ ਹੈ :-

ਤਿਸ ਤੇ **ਹੋਏ** ਲਖ ਦਰੀਆਉ॥,

ਜਿਸੁ ਜਨ **ਹੋਏ** ਆਪਿ ਕ੍ਰਿਪਾਲ॥

ਜਉ **ਹੋਇ** ਕ੍ਰਿਪਾਲ ਤ ਸਤਿਗੁਰੁ ਮੇਲੈ ਸਭਿ ਸੁਖ ਹਰਿ ਕੇ ਨਾਇ॥

ਸੂਖ ਸਹਜ ਆਨੰਦ ਹਰਿ **ਨਾਏ**॥

ਪਰ ਇਸ ਤਰ੍ਹਾਂ ਮਾਤ੍ਰਾ ਵਧਾਉਣ ਨਾਲ ਛੰਦ ਦਾ ਤੋਲ ਬਰਾਬਰ ਨਹੀਂ ਸੀ ਹੋਣਾ। ਇਸ ਲੇਖ ਦਾ ਤਤਸਾਰ ਇਹ ਪ੍ਰਗਟ ਕੀਤਾ ਹੈ ਕਿ ਅਜਿਹੇ ਦੁਹਰੀ ਲਗ ਵਾਲੇ ਸ਼ਬਦਾਂ ਵਿਚ ਇੱਕ ਲਗ ਸ਼ਬਦ ਦਾ ਮੂਲ (ਸਹੀ) ਰੂਪ ਪ੍ਰਗਟਾਉਣ ਵਾਸਤੇ ਹੁੰਦੀ ਹੈ ਅਤੇ ਦੂਜੀ ਲਗ, ਜੋ ਤੁਕ ਦਾ ਤੋਲ ਜਾਂ ਵਜ਼ਨ ਪੂਰਾ ਕਰਨ ਲਈ ਅੰਕਿਤ ਕੀਤੀ ਹੁੰਦੀ ਹੈ ਉਸ ਨੂੰ ਹੀ ਪਾਠ ਜਾਂ ਗਾਇਨ ਕਰਨ

ਸਮੇਂ ਉਚਾਰਨ ਕਰਨਾ ਚਾਹੀਦਾ ਹੈ। **ਤ੍ਵੋਹੀ** ਅਤੇ **ਅਨਦਿਨੋੁ** ਦੋਵੇਂ ਪਦਾਂ ਵਿਚ ਕ੍ਰਮਵਾਰ ਆਰੰਭਲੇ **ਤ** ਤੇ ਅੰਤਲੇ **ਨ** ਅੱਖਰਾਂ **ਔਂਕੜ** ( ੁ ) ਤੇ **ਹੋੜਾ** ( ੋ ) ਦੋਵੇਂ ਲਗਾਂ ਲੱਗੀਆਂ ਹੋਈਆਂ ਹਨ। ਮੂਲ ਰੂਪ ਵਿਚ ਇਹ ਦੋਵੇਂ ਪਦ ਔਂਕੜ ਵਾਲੇ **ਤੁਹੀ** ਤੇ **ਅਨਦਿਨੁ** ਹਨ ਪਰ ਇੱਥੇ ਤੁਕ ਦਾ ਤੋਲ ਜਾਂ ਵਜ਼ਨ ਪੂਰਾ ਕਰਨ ਲਈ ਇਨ੍ਹਾਂ ਦਾ ਉਚਾਰਨ **ਹੋੜੇ** ( ੋ ) ਤੇ ਔਂਕੜ ( ੁ )ਵਾਲਾ **ਤੋਹੀ** ਅਤੇ **ਅਨਦਿਨੋ** ਕਰਨਾ ਹੈ।

ਇਸੇ ਤਰ੍ਹਾਂ **ਗੋੁਪਾਲ ਗੋੁਬਿੰਦ ਭੋੁਗਵੈ** ਤੇ **ਲੋੁਭਾਨੁ** ਆਦਿ ਸ਼ਬਦ ਜਿਨ੍ਹਾਂ ਦੇ ਅਰੰਭਲੇ ਅੱਖਰ (ਗ, ਭ, ਲ) ਨੂੰ **ਹੋੜਾ** ( ੋ ) ਤੇ **ਔਂਕੜ** ( ੁ ) ਦੋ -ਦੋ ਲਗਾਂ ਲੱਗੀਆਂ ਹਨ। ਇਨ੍ਹਾਂ ਵਿੱਚੋਂ **ਹੋੜਾ** (ੋ) ਲਗ ਸ਼ਬਦ ਦਾ ਮੂਲ/ਸਹੀ ਰੂਪ ਦਰਸਾਉਂਦੀ ਹੈ ਅਤੇ ਦੂਜੀ ਲਗ **ਔਂਕੜ** (ੁ) ਜੋ ਤੁਕ ਦਾ ਤੋਲ ਜਾਂ ਵਜ਼ਨ ਘੱਟ ਕਰਨ ਲਈ ਅੰਕਿਤ ਕੀਤੀ ਹੋਈ ਹੈ ਉਸ ਨੂੰ ਹੀ ਪਾਠ ਜਾਂ ਗਾਇਨ ਕਰਨ ਸਮੇਂ ਉਚਾਰਨ ਕਰਨਾ ਚਾਹੀਦਾ ਹੈ ਅਰਥਾਤ **ਗੋੁਪਾਲ** , **ਗੋੁਬਿੰਦ ਭੋੁਗਵੈ** ਤੇ **ਲੋੁਭਾਨੁ** ਪਦ, ਮੂਲ ਰੂਪ ਵਿਚ ਹੋੜੇ ( ੋ ) ਸਹਿਤ ਗੋਪਾਲ , ਗੋਬਿੰਦ, ਭੋਗਵੈ ਤੇ ਲੋਭਾਨ ਹੀ ਹਨ ਪਰ ਇੱਥੇ ਤੁਕ ਦਾ ਤੋਲ ਜਾਂ ਵਜ਼ਨ ਘੱਟ ਕਰਨ ਲਈ ਇਨ੍ਹਾਂ ਦਾ ਉਚਾਰਨ ਔਂਕੜ (ੁ) ਸਹਿਤ **ਗੁਪਾਲ ਗੁਬਿੰਦ** , **ਭੁਗਵੈ** ਤੇ **ਲੁਭਾਨੁ** ਕਰਨਾ ਹੇ। ਅਖੀਰ ਵਿਚ ਅਜਿਹੇ ਦੁਹਰੀ ਲਗ ਵਾਲੇ ਸ਼ਬਦਾਂ ਦਾ ਮੁਕੰਮਲ ਵੇਰਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਿਆਂ ਮੁਤਾਬਿਕ ਦੇ ਕੇ ਉਨ੍ਹਾਂ ਦੇ ਅਸਲ ਮੂਲ ਰੂਪਾਂ ਤੇ ਉਨ੍ਹਾਂ ਦੀ ਅਖਰ ਕ੍ਰਮ ਅਨੁਸਾਰ ਉਚਾਰਨ ਸੇਧ ਨੂੰ ਵੀ ਦਰਸਾਇਆ ਗਿਆ ਹੈ।

ਸੋ ਇਸ ਤਰ੍ਹਾਂ ਇਨ੍ਹਾਂ ਲੇਖਾਂ ਰਾਹੀਂ ਇਹ ਵਿਦਿਤ ਹੁੰਦਾ ਹੈ ਕਿ ਗੁਰਬਾਣੀ ਨੂੰ ਸਮਝਣ ਵਿਚ ਗੁਰਬਾਣੀ ਦੀ ਲਗ ਮਾਤ੍ਰੀ ਨਿਯਮਾਵਲੀ ਦੇ ਨਾਲ-ਨਾਲ ਸ਼ਬਦ ਵਿਚ ਆਏ **ਰਹਾਉ** ਦੇ ਪਦੇ ਦੀ ਵੀ ਇਕ ਸਾਰਥਕ ਤੇ ਅਹਿਮ ਭੂਮਿਕਾ ਹੈ। ਇਸ ਨੂੰ ਨਜ਼ਰ-ਅੰਦਾਜ਼ ਕੀਤਿਆਂ ਜਿੱਥੇ ਬਹੁ-ਅਰਥੀ ਰੁਝਾਨ ਵੱਲ ਮਨੁੱਖੀ ਸੋਚ ਉਲਾਰ ਹੋ ਜਾਂਦੀ ਹੈ ਉਥੇ ਇਸ **ਨਿਯਮਾਵਲੀ** ਤੇ **ਰਹਾਉ** ਨੂੰ ਦ੍ਰਿਸ਼ਟੀ-ਗੋਚਰ ਕਰਨ ਨਾਲ ਗੁਰਬਾਣੀ ਦੇ ਤੱਤ-ਆਸ਼ਾਵੀ ਅਰਥ-ਭਾਵਾਂ ਦੇ ਨੇੜੇ ਪਹੁੰਚਣ ਦੀ ਸੰਭਾਵਨਾ ਪ੍ਰਗਟ ਹੁੰਦੀ ਹੈ। ਇਸ ਲਈ ਗੁਰਬਾਣੀ ਨਾਲ ਜੁੜੇ ਹਰੇਕ ਖੋਜਾਰਥੀ, ਜਗਿਆਸੂ ਲਈ ਇਸ ਪੱਖ ਨੂੰ ਵਿਚਾਰਨਾ ਲਾਜ਼ਮੀ ਹੈ। ਇਸ ਪੱਖ ਵੱਲ ਧਿਆਨ ਦਿਵਾਉਣ ਹਿਤ ਸਿੰਘ ਸਾਹਿਬ ਜੀ ਵੱਲੋਂ ਕੀਤਾ ਗਿਆ ਇਹ ਉਪਰਾਲਾ ਇਕ ਸ਼ਲਾਘਾਯੋਗ ਤੇ ਅਹਿਮ ਕਾਰਜ ਹੈ।

ਸਿੰਘ ਸਾਹਿਬ ਜੀ ਦੀ ਇਸ ਪੁਸਤਕ ਸੰਬੰਧੀ ਸੰਦੇਸ਼ ਭੇਜਣ ਲਈ ਸਿੰਘ ਸਾਹਿਬ ਗਿ. ਰਣਜੀਤ ਸਿੰਘ ਜੀ ਜਥੇਦਾਰ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ, ਸਿੰਘ ਸਾਹਿਬ ਵੇਦਾਂਤੀ ਜੀ ਦੇ ਜੀਵਨ ਵਿਚੋਂ ਉਨ੍ਹਾਂ ਦੇ ਅਹਿਮ ਪੱਖ ਉਜਾਗਰ ਕਰਨ ਲਈ ਡਾ. ਬਲਕਾਰ ਸਿੰਘ, ਮੁਖਬੰਧ ਤਿਆਰ ਕਰਨ ਲਈ ਪ੍ਰੋ. ਪਰਮਜੀਤ ਸਿੰਘ ਸਿੱਧੂ ਦਾ ਅਤੇ ਪੁਸਤਕ ਤਿਆਰ ਕਰਨ ਲਈ ਉਤਸ਼ਾਹ ਦੇ ਕੇ ਪ੍ਰੇਰਿਤ ਕਰਨ ਲਈ ਜਿੱਥੇ ਅਸੀਂ ਉਨ੍ਹਾਂ ਦੇ ਸਮੂਹ ਪਰਿਵਾਰ ਦੇ

ਧੰਨਵਾਦੀ ਹਾਂ ਉਥੇ ਸਿੰਘ ਸਾਹਿਬ ਜੀ ਦੇ ਲੇਖਾਂ ਉਪਲਬਧ ਕਰਵਾਉਣ ਲਈ ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਸਿਮਰਜੀਤ ਸਿੰਘ ਤੇ ਗੁਰਮਤਿ ਪ੍ਰਕਾਸ਼ ਦੇ ਸੰਪਾਦਕ ਸ. ਸਤਵਿੰਦਰ ਸਿੰਘ ਦੇ ਵੀ ਅਤਿ ਸ਼ੁਕਰਗੁਜਾਰ ਹਾਂ। ਧਾਰਮਿਕ ਪੁਸਤਕ ਪ੍ਰਕਾਸ਼ਨ ਵਿੱਚ ਅਹਿਮ ਸਥਾਨ ਰੱਖਣ ਵਾਲੇ ਭਾਈ ਚਤਰ ਸਿੰਘ ਭਾਈ ਜੀਵਨ ਸਿੰਘ ਦੇ ਸਮੂਹ ਸਟਾਫ ਦੇ ਵੀ ਅਸੀਂ ਧੰਨਵਾਦੀ ਹਾਂ ਜਿਨ੍ਹਾਂ ਨੇ ਹਰ ਤਰਾਂ ਦਾ ਸਹਿਯੋਗ ਦੇ ਕੇ ਪੁਸਤਕ ਛਾਪਣ ਵਿੱਚ ਪੂਰੀ ਦਿਲਚਸਪੀ ਵਿਖਾਈ।

ਗਿਆਨੀ ਪਰਮਿੰਦਰ ਸਿੰਘ (ਪ੍ਰਚਾਰਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ)

ਸ. ਚਰਨਜੀਤ ਸਿੰਘ (ਪ੍ਰੋਜੈਕਟ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

## (੧)

## ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥

**ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥** ( ਜਪੁ ਪੰਨਾ ੨)

ਇਸ ਤੁਕ ਦੇ ਅਰਥ ਵੱਖ-ਵੱਖ ਟੀਕਾਕਾਰਾਂ ਨੇ ਇਸ ਪ੍ਰਕਾਰ ਕੀਤੇ ਹਨ।

੧. **ਫਰੀਦਕੋਟ ਸਟੀਕ ਭਾਗ ਪਹਿਲਾ,** ਪੰਨਾ ੬:

"ਜਿਨਿ ਗੁਰਮੁਖੋਂ ਨੇ ਸੇਵਨ ਕੀਆ ਹੈ ਤਿਨੋ ਨੇ ਮਾਨੁ ਪਾਯਾ ਹੈ॥"

੨. **ਸੰਤ ਕਿਰਪਾਲ ਸਿੰਘ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਸੰਪਰਦਾਈ ਟੀਕਾ ਸੈਂਚੀ ਪਹਿਲੀ, ਪੰਨਾ ੧੪੨:**

"ਹੇ ਸਿੱਧੋ! ਜਿਨ੍ਹਾਂ ਮਨੁੱਖਾਂ ਨੇ ਉਸ ਪਰਮਾਤਮਾ ਨੂੰ ਸੇਵਿਆ=ਸਿਮਰਿਆ ਹੈ ਤਿਨ੍ਹਾਂ ਨੇ ਮਾਨੁ = ਆਦਰ ਪਾਇਆ ਹੈ।"

੩. **ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਪਹਿਲਾ, ਪੰਨਾ ੩:**

" (ਉਸ ਪ੍ਰਮਾਤਮਾ ਦੀ) ਜਿਨ੍ਹਾਂ ਨੇ ਭਗਤੀ ਕੀਤੀ ਹੈ ਉਹ ਪ੍ਰਤਿਸ਼ਠਾ (ਮਾਨੁ) ਪ੍ਰਾਪਤ ਕਰਦੇ ਹਨ।"

੪. **ਡਾ: ਗੁਰਚਰਨ ਸਿੰਘ, ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ ਜਿਲਦ ਪਹਿਲੀ, ਪੰਨਾ ੧੦੨੭:**

"ਜਿਨਿ ੧. ਜਿੰਨਾਂ ਨੇ"

ਜਿਨਿ ਸੇਵਿਆ ਤਿਨਿ ਪਾਇਆ ਮਾਨੁ॥ ਜਪੁ ੧, ਪ:੩ (੨)

੫. **ਸ੍ਰ: ਮਨਮੋਹਨ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਇੰਗਲਿਸ਼ ਐਂਡ ਪੰਜਾਬੀ ਟਰਾਂਸਲੇਸ਼ਨ ਵਾਲਿਊਮ ੧, ਪੰਨਾ ੪:**

"ਜਿਨ੍ਹਾਂ ਨੇ ਉਸ ਦੀ ਟਹਿਲ ਸੇਵਾ ਕਮਾਈ, ਉਨ੍ਹਾਂ ਨੂੰ ਇਜ਼ਤ ਪ੍ਰਾਪਤ ਹੋਈ।"

੬. **ਪੰਡਿਤ ਨਰਾਇਣ ਸਿੰਘ ਮੁਜੰਗਾਂ ਵਾਲੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ-ਪੋਥੀ ਪਹਿਲੀ , ਪੰਨਾ ੭:**

ਪ੍ਰਸ਼ਨ: ਕੀ ਉਸ ਦੀ ਸੇਵਾ ਕੀਤਿਆਂ ਵੀ ਕੁਝ ਪ੍ਰਾਪਤ ਹੁੰਦਾ ਹੈ?

ਉਤਰ : "ਹਾਂ, ਹੇ ਭਾਈ ਜਿਸ ਕਿਸੇ ਮਨੁੱਖ ਨੇ ਵੀ ਉਸ ਨੂੰ ਸੇਵਿਆ, ਭਾਵ ਅਰਾਧਿਆ ਹੈ, ਉਸ ਨੂੰ ਇਸ ਲੋਕ ਅਤੇ ਪ੍ਰਲੋਕ ਵਿਚ ਮਾਣ ਪ੍ਰਾਪਤ ਹੁੰਦਾ ਹੈ, ਅਰਥਾਤ ਉਹ ਹਰ ਥਾਂ ਹੀ ਸਨਮਾਨਿਆ ਜਾਇਆ ਕਰਦੇ ਹਨ।"

੭. **ਸੰਤ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ ਅੰਮ੍ਰਿਤਸਰ ਵਾਲੇ: ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ, ਸੈਂਚੀ ਪਹਿਲੀ, ਪੰਨਾ ੭**

"ਜਿਸ ਕਿਸੇ ਨੇ ਉਸ ਨੂੰ ਸੇਵਿਆ= ਮੰਨਿਆ ਹੈ ਉਸ ਨੇ ਦੁਨੀਆਂ ਉਤੇ ਆਦਰ ਪਾਇਆ ਹੈ ਭਾਵ ਜਾਤੀ ਦਾ ਲਿਹਾਜ਼ ਕੋਈ ਨਹੀਂ, ਭਾਵੇਂ ਕਿਸੇ ਨੀਚ ਹੀ ਜਾਤੀ ਵਾਲੇ ਨੇ ਉਸ ਦੀ ਭਗਤੀ ਕੀਤੀ ਹੈ ਸਾਰੀ ਦੁਨੀਆਂ ਉਸ ਦੇ ਮਗਰ ਲਗ ਪਈ ਹੈ। ਇਸ ਲਈ ਸਾਨੂੰ ਚਾਹੀਦਾ ਹੈ:"

੮. **ਭਾਈ ਵੀਰ ਸਿੰਘ, ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ, ਪੋਥੀ ਪਹਿਲੀ, ਪੰਨਾ ੬੨:**

"ਜਿਸ ਨੇ (ਉਸ ਸੁਤੇ ਕਾਯਮ ਤੇ ਸੁਤੇ ਪ੍ਰਕਾਸ਼ ਤੇ ਨਿਰਲੇਪ ਦੀ) ਸੇਵਾ ਕੀਤੀ ਹੈ ਉਸ ਨੇ (ਉਸ ਦੀ ਹੋਂਦ ਦਾ) ਸਬੂਤ ਪਾ ਲਿਆ ਹੈ।"

੯. **ਡਾ. ਜੋਧ ਸਿੰਘ, ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਏਵਮ ਹਿੰਦੀ ਅਨੁਵਾਦ, ਸੈਂਚੀ ਪਹਿਲੀ, ਪੰਨਾ ੨:**

"ਜਿਸ ਨੇ ਉਸੇ ਹਿਰਦੇ ਮੇਂ ਧਾਰਣ ਕਰ ਉਸ ਕੀ ਸੇਵਾ ਕੀ ਉਸ ਨੇ ਆਦਰ ਪ੍ਰਾਪਤ ਕੀਆ।"

੧੦. **ਪ੍ਰੋ: ਸਾਹਿਬ ਸਿੰਘ, ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪੋਥੀ ਪਹਿਲੀ, ਪੰਨਾ ੬੦**

"ਜਿਸ ਮਨੁੱਖ ਨੇ ਉਸ ਅਕਾਲ ਪੁਰਖ ਨੂੰ ਸਿਮਰਿਆ ਹੈ, ਉਸ ਨੇ ਹੀ ਵਡਿਆਈ ਪਾ ਲਈ ਹੈ।"

੧੧. **ਗਿ. ਹਰਿਬੰਸ ਸਿੰਘ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਪੋਥੀ ਪਹਿਲੀ, ਪੰਨਾ ੧੦੫**

"ਜਿਸ (ਜੀਅ) ਨੇ (ਉਸ ਅਲਖ ਨਿਰੰਜਨ ਦੀ) ਸੇਵਾ ਕੀਤੀ, (ਜਾਣੋ) ਉਸ ਨੇ (ਨਿਰੰਕਾਰ ਜੀ ਪਾਸੋਂ ਹਰ ਤਰ੍ਹਾਂ ਦਾ) ਆਦਰ-ਸਤਿਕਾਰ ਪ੍ਰਾਪਤ ਕਰ ਲਿਆ।

ਜਿਸ ਨੇ (ਉਸ ਨੂੰ) ਸੇਵਿਆ ਹੈ, ਉਸੇ ਨੇ (ਉਸ ਦਾ) {ਮਾਨ} ਵੀਚਾਰ ਪਾਇਆ ਹੈ, (ਇਸ ਲਈ):-"

੧੨. **ਸਿੰਘ ਸਾਹਿਬ ਗਿ: ਮਨੀ ਸਿੰਘ ਜੀ, ਸਿਧਾਂਤਕ ਸਟੀਕ ਸੈਂਚੀ ਪਹਿਲੀ, ਪੰਨਾ ੭੪:**

ਪ੍ਰ: ਕੀ ਉਸ ਦੀ ਸੇਵਾ ਕੀਤਿਆਂ ਵੀ ਕੁਝ ਪ੍ਰਾਪਤ ਹੁੰਦਾ ਹੈ ?

ਉ: ੩. "ਹਾਂ, ਹੇ ਭਾਈ ਜਿਸ ਕਿਸੇ ਮਨੁੱਖ ਨੇ ਵੀ ਉਸ ਨੂੰ ਸੇਵਿਆ, ਭਾਵ ਅਰਾਧਿਆ ਹੈ, ਉਸ ਨੂੰ ਲੋਕ ਤਥਾ ਪ੍ਰਲੋਕ ਵਿਚ ਮਾਨ ਪ੍ਰਾਪਤ ਹੋਇਆ ਹੈ।

**ਵਿਸ਼ੇਸ਼ ਵਿਚਾਰ:-**

ਉਪਰੋਕਤ ੧ ਤੋਂ ੫ ਨੰਬਰ ਤੱਕ ਵਾਲੇ ਵਿਦਵਾਨਾਂ ਵੱਲੋਂ ਗੁਰਬਾਣੀ ਦੀ ਲਗ-ਮਾਤ੍ਰੀ

ਨਿਯਮਾਵਲੀ ਨੂੰ ਨਜ਼ਰ-ਅੰਦਾਜ ਕਰ ਕੇ '**ਜਿਨਿ**' ਤੇ '**ਜਿਨ**' ਦੇ ਅਰਥਾਂ ਨੂੰ ਰਲ-ਗੱਡ ਕਰ ਦਿੱਤਾ ਗਿਆ ਹੈ ਜਿਸ ਕਰ ਕੇ ਵਿਚਾਰ ਅਧੀਨ ਤੁਕ ਦੇ ਸਹੀ ਅਰਥ ਹੋਣੋ ਰਹਿ ਗਏ ਹਨ ਪ੍ਰੰਤੂ ੬ ਤੋਂ ੧੨ ਨੰਬਰ ਤੱਕ ਵਾਲੇ ਵਿਦਵਾਨਾਂ ਨੇ ਨਿਯਮਾਵਲੀ ਅਨੁਸਾਰ ਸਹੀ ਅਰਥ ਕੀਤੇ ਹਨ। ਇਸ ਲਈ '**ਜਿਨਿ**' ਤੇ ਇਸ ਦੇ ਹੋਰ ਵੱਖੋ ਵੱਖਰੇ ਰੂਪਾਂ ਦੀ ਦੀਰਘ ਵਿਚਾਰ ਇਸ ਪ੍ਰਕਾਰ ਹੈ:-

**'ਜਿਨਿ' ਤੇ 'ਜਿਨ' ਪਦ ਦੀ ਕਾਰਕੀ ਵਰਤੋਂ:-**

**'ਜਿਨਿ'**

ਇਸ ਪਦ ਦੀ ਕਰਤਾ ਤੇ ਕਰਣ ਕਾਰਕ ਵਜੋਂ ਵਰਤੋਂ ਕੀਤੀ ਗਈ ਹੈ

**(ੳ) ਕਰਤਾ ਕਾਰਕ**

ਪੁਲਿੰਗ ਇਕ ਵਚਨ ਕਰਤਾ ਕਾਰਕ ਸੰਬੰਧਕੀ ਰੂਪ ਵਜੋਂ ਇਹ ਪਦ ਜਿੱਥੇ 'ਜਪੁ' ਬਾਣੀ ਵਿਚ ਉਪਰੋਕਤ ਤੁਕ ਸਮੇਤ ਪੰਜ ਵਾਰ ਅੰਕਿਤ ਹੈ ਉਥੇ ਗੁਰਬਾਣੀ ਅੰਦਰ ਹੋਰ ਥਾਂਈਂ ਵੀ ਇਸ ਦੀ ਵਰਤੋਂ ਕੀਤੀ ਗਈ ਹੈ।

੧. ਸੰਤੋਖੁ ਥਾਪਿ ਰਖਿਆ **ਜਿਨਿ** ਸੂਤਿ॥ (ਜਪੁ, ਪੰਨਾ ੩)

੨. **ਜਿਨਿ** ਏਹਿ ਲਿਖੇ ਤਿਸੁ ਸਿਰਿ ਨਾਹਿ॥ (ਜਪੁ,ਪੰਨਾ ੪)

੩. ਹੈ ਭੀ ਹੋਸੀ ਜਾਇ ਨ ਜਾਸੀ ਰਚਨਾ **ਜਿਨਿ** ਰਚਾਈ॥ (ਜਪੁ,ਪੰਨਾ ੬)

੪. ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ **ਜਿਨਿ** ਉਪਾਈ॥ (ਜਪੁ, ਪੰਨਾ ੬).

੫. **ਜਿਨਿ** ਹਰਿ ਹਰਿ ਨਾਮੁ ਨ ਚੇਤਿਓ ਸੁ ਅਉਗੁਣਿ ਆਵੈ ਜਾਇ॥ (ਪੰਨਾ ੨੨)

੬. ਆਬ ਖਾਕੁ **ਜਿਨਿ** ਬੰਧਿ ਰਹਾਈ ਧੰਨੁ ਸਿਰਜਣਹਾਰੋ॥ (ਪੰਨਾ ੨੪)

੭. ਲਖ ਚਉਰਾਸੀਹ **ਜਿਨਿ** ਸਿਰੀ ਸਭਸੈ ਦੇਇ ਅਧਾਰੁ॥ (ਪੰਨਾ ੨੭)

੮. ਸੋ ਪ੍ਰਭੁ ਮਨਹੁ ਨ ਵਿਸਰੈ **ਜਿਨਿ** ਸਭੁ ਕਿਛੁ ਵਸਿ ਕੀਤਾ॥ (ਅੰਗ ੪੫)

੯. **ਜਿਨਿ** ਜਨਿ ਮਾਨਿਆ ਪ੍ਰਭ ਕਾ ਭਾਣਾ॥ (ਪੰਨਾ ੧੯੮)

੧੦. **ਜਿਨਿ** ਜਨਿ ਅਪਨਾ ਪ੍ਰਭੂ ਪਛਾਤਾ॥ (ਪੰਨਾ ੨੯੬)

ਕਰਤਾ ਕਾਰਕ ਸੰਬੰਧਕੀ ਰੂਪ ਵਜੋਂ ਆਏ ਪਦ '**ਜਿਨਿ**' ਦਾ ਇਕ ਹੋਰ ਰੂਪ '**ਜਿਨਹਿ**' ਵੀ ਹੈ।

ਪ੍ਰਾਨ ਮਨੁ ਤਨੁ **ਜਿਨਹਿ** ਦੀਆ ਰਿਦੇ ਕਾ ਆਧਾਰੁ॥ (ਪੰਨਾ ੫੧)

**ਪਦ ਅਰਥ:- ਜਿਨਿ/ਜਿਨਹਿ** = ਜਿਸ ਨੇ।

(ਅ) ਕਰਣ ਕਾਰਕ

ਪੁਲਿੰਗ ਇਕ ਵਚਨ ਕਰਣ ਕਾਰਕ ਵਜੋਂ ਵੀ ਇਸ '**ਜਿਨਿ**' ਪਦ ਦੀ ਵਰਤੋਂ ਕੀਤੀ ਹੋਈ ਮਿਲਦੀ ਹੈ।

ਸੇ ਵਡਭਾਗੀ **ਜਿਨਿ** ਤੁਮ ਜਾਣੇ॥ (ਪੰਨਾ ੧੦੨)

**ਪਦ ਅਰਥ**:-**ਜਿਨਿ**= ਜਿਸ ਦੁਆਰਾ,ਜਿਸ ਵੱਲੋਂ।

**ਸ਼ਾਬਦਿਕ ਅਰਥ**:-(ਹੇ ਪ੍ਰਭੂ!) **ਜਿਸ-ਜਿਸ** (ਜੀਵ) **ਵੱਲੋਂ** ਤੁਸੀਂ ਜਾਣੇ ਗਏ ਹੋ. ਸਮਝੇ ਗਏ ਹੋ ਭਾਵ ਜਿਸ-ਜਿਸ ਪ੍ਰਾਣੀ ਵੱਲੋਂ ਤੁਹਾਡੇ ਨਾਲ ਸਾਂਝ ਪਾਈ ਗਈ ਹੈ ਉਹ-ਉਹ (ਸਾਰੇ ਜੀਵ) ਵੱਡੇ ਭਾਗਾਂ ਵਾਲੇ ਹਨ।

'**ਜਿਨਿ**' ਇਕ ਵਚਨ ਪਦ ਦੇ ਚਾਰ ਬਹੁ ਵਚਨੀ ਰੂਪ '**ਜਿਨ**','**ਜਿਨਾ**','**ਜਿਨੀ**' ਤੇ '**ਜਿਨਹੁ**' ਵੀ ਗੁਰਬਾਣੀ ਵਿਚ ਅੰਕਿਤ ਹਨ ਜਿਨ੍ਹਾਂ ਦੀ ਵੱਖ-ਵੱਖ ਕਾਰਕਾਂ ਵਿਚ ਇਸ ਪ੍ਰਕਾਰ ਵਰਤੋਂ ਕੀਤੀ ਗਈ ਹੈ।

ਕਰਤਾ ਕਾਰਕ

ਜਿਨ/ ਜਿਨਾ/ ਜਿਨੀ/ ਜਿਨਹੁ ਬਹੁ ਵਚਨੀ ਪਦ ਕਰਤਾ ਕਾਰਕ ਸੰਬੰਧਕੀ ਰੂਪ ਵਜੋਂ ਅੰਕਿਤ ਹੈ।

**ਜਿਨ** ਸੇਵਿਆ **ਜਿਨ** ਸੇਵਿਆ ਮੇਰਾ ਹਰਿ ਜੀ ਤੇ ਹਰਿ ਹਰਿ ਰੂਪ ਸਮਾਸੀ॥

(ਪੰਨਾ ੧੧)

**ਜਿਨ** ਸਬਦਿ ਗੁਰੂ ਸੁਣਿ ਮੰਨਿਆ ਤਿਨ ਮਨਿ ਧਿਆਇਆ ਹਰਿ ਸੋਇ ॥

(ਪੰਨਾ ੨੭)

**ਜਿਨ** ਚਾਖਿਆ ਸੇ ਤ੍ਰਿਪਤਾਸਿਆ ਉਹ ਰਸੁ ਜਾਣੈ ਜਿੰਦੁ ॥ (ਪੰਨਾ ੪੮)

**ਜਿਨ** ਤੂੰ ਸੇਵਿਆ ਭਾਉ ਕਰਿ ਸੇਈ ਪੁਰਖ ਸੁਜਾਨ ॥ (ਪੰਨਾ ੫੨)

**ਜਿਨਾ** ਗੁਰਮੁਖਿ ਧਿਆਇਆ ਤਿਨ ਪੂਛਉ ਜਾਇ॥ (ਪੰਨਾ ੧੬੧)

**ਜਿਨੀ** ਤੂ ਸੇਵਿਆ ਭਾਉ ਕਰਿ ਸੇ ਤੁਧੁ ਪਾਰਿ ਉਤਾਰਿਆ॥ (ਪੰਨਾ ੯੬੬)

**ਜਿਨਹੁ** ਬਾਤ ਨਿਸ੍ਚਲ ਧ੍ਰੂਅ ਜਾਨੀ ਤੇਈ ਜੀਵ ਕਾਲ ਤੇ ਬਚਾ॥ (ਪੰਨਾ ੧੪੦੨)

**ਪਦ ਅਰਥ:- ਜਿਨ/ ਜਿਨਾ/ ਜਿਨੀ/ ਜਿਨਹੁ** = ਜਿਨ੍ਹਾਂ ਨੇ।

੨. ਕਰਮ ਕਾਰਕ

'**ਜਿਨੀ**' ਤੇ '**ਜਿਨਹੁ**' ਪਦ ਨੂੰ ਛੱਡ ਕੇ ਕੇਵਲ '**ਜਿਨ**' ਤੇ '**ਜਿਨਾ**' ਬਹੁ ਵਚਨੀ ਪਦ ਦੀ ਕਰਮ ਕਾਰਕ ਵਜੋਂ ਵਰਤੋਂ ਕੀਤੀ ਹੋਈ ਮਿਲਦੀ ਹੈ:-

ਨਾਨਕ **ਜਿਨ** ਪ੍ਰਭੁ ਆਪਿ ਕਰੇਇ ॥੨॥ {ਪੰਨਾ ੨੭੨}

**ਜਿਨ੍** ਕਉ ਆਪਿ ਲਏ ਪ੍ਰਭੁ ਮੇਲਿ ॥ ਤਿਨ ਕਉ ਕਾਲੁ ਨ ਸਾਕੈ ਪੇਲਿ ॥

(੩੫੩)

**ਜਿਨ੍ਾ** ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ॥ (ਅੰਗ ੫੨੦)

ਜਿਵ ਤੂ ਚਲਾਇਹਿ ਤਿਵੈ ਚਲਹ **ਜਿਨਾ** ਮਾਰਗਿ ਪਾਵਹੇ॥ (੯੧੯)

**ਪਦ ਅਰਥ:- ਜਿਨ/ਜਿਨ੍ ਕਉ/ਜਿਨ੍ਾ/ਜਿਨਾ** =ਜਿਨ੍ਹਾਂ ਨੂੰ।

### ੩. ਕਰਣ ਕਾਰਕ

ਜਿਨ, ਜਿਨਾ, ਜਿਨੀ ਤੇ ਜਿਨਹੁ ਪਦ ਦੀ ਇਸ ਕਾਰਕ ਵਜੋਂ ਵਰਤੋਂ ਕੀਤੀ ਹੋਈ ਨਹੀਂ ਮਿਲਦੀ।

### ੪. ਸੰਪ੍ਰਦਾਨ ਕਾਰਕ

'**ਜਿਨੀ**' ਤੇ '**ਜਿਨਹੁ**' ਪਦ ਨੂੰ ਛੱਡ ਕੇ ਕੇਵਲ 'ਜਿਨ' ਤੇ 'ਜਿਨਾ' ਬਹੁ ਵਚਨੀ ਪਦ ਹੀ ਇਸ ਕਾਰਕ ਵਿਚ ਵਰਤੇ ਗਏ ਹਨ।

ਆਏ ਸੇ ਪਰਵਾਣੁ ਹਹਿ **ਜਿਨ** ਗੁਰੁ ਮਿਲਿਆ ਸੁਭਾਇ ॥ (ਪੰਨਾ ੫੨)

ਸੁਮਤਿ ਗਿਆਨ ਧਿਆਨ **ਜਿਨ** ਦੇਇ॥ (ਪੰਨਾ ੨੮੪)

**ਜਿਨ** ਸਤਿਗੁਰੁ ਮਿਲਿਆ ਸੇ ਵਡਭਾਗੀ ਪੂਰੈ ਕਰਮਿ ਮਿਲਾਵਣਿਆ॥(ਅੰਗ ੧੧੦)

**ਜਿਨ** ਕਉ ਆਪਿ ਦੇਇ ਵਡਿਆਈ

ਜਗਤੁ ਭੀ ਆਪੇ ਆਣਿ ਤਿਨ੍ ਕਉ ਪੈਰੀ ਪਾਏ॥ (ਪੰਨਾ ੩੦੮)

**ਜਿਨਾ** ਭਾਣੇ ਕਾ ਰਸੁ ਆਇਆ (ਪੰਨਾ **੭੨**)

ਹੁਕਮੁ **ਜਿਨਾ** ਨੋ ਮਨਾਇਆ॥ (ਪੰਨਾ ੭੨)

**ਪਦ ਅਰਥ:- ਜਿਨ/ਜਿਨ ਕਉ/ਜਿਨਾ/ਜਿਨਾ ਨੋ** = ਜਿਨ੍ਹਾਂ ਨੂੰ।

### ੪. ਅਪਾਦਾਨ ਕਾਰਕ

**ਜਿਨਾ**, **ਜਿਨੀ** ਤੇ **ਜਿਨਹੁ** ਪਦ ਨੂੰ ਛੱਡ ਕੇ ਕੇਵਲ '**ਜਿਨ**' ਬਹੁ ਵਚਨੀ ਪਦ ਦੀ ਇਸ ਕਾਰਕ ਵਜੋਂ ਵਰਤੋਂ ਹੋਈ ਹੈ।

ਪ੍ਰਣਵਤਿ ਨਾਨਕ ਤਿਨ ਕੀ ਸਰਣਾ **ਜਿਨ** ਤੂ ਨਾਹੀ ਵੀਸਰਿਆ ॥ (ਪੰਨਾ ੧੨)

**ਜਿਨ** ਖਿਨੁ ਪਲੁ ਨਾਮੁ ਨ ਵੀਸਰੈ ਤੇ ਜਨ ਵਿਰਲੇ ਸੰਸਾਰਿ ॥ (ਪੰਨਾ ੨੧)

**ਪਦ ਅਰਥ**:- **ਜਿਨ** = ਜਿਨ੍ਹਾਂ ਤੋਂ, ਜਿਨ੍ਹਾਂ ਪਾਸੋਂ।

**੫. ਸੰਬੰਧ ਕਾਰਕ**

**ਜਿਨੀ** ਤੇ **ਜਿਨਹੁ** ਪਦ ਨੂੰ ਛੱਡ ਕੇ ਕੇਵਲ '**ਜਿਨ**' ਤੇ '**ਜਿਨਾ**' ਬਹੁ ਵਚਨੀ ਪਦ ਦੀ ਇਸ ਕਾਰਕ ਵਜੋਂ ਵਰਤੋਂ ਹੋਈ ਹੈ।

ਤਿਨ ਮੁਖਿ ਟਿਕੇ ਨਿਕਲਹਿ **ਜਿਨ** ਮਨਿ ਸਚਾ ਨਾਉ ॥ (ਪੰਨਾ ੧੯)

ਨਾਵ **ਜਿਨਾ** ਸੁਲਤਾਨ ਖਾਨ ਹੋਦੇ ਡਿਠੇ ਖੇਹ॥ (ਪੰਨਾ ੧੯)

ਚਹੁ ਜੁਗਿ ਮੈਲੇ ਮਲੁ ਭਰੇ **ਜਿਨ** ਮੁਖਿ ਨਾਮੁ ਨ ਹੋਇ ॥ (ਪੰਨਾ ੫੭)

ਤਤੀ ਵਾਉ ਨ ਲਗਈ **ਜਿਨ** ਮਨਿ ਵੁਠਾ ਆਇ ਜੀਉ ॥ (ਪੰਨਾ ੧੩੨)

ਤਿਨ ਕਉ ਕਿਆ ਉਪਦੇਸੀਐ **ਜਿਨ** ਗੁਰੁ ਨਾਨਕ ਦੇਉ ॥ (ਪੰਨਾ ੧੫੦)

**ਪਦ ਅਰਥ**:- **ਜਿਨ/ਜਿਨਾ** =ਜਿਨ੍ਹਾਂ ਦੇ/ਜਿਨ੍ਹਾਂ ਦਾ।

**੬. ਅਧਿਕਰਣ ਕਾਰਕ**

**ਜਿਨੀ** ਤੇ **ਜਿਨਹੁ** ਪਦ ਨੂੰ ਛੱਡ ਕੇ ਕੇਵਲ '**ਜਿਨ**' ਤੇ '**ਜਿਨਾ**' ਬਹੁ ਵਚਨੀ ਪਦ ਦੀ ਇਸ ਕਾਰਕ ਵਿਚ ਵਰਤੋਂ ਹੋਈ ਹੈ।

**ਜਿਨ** ਕਉ ਨਦਰਿ ਕਰਮੁ ਤਿਨ ਕਾਰ॥ ((ਪੰਨਾ ੮)

ਓਨਾ ਪਾਸਿ ਦੁਆਸਿ ਨ ਭਿਟੀਐ **ਜਿਨ** ਅੰਤਰਿ ਕ੍ਰੋਧੁ ਚੰਡਾਲ ॥ ((ਪੰਨਾ ੪੦)

ਨਾਨਕ ਭਾਗ ਵਡੇ ਤਿਨਾ ਗੁਰਮੁਖਾ **ਜਿਨ** ਅੰਤਰਿ ਨਾਮੁ ਪਰਗਾਸਿ ॥ ((ਪੰਨਾ ੪੨)

ਸੇ ਮਥੇ ਨਿਹਚਲ ਰਹੇ **ਜਿਨ** ਗੁਰਿ ਧਾਰਿਆ ਹਥੁ॥ ((ਪੰਨਾ ੪੯)

ਜਿਨਾ ਹਰਿ ਆਪਿ ਕ੍ਰਿਪਾ ਕਰੇ ਸੇ ਗੁਰਿ ਸਮਝਾਇਆ॥ ((ਪੰਨਾ ੬੪੩)

**ਜਿਨਾ** ਅੰਦਰਿ ਕੂੜੁ ਵਰਤੈ ਸਚੁ ਨ ਭਾਵਈ॥ (ਪੰਨਾ ੬੪੬)

**ਪਦ ਅਰਥ**:- **ਜਿਨ ਕਉ/ ਜਿਨ/ ਜਿਨਾ**=ਜਿਨ੍ਹਾਂ ਉੱਤੇ। **ਜਿਨ ਅੰਤਰਿ/ਜਿਨਾ ਅੰਦਰਿ**= ਜਿਨ੍ਹਾਂ (ਜੀਵਾਂ) ਅੰਦਰ

**ਉਚਾਰਨ ਸੇਧ**:-ਉਪਰੋਕਤ ਸ਼ਬਦਾਂ **ਜਿਨਿ**, **ਜਿਨ**, **ਜਿਨਾ**, **ਜਿਨੀ**, **ਜਿਨਹਿ** ਤੇ **ਜਿਨਹੁ** ਵਿਚ ਆਏ /ਨ/ ਭਾਰਾ ਕਰ ਕੇ ਉਚਾਰਨ ਕਰਨਾ ਹੈ ।

ਵਿਚਾਰ ਅਧੀਨ ਤੁਕ ਦੇ ਨਿਯਮਾਵਲੀ ਅਨੁਸਾਰ ਅਰਥ

**ਜਿਨਿ** ਸੇਵਿਆ ਤਿਨਿ ਪਾਇਆ ਮਾਨੁ ॥

**ਪਦ ਅਰਥ**:- **ਜਿਨਿ**(ਪੁ: ਇ: ਵ: ਕਰਤਾ ਕਾ: ਸੰਬੰ: ਰੂ.)= ਜਿਸ ਨੇ। ਸੇਵਿਆ

(ਕਿ. ਭੂ. ਕਾ. ਅ. ਪੁ. ਪੁ. ਇ. ਵ.)= ਸੇਵਿਆ ਹੈ, ਸਿਮਰਿਆ ਹੈ। ਤਿਨਿ (ਪੁਲਿੰਗ ਇਕ ਵਚਨ ਕਰਤਾ ਕਾਰਕ ਸੰਬੰਧਕੀ ਰੂਪ)= ਉਸ ਨੇ। ਪਾਇਆ (ਕਿਰਿਆ ਭੂਤਕਾਲ ਅਨ ਪੁਰਖ ਪੁਲਿੰਗ ਇਕ ਵਚਨ)= ਪ੍ਰਾਪਤ ਕਰ ਲਿਆ। ਮਾਨੁ (ਪੁਲਿੰਗ ਇਕ ਵਚਨ ਕਰਮ ਕਾਰਕ)=ਮਾਣ-ਸਨਮਾਨ।

**ਸ਼ਾਬਦਿਕ ਅਰਥ:-ਜਿਸ ਜੀਵ ਨੇ** (ਮਾਇਆ ਤੋਂ ਨਿਰਲੇਪ ਪ੍ਰਭੂ ) ਸਿਮਰਿਆ ਹੈ, ਉਸ ਨੇ (ਹੀ ਲੋਕ-ਪਰਲੋਕ ਵਿਚ) ਮਾਣ-ਸਨਮਾਨ ਪ੍ਰਾਪਤ ਕਰ ਲਿਆ ਹੈ।

## (੨)

# ਨਾਨਕੁ ਨੀਚੁ ਕਹੈ ਵੀਚਾਰੁ

ਨਾਨਕੁ ਨੀਚੁ ਕਹੈ ਵੀਚਾਰੁ ॥ (ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੪, ਜਪੁ )

ਵੱਖ-ਵੱਖ ਵਿਦਵਾਨਾਂ ਵੱਲੋਂ ਇਸ ਤੁਕ ਦੇ ਕੀਤੇ ਗਏ ਅਰਥ ਇਸ ਪ੍ਰਕਾਰ ਹਨ:-

੧. **ਕਵੀ ਚੂੜਾਮਣਿ ਭਾਈ ਸੰਤੋਖ ਸਿੰਘ ਜੀ, ਸ੍ਰੀ ਜਪੁ ਸਾਹਿਬ ਸਟੀਕ ਗਰਬ ਗੰਜਨੀ ਟੀਕਾ (ਪੰਨਾ ੧੦੦)**

"ਸ੍ਰੀ ਨਾਨਕ ਜੀ ਕਹਤ ਹੈਂ: ਇਸ ਤੇ ਅਤਿ ਨੀਚੁ ਜੋ ਪ੍ਰਾਨੀ ਹੈਂ ਤਿਨੋਂ ਕਾ ਬਿਚਾਰਨਾ ਅਸੰਖ ਹੀ ਹੈ, ਕੁਛ ਗਨਨਿ ਮੇਂ ਨਹੀਂ ਆਵਤ ਹੈ।"

੨. **ਟੀਕਾ ਫਰੀਦਕੋਟ ਵਾਲਾ, ਜਿਲਦ ੧, ਪੰਨਾ ੧੩**

"ਸ੍ਰੀ ਗੁਰੂ ਜੀ ਕਹਿਤੇ ਹੈਂ ਮੈਂ (ਨੀਚੁ) ਦਾਸ ਨੇ ਵੀਚਾਰ ਕੇ ਕਹਾ ਹੈ ਵਾ ਏਹੁ ਨੀਚੋਂ ਕਾ ਵੀਚਾਰ ਕਹਾ ਹੈ।"

੩. **ਪੰਡਿਤ ਕਰਤਾਰ ਸਿੰਘ ਦਾਖਾ, ਸ੍ਰੀ ਜਪੁ-ਨਿਸਾਣੁ, ਪੰਨਾ ੫੪**

ਨਾਨਕੁ ਨੀਚੁ ਕਹੈ ਏਸ ਤੁਕ ਦਾ ਅਨ੍ਵਯ ਇਉਂ ਹੈ- ਨਾਨਕੁ ਵਿਚਾਰੁ ਨੀਚੁ ਕਹੈ ਅਰਥਾਤ ਗੁਰੂ ਨਾਨਕ ਦੇਵ ਜੀ ਨੀਚੁ ਸ਼੍ਰੇਣੀ ਦੀ ਵਿਚਾਰ ਕਥਨ ਕਰਦੇ ਹਨ। ਕਈ ਅਗਿਆਨੀ ਨੀਚੁ ਪਦ ਨੂੰ ਨਾਨਕ ਪਦ ਨਾਲ ਜੋੜ ਕੇ ਉਕਤ ਪਦ ਦਾ ਵਿਸ਼ੇਸ਼ਣ ਸਮਝ ਲੈਂਦੇ ਹਨ ਪਰ ਏਸ ਤਰ੍ਹਾਂ ਕਰਨ ਨਾਲ ਵਕਤਾ ਵਿਚ ਨੀਚਤਾ ਦਾ ਅਰੋਪ ਹੋ ਜਾਣ ਤੇ ਤਾਤਪ੍ਰਯ ਦਾ ਉੱਕਾ ਹੀ ਅਭਾਵ ਐ ਬਿਅਰਥ ਵਿਸ਼ੇਸ਼ਤਾ ਦੋਸ਼ ਹੋ ਜਾਂਦਾ ਹੈ। ਅਰਥਾਤ ਨੀਚੁ ਸ਼੍ਰੇਣੀ ਅਤੇ ਵਿਚਾਰੁ ਇਹ ਦੋਵੇਂ ਵਾਕ ਦਾ ਵਿਧੇਯ ਹੈ, ਉਹਨਾਂ ਦਾ ਕਰਤਾ ਨੀਚੁ ਕਿਸ ਪ੍ਰਯੋਜਨ ਨੂੰ ਲੈ ਕੇ ਹੋਇਆ? ਫੇਰ ਅਜਿਹਾ ਅਰਥ ਅਨਿਸ਼ਟ ਹੋਣ ਕਰਕੇ ਅਨਰਥਕ ਭੀ ਹੈ। ਤੀਜੇ ਨੀਚੁ ਪਦ ਔਂਕੜ ਵਾਲਾ ਹੋਣ ਕਰ ਕੇ ਇਕ ਬਚਨੀ ਪਦਵੀ ਵਾਚੀ ਨਾਉਂ ਹੈ, ਵਿਸ਼ੇਸ਼ਣ ਨਹੀਂ, ਇਸ ਲਈ ਨੀਚ ਸ਼੍ਰੇਣੀ ਲਈ ਉਸ ਦੇ ਥਾਂ (ਵਿਸ਼ੇਸ਼ਵਤ) ਆਇਆ ਹੈ ਜੋ ਵਿਧੇਯ ਦਾ ਅੰਗ ਹੈ, ਉਦੇਸ਼ ਰੂਪ ਨਾਨਕੁ ਪਦ ਦਾ ਅੰਗ ਜਾਂ ਵਿਸ਼ੇਸ਼ਣ ਨਹੀਂ।"

੪. **ਸੰਤ ਕਿਰਪਾਲ ਸਿੰਘ ਜੀ, ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ ਸੈਂਚੀ ਪਹਿਲੀ, ਪੰਨਾ ੨੩੫**

"ਗੁਰੂ ਸਾਹਿਬ ਜੀ ਕਥਨ ਕਰਦੇ ਹਨ ਹੇ ਸਿੱਧੋ! ਅਸਾਂ ਨੇ ਇਸ ਪਉੜੀ ਵਿੱਚ ਨੀਚ ਪੁਰਸ਼ਾਂ ਦਾ ਵਿਚਾਰ ਕਿਹਾ ਹੈ ਅਰਥਾਤ ਤਾਮਸੀ ਸ੍ਰਿਸ਼ਟੀ ਅਤੇ ਆਸੁਰੀ ਸੰਪਦਾ ਰੂਪ ਸ੍ਰਿਸ਼ਟੀ ਦਾ ਵਿਚਾਰ ਕਥਨ ਕੀਤਾ ਹੈ।"

ਯਥਾ-

ਮੈ ਕੀਤਾ ਨ ਜਾਤਾ ਹਰਾਮਖੋਰੁ ॥ ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ ॥

**ਨਾਨਕੁ ਨੀਚੁ** ਕਹੈ ਬੀਚਾਰੁ ॥ ਧਾਣਕ ਰੂਪਿ ਰਹਾ ਕਰਤਾਰ ॥੪॥

(ਸਿਰੀਰਾਗੁ ਮਹਲਾ ੧, ਪੰਨਾ ੨੪)

**੫. ਪੰਡਿਤ ਨਰੈਣ ਸਿੰਘ ਗਯਾਨੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪਹਿਲੀ ਪੋਥੀ, ਪੰਨਾ ੧੪**

"(ਐਹੋ ਜੇਹੇ) ਨੀਚਾਂ (ਦਾ ਬਹੁਤ) ਵਿਚਾਰ (ਗੁਰੂ) ਨਾਨਕ (ਹੋਰ ਕਿੰਨਾਂ ਕੁ) ਕਹੇ?"

**੬. ਸ਼੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ ਅੰਮ੍ਰਿਤਸਰ ਵਾਲੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਸੈਂਚੀ ਪਹਿਲੀ, ਪੰਨਾ ੨੩**

"ਨੀਵਾਂ ਨਾਨਕ ਪਿੱਛੇ ਦੱਸੀ ਸਾਰੀ ਗੱਲ ਦਾ ਵਿਚਾਰ ਕਰਕੇ ਆਖਦੇ ਜਾਂ ਨੀਚਾਂ ਆਦਮੀਆਂ ਦੀ ਵਿਚਾਰ ਹੈ।"

**੭. ਜਪਸਹਿੰਤਾ (ਹਿੰਦੀ) ਅਰਥਾਤ ਜਪੁ ਜੀ, ਪੰਨਾ ੧੨੮**

"ਵਿਚਾਰ ਵਿਚਾਰ ਕਰ ਅਰਥਾਤ ਸਮਰਣ ਕਰ ਕਰ, ਜਿਤਨੇ ਯੇ ਕਹੇ ਹੈਂ, ਵੇ ਸਬ ਨੀਚ ਅਰਥਾਤ ਨੀਚ ਕਰਮੋਂ ਵਾਲੇ ਹੈਂ, ਯਹ ਨਾਨਕ ਕਾ ਦਰਸ਼ਨ ਅਰਥਾਤ ਨਾਨਕ ਕੀ ਦ੍ਰਿਸ਼ਟੀ ਹੈ॥"

**੮. ਸੱਚਖੰਡ ਵਾਸੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ ਸ੍ਰੀ ਗੁਰੂ ਗ੍ਰੰਥੀ ਜੀ ਦੀ ਰਿਕਾਰਡ ਲੜੀਵਾਰ ਕਥਾ ਇੰਟਰਨੈੱਟ**

"ਸਤਿਗੁਰ ਨਾਨਕ ਦੇਵ ਜੀ (ਨੀਚ) ਨਿਮਰਤਾ ਦੇ ਨਾਲ, ਇਹ ਡੂੰਘਾ ਪ੍ਰਮਾਰਥ ਦੀ ਨਿਮਰਤਾ ਵਾਲਾ ਵੀਚਾਰ, ਡੂੰਘਾ ਪ੍ਰਮੇਸ਼ਰ ਦਾ ਵੀਚਾਰ ਕਥਨ ਕਰਦੇ ਹਨ।"

**੯. ਸਿੰਘ ਸਾਹਿਬ ਗਿਆਨੀ ਮਨੀ ਸਿੰਘ ਜੀ, ਸਿਧਾਂਤਕ-ਸਟੀਕ ਸੈਂਚੀ ਪਹਿਲੀ, ਪੰਨਾ ੯੩**

"ਕਹਿੰਦੇ ਹਨ ਨਾਨਕ ਜੀ, ਕਿ ਮੈਂ ਨੀਚ ਇਹ ਵੀਚਾਰ ਆਖਦਾ ਹਾਂ ਭਾਵ ਸਤਿਗੁਰੂ ਜੀ ਆਪਣੇ ਆਪ ਨੂੰ (ਨੀਚ) ਸ਼ਬਦ ਨਾਲ ਸੰਬੋਧਨ ਕਰਦੇ ਹਨ, ਇਹ ਗਰੀਬੀ ਭਾਵ, ਹੋਰ ਵੀ ਕਈ ਥਾਵੇਂ ਆਉਂਦਾ ਹੈ। ਜਿਵੇਂ:-

੧. ਨਾਨਕੁ ਨੀਚੁ ਕਹੈ ਬੀਚਾਰੁ॥ ਧਾਣਕ ਰੂਪਿ ਰਹਾ ਕਰਤਾਰ ॥੪॥ (ਪੰਨਾ ੨੪)

੨. ਨਾਨਕੁ ਨੀਚੁ ਕਹੈ ਬੇਨੰਤੀ ਦਰਿ ਦੇਖਹੁ ਲਿਵ ਲਾਈ ਹੇ॥ (ਪੰਨਾ ੧੦੨੨)

੩. ਨਾਨਕੁ ਨੀਚ ਕਹੈ ਲਿਵ ਲਾਇ॥ (ਪੰਨਾ ੨੨੩)

ਹੇ ਭਾਈ! ਮੈਂ ਤਾਂ ਇਕ ਤੁੱਛ ਬੁੱਧੀ ਦਾ ਮਾਲਕ ਹਾਂ ਅਤੇ ਵਿਚਾਰ ਕਰਦਾ ਕਰਦਾ ਆਖਰ ਇਥੇ ਆ ਪੁੱਜਾ ਹਾਂ।"

**੧੦. ਭਾਈ ਸਾਹਿਬ ਭਾਈ ਵੀਰ ਸਿੰਘ ਜੀ, ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਪੋਥੀ ਪਹਿਲੀ, ਪੰਨਾ ੯੩**

"(ਇਹ ਨੀਚ ਕਰਮਾਂ ਵਾਲਿਆਂ ਦੀ) ਵੀਚਾਰ ਨੀਵਾਂ ਨਾਨਕ ਕਹਿ ਰਿਹਾ ਹੈ।"

**੧੧. ਡਾ. ਜੋਧ ਸਿੰਘ, ਸ੍ਰੀ ਗੁਰੂ ਗ੍ਰੰਥ ਸਾਹਿਬ ਮੂਲ ਪਾਠ ਏਵਮ ਹਿੰਦੀ ਅਨੁਵਾਦ ਭਾਗ ਪਹਿਲਾ, ਪੰਨਾ ੪**

"(ਔਰ ਭੀ ਅਸੰਖਿਅ ਹੋਂਗੇ) ਬੇਚਾਰੇ (ਵਿਨਮ੍ਰ) ਨਾਨਕ ਨੇ ਅਪਨੇ (ਤੁੱਛ) ਵਿਚਾਰ ਅਨੁਸਾਰ ਕਹਾ ਹੈ।"

**੧੨. ਮਨਮੋਹਨ ਸਿੰਘ, ਸ੍ਰੀ ਗੁਰੂ ਗ੍ਰੰਥ ਸਾਹਿਬ ਇੰਗਲਿਸ਼ ਐਂਡ ਪੰਜਾਬੀ ਟ੍ਰਾਂਸਲੇਸ਼ਨ ਵਾਲਿਊਮ ੧, ਪੰਨਾ ੧੧**

"ਪੰਜਾਬੀ ਭਾਵ: ਨਾਨਕ, ਨੀਵਾਂ! ਵਰਣਨ ਕਰਦਾ ਹੈ।"

**੧੩. ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਪਹਿਲਾ, ਪੰਨਾ ੭**

"ਨਿਮਾਣਾ ਨਾਨਕ ਇਹ ਵਿਚਾਰ ਪ੍ਰਗਟ ਕਰਦਾ ਹੈ ਕਿ (ਹੇ ਪਰਮਾਤਮਾ) (ਮੈਂ ਤੇਰੇ ਦਰ ਤੋਂ) ਇੱਕ ਵਾਰ ਵੀ ਵਾਰਿਆ ਨਹੀਂ ਜਾ ਸਕਦਾ।"

**੧੪. ਪ੍ਰੋ: ਸਾਹਿਬ ਸਿੰਘ, ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੋਥੀ ਪਹਿਲੀ, ਪੰਨਾ ੮੩**

"ਇਸ ਤੁਕ ਵਿੱਚ ਸ਼ਬਦ 'ਨਾਨਕੁ' ਕਰਤਾ ਕਾਰਕ ਹੈ ਅਤੇ ਪੁਲਿੰਗ ਹੈ। ਸ਼ਬਦ 'ਨੀਚੁ' ਵਿਸ਼ੇਸ਼ਣ ਹੈ ਅਤੇ ਪੁਲਿੰਗ ਹੈ। ਉਂਵ ਭੀ 'ਨੀਚੁ' ਸ਼ਬਦ 'ਨਾਨਕੁ' ਦੇ ਨਾਲ ਹੀ ਵਰਤਿਆ ਗਿਆ ਹੈ। ਸੋ 'ਨੀਚੁ' ਸ਼ਬਦ 'ਨਾਨਕੁ' ਦਾ ਵਿਸ਼ੇਸ਼ਣ ਹੈ। ਸਤਿਗੁਰੂ ਜੀ ਆਪਣੇ ਆਪ ਨੂੰ 'ਨੀਚੁ' ਆਖਦੇ ਹਨ, ਇਹ ਗਰੀਬੀ ਭਾਵ ਹੋਰ ਭੀ ਕਈ ਥਾਈਂ ਆਉਂਦਾ ਹੈ ਜਿਵੇਂ:-

੧. ਮੈ ਕੀਤਾ ਨ ਜਾਤਾ ਹਰਾਮਖੋਰੁ ॥
ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ ॥
ਨਾਨਕੁ ਨੀਚੁ ਕਹੈ ਬੀਚਾਰੁ ॥
ਧਾਣਕ ਰੂਪਿ ਰਹਾ ਕਰਤਾਰ ॥ (ਪੰਨਾ ੨੪)

੨. ਜੁਗੁ ਜੁਗੁ ਸਾਚਾ ਹੈ ਭੀ ਹੋਸੀ ॥
ਕਉਣੁ ਨ ਮੂਆ ਕਉਣੁ ਨ ਮਰਸੀ ॥
ਨਾਨਕੁ ਨੀਚੁ ਕਹੈ ਬੇਨੰਤੀ ਦਰਿ ਦੇਖਹੁ ਲਿਵ ਲਾਈ ਹੇ ॥ (ਪੰਨਾ ੧੦੨੨)

੩. ਕਥਨੀ ਕਥਉ ਨ ਆਵੈ ਓਰੁ ॥
ਗੁਰੁ ਪੁਛਿ ਦੇਖਿਆ ਨਾਹੀ ਦਰੁ ਹੋਰੁ ॥
ਦੁਖੁ ਸੁਖੁ ਭਾਣੈ ਤਿਸੈ ਰਜਾਇ ॥
ਨਾਨਕੁ ਨੀਚੁ ਕਹੈ ਲਿਵ ਲਾਇ ॥ (ਪੰਨਾ ੨੨੨)

ਅਰਥ:- ਨਾਨਕ ਵਿਚਾਰਾ (ਤਾਂ) ਇਹ (ਉੱਪਰਲੀ ਤੁੱਛ ਜਿਹੀ) ਵਿਚਾਰ ਪੇਸ਼ ਕਰਦਾ ਹੈ।"

**੧੪. ਗਿ: ਹਰਿਬੰਸ ਸਿੰਘ, ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਪੋਥੀ ਪਹਿਲੀ, ਪੰਨਾ ੧੩੫**

"ਨੀਵਾਂ ਨਾਨਕ (ਪਾਪ ਕਰਮੀਆਂ ਦੇ ਵਿਚਾਰ ਬਾਰੇ ਇਹ) ਵੀਚਾਰ ਆਖਦਾ ਹੈ। "

ਨਾਨਕੁ ਨੀਚੁ ਕਹੈ ਵੀਚਾਰੁ ॥ (ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੪, ਜਪੁ )

**ਵਿਸ਼ੇਸ਼ ਵਿਚਾਰ**

ਉਪਰੋਕਤ ੫,੮,੯,੧੧,੧੨,੧੩ ਅਤੇ ੧੪ ਨੰਬਰ ਵਾਲੇ ਵਿਦਵਾਨਾਂ (ਗਿਆਨੀ ਬਿਸ਼ਨ ਸਿੰਘ, ਗਿਆਨੀ ਮਨੀ ਸਿੰਘ, ਭਾਈ ਵੀਰ ਸਿੰਘ, ਸ੍ਰ. ਮਨਮੋਹਨ ਸਿੰਘ, ਡਾ. ਰਤਨ ਸਿੰਘ ਜੱਗੀ, ਪ੍ਰੋ: ਸਾਹਿਬ ਸਿੰਘ ਤੇ ਗਿਆਨੀ ਹਰਿਬੰਸ ਸਿੰਘ ਜੀ) ਵੱਲੋਂ ਕੀਤੇ ਅਰਥ ਗੁਰਬਾਣੀ ਦੀ ਲਗਮਾਤ੍ਰੀ ਨਿਯਮਾਵਲੀ ਅਨੁਸਾਰ ਦਰੁਸਤ ਹਨ। ਇਨ੍ਹਾਂ ਤੋਂ ਬਿਨਾ ੧, ੨, ੩, ੪, ੬, ੭ ਅਤੇ ੧੦ ਨੰਬਰ ਵਾਲੇ ਸਾਰੇ ਹੀ ਵਿਦਵਾਨਾਂ ਨੇ ਨਿਯਮਾਵਲੀ ਨੂੰ ਅੱਖੋਂ ਪਰੋਖੇ ਕਰਦੇ ਹੋਏ 'ਨੀਚੁ' ਤੇ 'ਨੀਚ' ਪਦ ਦੇ ਅਰਥਾਂ ਨੂੰ ਰਲ-ਗੱਡ ਕਰ ਦਿੱਤਾ ਹੈ ਜਿਸ ਕਰਕੇ ਸਹੀ ਅਰਥ ਹੋਣੋ ਰਹਿ ਗਏ ਹਨ। ਇਸ ਤੁਕ ਦੇ ਅਰਥਾਂ ਦੀ ਵਧੇਰੇ ਸਪਸ਼ਟਤਾ ਲਈ ਗੁਰਬਾਣੀ ਦੀ ਲਗਮਾਤ੍ਰੀ ਨਿਯਮਾਵਲੀ ਦੇ ਚਾਨਣ ਵਿਚ '**ਨਾਨਕੁ**', '**ਨੀਚੁ**' ਤੇ '**ਨੀਚ**' ਪਦ ਦੀ ਸਿਲਸਿਲੇ-ਵਾਰ ਵਿਚਾਰ ਇਸ ਪ੍ਰਕਾਰ ਪ੍ਰਸਤੁਤ ਹੈ:-

ਮੁਕਤਾ (ਅ)-ਅੰਤਿਕ '**ਨਾਨਕ** ਪਦ ਦੀ ਤਿੰਨ ਕਾਰਕਾਂ (ਸੰਪ੍ਰਦਾਨ, ਸੰਬੰਧ ਤੇ ਸੰਬੋਧਨ ਕਾਰਕ) ਵਿਚ ਵਰਤੋਂ ਕੀਤੀ ਹੋਈ ਮਿਲਦੀ ਹੈ। ਜਿਵੇਂ:-

**ਸੰਪ੍ਰਦਾਨ ਕਾਰਕ**

**ਨਾਨਕ** ਦੀਜੈ ਨਾਮ ਦਾਨੁ ਰਾਖਉ ਹੀਐ ਪਰੋਇ॥ (ਪੰਨਾ ੨੬੨)

**ਨਾਨਕ** ਨਾਮੁ ਮਿਲੈ ਅਪਨੀ ਦਇਆ ਕਰਹੁ॥ (ਪੰਨਾ ੪੦੮)

**ਨੋਟ**:- ਇਸ ਕਾਰਕ ਵਿਚ '**ਨਾਨਕ**' ਪਦ ਮੁਕਤਾ (ਅ)-ਅੰਤਿਕ ਰੂਪ ਵਿਚ ਆਉਣ ਤੋਂ ਇਲਾਵਾ ਕਾਰਕੀ ਪਿਛੇਤਰ **ਦੋਲਾਵਾਂ (ਐ)** ਸਹਿਤ (**ਨਾਨਕੈ**) ਵੀ ਇਕ ਵਾਰ ਆਉਂਦਾ ਹੈ।

ਅਉਗੁਣਿਆਰੇ ਕਉ ਗੁਣੁ **ਨਾਨਕੈ** ਸਚੁ ਮਿਲੈ ਵਡਾਈ॥ (ਪੰਨਾ ੪੨੧)

**ਪਦ ਅਰਥ:- ਨਾਨਕ/ ਨਾਨਕੈ**= ਨਾਨਕ ਨੂੰ।

**ਸੰਬੰਧ ਕਾਰਕ**

**ਨਾਨਕ** ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮੁ॥ (ਪੰਨਾ ੧੩੩)

**ਨਾਨਕ** ਮਾਥਾ ਸੰਤ ਚਰਨ॥ (ਪੰਨਾ ੯੮੬)

**ਪਦ ਅਰਥ:- ਨਾਨਕ (ਮਾਥਾ)= ਨਾਨਕ ਦਾ (ਮੱਥਾ)।**

**ਸੰਬੋਧਨ ਕਾਰਕ**

**ਨਾਨਕ** ਮੂਰਖ ਏਹਿ ਗੁਣ ਬੋਲੇ ਸਦਾ ਵਿਣਾਸ॥ (ਪੰਨਾ ੧੪੩)

**ਨਾਨਕ** ਦੁਖੀਆ ਸਭੁ ਸੰਸਾਰੁ॥ (ਪੰਨਾ ੯੫੪)

**ਨੋਟ**:- ਜਪੁ ਬਾਣੀ ਵਿਚ ਮੁਕਤਾ (ਅ)-ਅੰਤਿਕ **ਨਾਨਕ**' ਪਦ ਦੀ ਮੂਲ ਰੂਪ ਵਿਚ ਵਰਤੋਂ ਸੰਬੋਧਨ ਕਾਰਕ ਵਜੋਂ ਅਠਾਈ (੨੮) ਵਾਰ ਕੀਤੀ ਹੋਈ ਮਿਲਦੀ ਹੈ। ਇਸ ਤੋਂ ਇਲਾਵਾ ਇਹ ਪਦ ਸੰਬੋਧਨ ਕਾਰਕ ਦੇ ਕਾਰਕੀ ਪਿਛੇਤਰ 'ਕੰਨਾ (ਆ)' ਸਹਿਤ (**ਨਾਨਕਾ**) ਸਮੁੱਚੀ ਬਾਣੀ ਵਿਚ ੧੦੦ ਵਾਰ ਅਤੇ ਕਾਰਕੀ ਪਿਛੇਤਰ 'ਹ' ਸਹਿਤ (**ਨਾਨਕਹ**) ਇਕ ਵਾਰ ਆਉਂਦਾ ਹੈ ਜਿਵੇਂ:-

ਧੰਨੁ ਧੰਨੁ ਵਡਭਾਗੀ **ਨਾਨਕਾ** ਜਿਨਾ ਸਤਿਗੁਰੁ ਲਏ ਮਿਲਾਇ ॥ (ਪੰਨਾ ੪੦)

ਸਾਧਸੰਗ ਸ੍ਹ ਸਤ੍ਰਿੰ ਸੁਖਯੰ ਬਸੰਤਿ**ਨਾਨਕਹ**॥ (ਪੰਨਾ ੧੩੫੪)

**ਪਦ ਅਰਥ: - ਨਾਨਕ/ਨਾਨਕਾ/ਨਾਨਕਹ** = ਹੇ ਨਾਨਕ!

**ਨਾਨਕ** ਪਦ ਨਾਲ ਕਰਮ, ਸੰਪ੍ਰਦਾਨ, ਸੰਬੰਧ ਤੇ ਅਧਿਕਰਣ ਕਾਰਕ ਦੇ ਸੰਬੰਧਕੀ ਪਦਾਂ ( ਕਉ, ਕੀ, ਕਾ, ਕੈ ਤੇ ਕਉ ਆਦਿ) ਵਿਚੋਂ ਕੋਈ ਇਕ ਆਉਣ ਸਮੇਂ ਵੀ ਇਹ ਪਦ ਆਪਣੇ ਮੂਲ ਰੂਪ ਵਿਚ ਭਾਵ ਮੁਕਤਾ (ਅ)-ਅੰਤਿਕ ਹੀ ਰਹਿੰਦਾ ਹੈ ਜਿਵੇਂ:-

**ਕਰਮ ਕਾਰਕ**

**ਨਾਨਕ ਕਉ** ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ॥ (ਪੰਨਾ ੧੩੫)

**ਨਾਨਕ ਕਉ** ਹਰਿ ਕੈ ਰੰਗਿ ਰਾਗਹੁ ਚਰਨ ਕਮਲ ਸੰਗਿ ਧਿਆਨ॥ (ਪੰਨਾ ੧੧੧੯)

**ਪਦ ਅਰਥ: -ਨਾਨਕ ਕਉ**= ਨਾਨਕ ਨੂੰ।

**ਸੰਪ੍ਰਦਾਨ ਕਾਰਕ**

**ਨਾਨਕ ਕਉ** ਪ੍ਰਭਿ ਕਰੀ ਦਾਤਿ ॥ (ਪੰਨਾ ੯੮੭)

**ਪਦ ਅਰਥ: -ਨਾਨਕ ਕਉ**= ਨਾਨਕ ਨੂੰ।

**ਸੰਬੰਧ ਕਾਰਕ**

**ਨਾਨਕ ਕੀ** ਅਰਦਾਸਿ ਸੁਣੀਜੈ ॥ ਕੇਵਲ ਨਾਮੁ ਰਿਦੇ ਮਹਿ ਦੀਜੈ ॥ (ਪੰਨਾ ੩੮੯)

ਜੂਐ ਜਨਮੁ ਨ ਕਬਹੂੰ ਹਾਰਿ ॥ **ਨਾਨਕ ਕਾ** ਅੰਗੁ ਕੀਆ ਕਰਤਾਰਿ ॥

(ਪੰਨਾ ੮੬੬)

**ਅਧਿਕਰਣ ਕਾਰਕ**

**ਨਾਨਕ ਕਉ** ਪ੍ਰਭ ਮਇਆ ਕਰਿ ਸਚੁ ਦੇਵਹੁ ਆਪਣਾ ਨਾਉ॥ (ਪੰਨਾ ੪੪)

**ਨਾਨਕ ਕੈ** ਘਰਿ ਕੇਵਲ ਨਾਮੁ ॥ (ਪੰਨਾ ੧੧੩੬)

'**ਨਾਨਕੁ**', '**ਨਾਨਕੋ**' **ਤੇ** '**ਨਾਨਕਿ**', ਪਦ ਦੀ ਕਾਰਕੀ ਵਰਤੋਂ

ਇਨ੍ਹਾਂ ਪਦਾਂ ਦੀ ਕਰਤਾ ਕਾਰਕ ਤੇ ਅਪਾਦਾਨ ਕਾਰਕ ਵਜੋਂ ਵਰਤੋਂ ਕੀਤੀ ਗਈ ਹੈ।

ਕਾਰਕੀ ਪਿਛੇਤਰ '**ਔਂਕੜ (ੁ)**' ਸਹਿਤ '**ਨਾਨਕੁ**' ਪਦ ਕਰਤਾ ਕਾਰਕ-ਸਾਧਾਰਨ ਰੂਪ ਵਜੋਂ 'ਜਪੁ' ਬਾਣੀ ਵਿਚ ਦੋ (੨) ਵਾਰ ਆਉਣ ਤੋਂ ਇਲਾਵਾ ਹੋਰ ਥਾਈਂ ਵੀ ਵਰਤਿਆ ਹੋਇਆ ਮਿਲਦਾ ਹੈ ਜਿਵੇਂ:-

ਸਚ ਕੀ ਬਾਣੀ **ਨਾਨਕੁ** ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥ (ਪੰਨਾ ੭੨੩)

ਬਿਨੁ ਗੁਰ ਪੂਰੇ ਨਾਹੀ ਉਧਾਰੁ॥ ਬਾਬਾ **ਨਾਨਕੁ** ਆਖੈ ਏਹੁ ਬੀਚਾਰੁ॥(ਪੰਨਾ ੮੯੬)

ਕਾਰਕੀ ਪਿਛੇਤਰ '**ਹੋੜੇ (ੋ)**' ਸਹਿਤ '**ਨਾਨਕੋ**' ਪਦ ਦੀ ਕਰਤਾ ਕਾਰਕ-ਸਾਧਾਰਨ ਰੂਪ ਅਤੇ ਅਪਾਦਾਨ ਕਾਰਕ ਵਜੋਂ ਵਰਤੋਂ ਕੀਤੀ ਹੋਈ ਮਿਲਦੀ ਹੈ

**ਕਰਤਾ ਕਾਰਕ-ਸਾਧਾਰਨ ਰੂਪ**

ਜਨ **ਨਾਨਕੋ** ਸਰਣਾਗਤੀ ਦੇਹੁ ਗੁਰਮਤੀ ਭਜੁ ਰਾਮ ਰਾਮ ਰਾਮ ॥ (ਪੰਨਾ ੧੨੯੭)

**ਪਦ ਅਰਥ**:-**(ਜਨ)ਨਾਨਕੋ** (ਕਰਤਾ ਕਾਰਕ ਸਾਧਾਰਨ ਰੂਪ)= ਨਾਨਕ (ਸੇਵਕ)।

**ਅਪਾਦਾਨ ਕਾਰਕ**

ਲਹਣੈ ਪਾਈ **ਨਾਨਕੋ** ਦੇਣੀ ਅਮਰਦਾਸ ਘਰਿ ਆਈ॥

(ਭਾਈ ਗੁਰਦਾਸ ਜੀ ਵਾਰ-੧, ਪਉੜੀ-੪੬)

**ਪਦ ਅਰਥ**:-**ਨਾਨਕੋ** (ਅਪਾਦਾਨ ਕਾਰਕ)=(ਗੁਰੂ) ਨਾਨਕ ਜੀ ਪਾਸੋਂ।

ਕਾਰਕੀ ਪਿਛੇਤਰ '**ਸਿਹਾਰੀ (ਿ)**' ਸਹਿਤ '**ਨਾਨਕਿ**' ਪਦ ਦੀ ਕਰਤਾ ਕਾਰਕ ਸੰਬੰਧਕੀ ਰੂਪ ਵਜੋਂ ਵਰਤੋਂ ਕੀਤੀ ਹੋਈ ਮਿਲਦੀ ਹੈ ਜਿਵੇਂ :-

ਗੁਰਿ **ਨਾਨਕਿ** ਮੇਰੀ ਪੈਜ ਸਵਾਰੀ॥ (ਪੰਨਾ ੮੦੬)

ਸਾਧਸੰਗਿ **ਨਾਨਕਿ** ਰੰਗੁ ਮਾਣਿਆ॥ (ਪੰਨਾ ੮੦੬)

**ਪਦ ਅਰਥ** :- **ਨਾਨਕਿ** = ਨਾਨਕ ਨੇ।

'**ਨੀਚੁ**' ਤੇ '**ਨੀਚ**' ਪਦ ਦੀ ਕਾਰਕੀ ਵਰਤੋਂ

'**ਨੀਚੁ**' ਤੇ '**ਨੀਚ**' ਪਦ ਦੀ ਪੰਜ ਕਾਰਕਾਂ (ਕਰਤਾ, ਕਰਮ ਸੰਪ੍ਰਦਾਨ, ਅਪਾਦਾਨ, ਸੰਬੰਧ ਤੇ ਅਧਿਕਰਣ ਕਾਰਕ) ਵਿਚ ਵਰਤੋਂ ਕੀਤੀ ਹੋਈ ਮਿਲਦੀ ਹੈ ਜਿਵੇਂ:-

**ਕਰਤਾ ਕਾਰਕ**

**ਪੁਲਿੰਗ ਇਕ ਵਚਨ**

ਅਗਾਧਿ ਬੋਧਿ ਅਪਾਰ ਕਰਤੇ ਮੋਹਿ **ਨੀਚੁ** ਕਛੂ ਨ ਜਾਨਾ॥ (ਪੰਨਾ ੫੪੭)

**(ਨੀਚ-ਗੁ. ਵਾ. ਵਿ.)**

**ਪੁਲਿੰਗ ਬਹੁ ਵਚਨ**

ਊਚ **ਨੀਚ** ਤਿਸ ਕੇ ਅਸਥਾਨ॥ (ਪੰਨਾ ੨੮੪)

ਮੇਰੇ ਰਾਮ ਇਹ **ਨੀਚ** ਕਰਮ ਹਰਿ ਮੇਰੇ॥ (ਪੰਨਾ ੧੬੭)

ਊਤਮ ਸੇ ਦਰਿ ਊਤਮ ਕਹੀਅਹਿ **ਨੀਚ** ਕਰਮ ਬਹਿ ਰੋਇ॥ (ਪੰਨਾ ੧੫)

**(ਨੀਚ-ਗੁ. ਵਾ. ਵਿ.)**

**ਇਸਤਰੀ ਲਿੰਗ ਇਕ ਵਚਨ**

**ਨੀਚ** ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ॥ (ਪੰਨਾ ੧੩੩)

ਬਿਨੁ ਨਾਵੈ ਸਭ **ਨੀਚ** ਜਾਤਿ ਹੈ ਬਿਸਟਾ ਕਾ ਕੀੜਾ ਹੋਇ॥ (ਪੰਨਾ ੪੨੬)

**ਪਦ ਅਰਥ**:- **ਨੀਚ** = ਨੀਵੀਂ

**ਕਰਮ ਕਾਰਕ**

**ਪੁਲਿੰਗ ਇਕ ਵਚਨ**

ਬਿਨਵੰਤਿ ਨਾਨਕ ਆਸ ਤੇਰੀ ਸਰਣਿ ਸਾਧੂ ਰਾਖੁ **ਨੀਚੁ**॥ (ਪੰਨਾ ੪੫੮)

ਜਿਸ **ਨੀਚ ਕਉ** ਕੋਇ ਨ ਜਾਨੈ॥ (ਪੰਨਾ ੩੮੬)

ਆਪਸ ਕਉ ਜੋ ਜਾਣੈ **ਨੀਚਾ**॥ (੨੬੬)

ਤੂੰ ਉਤਮ ਹਉ **ਨੀਚੁ** ਸੇਵਕੁ ਕਾਂਢੀਆ॥

(ਪੰਨਾ ੪੨੨)

**(ਨੀਚੁ-ਗੁ. ਵਾ. ਵਿ.)**

**ਪਦ ਅਰਥ**:-**ਨੀਚੁ/ਨੀਚ ਕਉ**=(ਨੀਵੇਂ )। ਨੀਚਾ=ਨੀਵਾਂ।

**ਪੁਲਿੰਗ ਬਹੁ ਵਚਨ**

ਜਿਥੈ **ਨੀਚ** ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥ (੧੫)

ਹਰਿ ਸਿਮਰਨਿ **ਨੀਚ** ਚਹੁ ਕੁੰਟ ਜਾਤੇ॥ (੨੬੩, ਗਉੜੀ, ਮਃ ੫)

**ਸੰਪ੍ਰਦਾਨ ਕਾਰਕ**

**ਪੁਲਿੰਗ ਇਕ ਵਚਨ**

ਖਿਨ ਮਹਿ **ਨੀਚ** ਕੀਟ ਕਉ ਰਾਜ॥

(ਪੰਨਾ ੨੭੭) (**ਗੁ. ਵਾ. ਵਿ.**)

**ਅਪਾਦਾਨ ਕਾਰਕ**

**ਪੁਲਿੰਗ ਇਕ ਵਚਨ**

**ਨੀਚ ਤੇ** ਨੀਚੁ ਅਤਿ ਨੀਚੁ ਹੋਇ ਕਰਿ ਬਿਨਉ ਬੁਲਾਵਉ॥ (ਪੰਨਾ ੮੧੨)

**ਪਦ ਅਰਥ:-ਨੀਚ ਤੇ**=ਨੀਵੇਂ ਤੋਂ (ਨੀਵਾਂ)

**ਪੁਲਿੰਗ ਇਕ ਵਚਨ**

**ਨੀਚ** ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ॥

(ਪੰਨਾ ੪੮੬) ( **ਗੁ. ਵਾ. ਵਿ.**)

**ਪੁਲਿੰਗ ਬਹੁ ਵਚਨ**

**ਨੀਚਹੁ** ਨੀਚੁ ਨੀਚੁ ਅਤਿ ਨਾਨ੍ਹਾ ਹੋਇ ਗਰੀਬੁ ਬੁਲਾਵਉ॥ (ਪੰਨਾ ੫੨੯)

**ਨੀਚਹ** ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥ (ਪੰਨਾ ੧੧੦੬)

ਹਮ **ਨੀਚ ਸੇ** ਊਤਮ ਭਏ ਹਰਿ ਕੀ ਸਰਣਾਈ॥ (ਪੰਨਾ ੫੬੫)

**ਨੀਚਾ ਤੇ** ਊਚ ਊਨ ਪੂਰੀਨਾ॥ (ਪੰਨਾ ੮੦੪)

**ਪਦ ਅਰਥ:-ਨੀਚਹੁ** (**ਗੁ. ਵਾ. ਵਿ. ਪੁ. ਬ. ਵ.**)= ਨੀਵਿਆਂ ਤੋਂ (ਨੀਵਾਂ)। **ਨੀਚਹ**=ਨੀਵਿਆਂ ਤੋਂ (ਉੱਚਾ)। **ਨੀਚ ਸੇ** =(ਨੀਵਿਆਂ ਤੋਂ ਉੱਤਮ) ਨੀਚਾ ਤੇ = ਨੀਵਿਆਂ ਤੋਂ (ਉੱਚੇ)।

**ਸੰਬੰਧ ਕਾਰਕ**

**ਇਸਤਰੀ ਲਿੰਗ ਇਕ ਵਚਨ**

**ਨੀਚ** ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥

(ਪੰਨਾ ੪੮੭) (**ਗੁ. ਵਾ. ਵਿ**)

**ਪੁਲਿੰਗ ਬਹੁ ਵਚਨ**

ਊਚ **ਨੀਚ** ਕਰੇ ਪ੍ਰਤਿਪਾਲਾ॥ (੯੯, ਮਾਝ, ਮ: ੫)

ਹੁਕਮੇ ਊਚ **ਨੀਚ** ਬਿਉਹਾਰੁ॥ (ਪੰਨਾ ੨੭੭)

**ਪਦ ਅਰਥ:-ਨੀਚ**=ਨੀਵੀਂ (ਕੁਲ) ਦਾ (ਜੁਲਾਹਾ)। **ਨੀਚ**=(ਉਚਿੱਆਂ) ਨੀਵਿਆਂ ਦੀ। (ਊਚ) **ਨੀਚ** ਬਿਉਹਾਰੁ=(ਉੱਚਿਆਂ) ਨੀਵਿਆਂ ਦਾ (ਵਰਤੋਂ-ਵਿਹਾਰ)।

**ਅਧਿਕਰਣ ਕਾਰਕ**

**ਪੁਲਿੰਗ ਇਕ ਵਚਨ**

ਰਾਜਾ ਰੰਕੁ ਕਰੈ ਖਿਨ ਭੀਤਰਿ **ਨੀਚਹ** ਜੋਤਿ ਧਰੀ॥ (ਪੰਨਾ ੪੯੯)

ਆਥਿ ਸੈਲ **ਨੀਚ** ਘਰਿ ਹੋਇ॥ (ਪੰਨਾ ੯੩੧) (**ਗੁ. ਵਾ. ਵਿ.**)

**ਇਸਤਰੀ ਲਿੰਗ ਇਕ ਵਚਨ**

ਹਰਿ ਕਾ ਦਾਸੁ **ਨੀਚ** ਕੁਲੁ ਸੁਣਹਿ॥ (ਪੰਨਾ ੨੩੮) (**ਗੁ. ਵਾ. ਵਿ.**)

**ਪੁਲਿੰਗ ਬਹੁ ਵਚਨ**

ਊਚ **ਨੀਚ ਮਹਿ** ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ॥ (ਪੰਨਾ ੬੧੭)

ਅਲਪ ਸੁਖ ਅਵਿਤ ਚੰਚਲ ਊਚ **ਨੀਚ** ਸਮਾਵਣਹ॥ (ਪੰਨਾ ੧੩੫੮)

**ਪਦ ਅਰਥ:-**

**ਨੀਚਹ**= ਨੀਵੇਂ ਵਿਚ। **ਨੀਚ**= ਨੀਚ/ਚੰਦਰੇ ਬੰਦੇ ਘਰ। **ਨੀਚ**= ਨੀਵਿਆਂ ਵਿਚ। ਨੀਚ ਕੁਲੁ= ਨੀਵੀਂ (ਕੁਲ) ਵਿਚ।

'**ਨਾਨਕੁ**' ਤੇ **ਨੀਚੁ**' ਪਦ ਕ੍ਰਮਵਾਰ '**ਨਾਂਵ**' ਤੇ '**ਵਿਸ਼ੇਸ਼ਣ**' ਵਜੋਂ 'ਜਪੁ' ਬਾਣੀ ਵਿਚ ਇਕ ਵਾਰ ਅਤੇ ਗੁਰਬਾਣੀ ਵਿਚ ਪੰਜ (੫) ਵਾਰ ਹੋਰ ਥਾਈਂ ਵੀ ਅੰਕਿਤ ਹੈ ਜਿਵੇਂ :

**ਨਾਨਕੁ ਨੀਚੁ** ਕਹੈ ਬੀਚਾਰੁ ('ਜਪੁ' ਅੰਗ ੨੪)

ਦੁਖੁ ਸੁਖੁ ਭਾਣੈ ਤਿਸੈ ਰਜਾਇ॥ **ਨਾਨਕੁ ਨੀਚੁ** ਕਹੈ ਲਿਵ ਲਾਇ ॥ (ਪੰਨਾ ੨੨੩)

ਭਾਇ ਮਿਲੈ ਭਾਵੈ ਭਇਕਾਰੁ ॥ **ਨਾਨਕੁ ਨੀਚੁ** ਕਹੈ ਬੀਚਾਰੁ॥ (ਪੰਨਾ ੪੧੩)

**ਨਾਨਕੁ ਨੀਚੁ** ਭਿਖਿਆ ਦਰਿ ਜਾਚੈ ਮੈ ਦੀਜੈ ਨਾਮੁ ਵਡਾਈ ਹੇ ॥ (ਪੰਨਾ ੧੦੨੧)

**ਨਾਨਕੁ ਨੀਚੁ** ਕਹੈ ਬੇਨੰਤੀ ਦਰਿ ਦੇਖਹੁ ਲਿਵ ਲਾਈ ਹੇ ॥ (ਪੰਨਾ ੧੦੨੨)

'**ਨਾਨਕੁ**' ਪਦ ਨਾਲ ਤਿੰਨ (੩) ਵਾਰ '**ਗਰੀਬੁ**' ਪਦ ਵਿਸ਼ੇਸ਼ਣ ਵਜੋਂ ਆਇਆ ਹੈ।

**ਨਾਨਕੁ** '**ਗਰੀਬੁ**' ਕਿਆ ਕਰੈ ਬਿਚਾਰਾ...॥ (ਪੰਨਾ ੫੨੭)

**ਨਾਨਕੁ** '**ਗਰੀਬੁ**' ਢਹਿ ਪਿਆ ਦੁਆਰੈ....॥ (ਪੰਨਾ ੭੫੭)

**ਨਾਨਕੁ** '**ਗਰੀਬੁ**' ਬੰਦਾ ਜਨੁ ਤੇਰਾ ॥ (ਪੰਨਾ ੬੭੬)

'**ਨਾਨਕੁ**' ਪਦ ਨਾਲ ਵਿਸ਼ੇਸ਼ਣ ਦੀ ਵਰਤੋਂ

'**ਨਾਨਕੁ**' ਪਦ ਨਾਲ '**ਜਨੁ**', '**ਜਾਚਕੁ**', '**ਦਾਸੁ**', '**ਬਪੁੜਾ**', '**ਦੀਨੁ**', '**ਵੇਚਾਰਾ**', ਤੇ '**ਭਗਤਿਹੀਣੁ**' ਪਦਾਂ ਦੀ ਵੀ ਵਿਸ਼ੇਸ਼ਣ ਵਜੋਂ ਸਤਿਗੁਰੂ ਜੀ ਵੱਲੋਂ ਵਰਤੋਂ ਕੀਤੀ ਹੋਈ ਮਿਲਦੀ ਹੈ:-

**ਜਨੁ ਨਾਨਕੁ** ਗੁਣ ਗਾਵੈ ਕਰਤੇ ਕੇ ਜੀ ਜੋ ਸਭਸੈ ਕਾ ਜਾਣੋਈ ॥੫॥

(ਪੰਨਾ ੧੧)

**ਜਨੁ ਨਾਨਕੁ** ਕਹੈ ਵਿਚਾਰਾ ਗੁਰਮੁਖਿ ਹਰਿ ਸਤਿ ਹਰਿ ॥ (ਪੰਨਾ ੬੪੬)

**ਨਾਨਕੁ ਜਾਚਕੁ** ਦਰਿ ਤੇਰੈ ਪ੍ਰਭ ਤੁਧਨੋ ਮੰਗੈ ਦਾਨੁ॥ (ਪੰਨਾ ੨੧੮)

**ਨਾਨਕੁ ਜਾਚਕੁ** ਹਰਿ ਹਰਿ ਨਾਮੁ **ਮਾਂਗੈ** ਮਸਤਕੁ ਆਨਿ ਧਰਿਓ ਪ੍ਰਭ ਪਾਗੀ॥

(ਪੰਨਾ ੧੩੦੧)

**ਨਾਨਕੁ ਦਾਸੁ** ਕਹੈ ਬੇਨੰਤੀ ਆਠ ਪਹਰ ਤੁਧੁ ਧਿਆਈ ਜੀਉ ॥

(ਪੰਨਾ ੧੦੬)

**ਨਾਨਕੁ ਦਾਸੁ** ਇਹੀ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ ॥ (ਪੰਨਾ ੨੦੫)

**ਨਾਨਕੁ ਦਾਸੁ** ਪ੍ਰਭਿ ਆਪਿ ਪਹਿਰਾਇਆ ਭ੍ਰਮੁ ਭਉ ਮੇਟਿ ਲਿਖਾਵਉ ਰੇ ॥

(ਪੰਨਾ ੪੦੪)

ਆਪੇ ਰੂਪ ਕਰੇ ਬਹੁ ਭਾਂਤੀਂ **ਨਾਨਕੁ ਬਪੁੜਾ** ਏਵ ਕਹੈ॥

(ਅੰਗ ੩੫੦)

**ਨਾਨਕੁ ਦੀਨੁ** ਜਾਚੈ ਤੇਰੀ ਸੇਵ॥ (ਪੰਨਾ ੮੬੭)

**ਨਾਨਕੁ ਦੀਨੁ** ਨਾਮੁ ਮਾਗੈ ਦੁਤੀਆ ਭਰਮੁ ਚੁਕਾਈ॥ (ਪੰਨਾ ੧੦੦੫)

**ਨਾਨਕੁ ਵੇਚਾਰਾ** ਕਿਆ ਕਹੈ॥ ਸਭੁ ਲੋਕੁ ਸਾਲਾਹੇ ਏਕਸੈ ॥

(ਪੰਨਾ ੧੧੬੮)

**ਭਗਤਿਹੀਣੁ ਨਾਨਕੁ** ਦਰਿ ਦੇਖਹੁ

ਇਕੁ ਨਾਮੁ ਮਿਲੈ ਉਰਿ ਧਾਰਾ॥

(ਪੰਨਾ ੧੨੫੫)

**ਸਾਰੰਸ਼**:- ਉਪਰੋਕਤ ਪ੍ਰਸਤੁਤ ਕੀਤੇ ਗੁਰਬਾਣੀ ਪ੍ਰਮਾਣਾਂ ਵਿੱਚੋਂ ਇਹ ਤੁਕਾਂ ਵਿਚਾਰਨ

ਯੋਗ ਹਨ:-

੧. ਨਾਨਕੁ **ਨੀਚੁ** ਕਹੈ ਲਿਵ ਲਾਇ ॥ (ਪੰਨਾ ੨੨੩)

੨. ਨਾਨਕੁ **ਨੀਚੁ** ਭਿਖਿਆ ਦਰਿ ਜਾਚੈ ਮੈ ਦੀਜੈ ਨਾਮੁ ਵਡਾਈ ਹੇ ॥ (ਪੰਨਾ ੧੦੨੧)

੩. ਨਾਨਕੁ **ਨੀਚੁ** ਕਹੈ ਬੇਨੰਤੀ ਦਰਿ ਦੇਖਹੁ ਲਿਵ ਲਾਈ ਹੇ ॥ (ਪੰਨਾ ੧੦੨੨)

ਨਾਨਕੁ **ਦੀਨੁ** ਨਾਮੁ ਮਾਗੈ ਦੁਤੀਆ ਭਰਮੁ ਚੁਕਾਈ ॥ (ਪੰਨਾ ੧੦੦੫)

ਇਨ੍ਹਾਂ ਤੁਕਾਂ ਵਿਚ ਗੂੜ੍ਹਾ ਕੀਤਾ ਗਿਆ '**ਨੀਚੁ**' ਪਦ ਸੰਬੰਧ ਕਾਰਕ ਵਿਚ ਨਹੀਂ ਆਇਆ ਜਿਸ ਕਰ ਕੇ ਇਸ ਦਾ ਅਰਥ '**ਨੀਚਾਂ ਦੀ**' (ਲਿਵ/ਸੁਰਤੀ), '**ਨੀਚਾਂ ਦੀ**' (ਭਿਖਿਆ), '**ਨੀਚਾਂ ਦੀ**' (ਬੇਨਤੀ) ਜਾਂ '**ਦੀਨਾਂ ਦਾ**' (ਨਾਮ) ਨਹੀਂ ਹੋ ਸਕਦਾ। ਗੁਰਬਾਣੀ ਨਿਯਮਾਵਲੀ ਦੇ ਮੱਦੇ-ਨਜ਼ਰ ਇਨ੍ਹਾਂ ਤੁਕਾਂ ਦੇ ਕ੍ਰਮਵਾਰ ਅਜਿਹੇ ਅਰਥ ਹਰਗਿਜ ਨਹੀਂ ਕੀਤੇ ਜਾ ਸਕਦੇ:-

੧. ਨਾਨਕ ਨੀਚਾਂ ਦੀ ਸੁਰਤੀ ਜੋੜ ਕੇ ਆਖਦਾ ਹੈ।

੨. ਨਾਨਕ ਨੀਚਾਂ ਦੀ ਭਿਖਿਆ (ਤੇਰੇ) ਦਰ ਤੋਂ ਮੰਗਦਾ ਹੈ।

੩. ਨਾਨਕ ਨੀਚਾਂ ਦੀ ਬੇਨਤੀ ਕਹਿੰਦਾ ਹੈ।

੪. ਨਾਨਕ ਦੀਨਾਂ ਦਾ ਨਾਮ ਮੰਗਦਾ ਹੈ।

ਇਨ੍ਹਾਂ ਤੁਕਾਂ ਵਿਚ ਗੂੜ੍ਹੇ ਕਰ ਕੇ ਦਰਸਾਏ ਗਏ '**ਨਾਨਕੁ ਨੀਚੁ**' ਤੇ '**ਨਾਨਕੁ ਦੀਨੁ**' ਦਾ ਅਰਥ ਹੈ '**ਨਿਮਾਣਾ ਨਾਨਕ**', '**ਗਰੀਬ ਨਾਨਕ**' ਜੋ ਗੁਰੂ ਜੀ ਵੱਲੋਂ ਪ੍ਰਗਟ ਕੀਤੇ ਨਿਮਰ ਭਾਵ ਨੂੰ ਹੀ ਦਰਸਾਉਂਦਾ ਹੈ। ਗੁਰਬਾਣੀ ਅੰਦਰ ਜਦੋਂ ਇਹ 'ਨੀਚ' ਪਦ ਸੰਬੰਧ ਕਾਰਕ ਵਿਚ ਹੋਵੇ ਜਾਂ ਕਰਮ, ਸੰਪ੍ਰਦਾਨ ਅਪਾਦਾਨ ਤੇ ਅਧਿਕਰਣ ਕਾਰਕ ਦੇ ਵੱਖ-ਵੱਖ ਸੰਬੰਧਕੀ ਪਦਾਂ ਵਿੱਚੋਂ ਕੋਈ ਇਕ ਪਦ ('ਕਉ', 'ਤੇ' 'ਸੇ' ਜਾਂ 'ਮਹਿ') ਇਸ (ਨੀਚ) ਪਦ ਨਾਲ ਆ ਜਾਵੇ ਤਾਂ ਇਹ ਮੁਕਤਾ (ਅ)-ਅੰਤਿਕ (ਨੀਚ) ਹੀ ਰਹਿੰਦਾ ਹੈ ਜਿਸ ਦਾ ਉੱਪਰ ਵਿਸਥਾਰ ਸਹਿਤ ਜਿਕਰ ਹੋ ਚੁੱਕਾ ਹੈ। ਵਿਚਾਰ ਅਧੀਨ ਤੁਕ "**ਨਾਨਕੁ ਨੀਚੁ ਕਹੈ ਵੀਚਾਰੁ**" ਵਿਚਲਾ '**ਨੀਚੁ**' ਪਦ ਵੀ ਕਿਉਂਕਿ ਮੁਕਤਾ (ਅ)-ਅੰਤਿਕ ਨਹੀਂ ਹੈ ਇਸ ਲਈ ਇਸ ਦੀ ਸੰਬੰਧ ਕਾਰਕ ਵਿੱਚ ਵਰਤੋਂ ਨਹੀਂ ਕੀਤੀ ਜਾ ਸਕਦੀ ਅਤੇ ਸੁਜਾਣ ਸਤਿਗੁਰੂ ਜੀ ਵੱਲੋਂ ਵਰਤੀ ਗਈ ਗੁਰਬਾਣੀ ਦੀ ਲਗ-ਮਾਤ੍ਰੀ ਨਿਯਮਾਵਲੀ ਨੂੰ ਕਿਸੇ ਤਰ੍ਹਾਂ ਵੀ ਨਜਰ-ਅੰਦਾਜ ਕਰਨ ਦੀ ਅਵੱਗਿਆ ਕਰ ਕੇ ਇਸ (ਨੀਚੁ) ਪਦ ਦਾ ਅਰਥ ਨੀਚਾਂ ਦੀ (ਵਿਚਾਰ) ਹਰਗਿਜ ਨਹੀਂ ਕੀਤਾ ਜਾ ਸਕਦਾ। ਇੱਥੇ '**ਨੀਚੁ**' ਪਦ '**ਨਾਨਕੁ**' ਪਦ ਨਾਲ ਵਿਸ਼ੇਸ਼ਣ ਵਜੋਂ ਆਇਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਾਨੂੰ ਸੰਸਾਰੀ ਜੀਵਾਂ ਨੂੰ ਨਿਮਰਤਾ ਦੇ ਧਾਰਨੀ ਬਣਨ ਦੀ ਪ੍ਰੇਰਨਾ ਕਰਨ ਹਿਤ ਅਥਵਾ ਸਾਡੇ ਲਈ ਨਿਮਰਤਾ ਦੇ ਪੂਰਨੇ ਪਾਉਣ ਵਾਸਤੇ ਇਸ ਤੁਕ ਤੋਂ ਇਲਾਵਾ ਜਿੱਥੇ ਪੰਜ ਵਾਰ ਹੋਰ ਵੱਖ-ਵੱਖ ਥਾਂ ਆਪਣੇ ਨਾਮ ਨਾਲ 'ਨੀਚੁ' ਪਦ ਦੀ ਵਰਤੋਂ ਕੀਤੀ ਹੈ ਉੱਥੇ '**ਜਨੁ**', '**ਜਾਚਕੁ**', '**ਦਾਸੁ**', '**ਬਪੁੜਾ**', '**ਦੀਨੁ**',

'**ਵੇਚਾਰਾ**', ਤੇ '**ਭਗਤਿਹੀਣੁ**' ਪਦਾਂ ਦੀ ਵਰਤੋਂ ਕਰ ਕੇ ਆਪਣੇ ਵੱਲੋਂ ਨਿਮਰ ਭਾਵ ਨੂੰ ਹੀ ਪ੍ਰਗਟ ਕੀਤਾ ਹੈ।

**ਵਿਚਾਰ ਅਧੀਨ ਤੁਕ ਦੇ ਗੁਰਬਾਣੀ ਨਿਯਮਾਵਲੀ ਅਨੁਸਾਰ ਕੀਤੇ ਜਾ ਸਕਣ ਵਾਲੇ ਅਰਥ**

**ਨਾਨਕੁ ਨੀਚੁ** ਕਹੈ ਵੀਚਾਰੁ॥

**ਪਦ ਅਰਥ:- ਨਾਨਕੁ** (ਪੁ. ਇ. ਵ. ਕਰਤਾ ਕਾ. ਸਾਧਾ. ਰੂ.)= (ਗੁਰੂ) ਨਾਨਕ (ਸਾਹਿਬ ਜੀ)। **ਨੀਚੁ** (ਗੁ. ਵਾ. ਵਿ. ਪੁ. ਇ. ਵ.)= ਗਰੀਬ, ਨਿਮਾਣਾ। **ਕਹੈ** (ਕਿਰਿ. ਵਰ. ਕਾ. ਅ. ਪੁ. ਪੁ. ਇ. ਵ.)= ਕਹਿੰਦਾ ਹੈ, ਆਖਦਾ ਹੈ। **ਵੀਚਾਰੁ** (ਪੁ. ਇ. ਵ. ਕ. ਕਾ)= ਵਿਚਾਰ॥

**ਸ਼ਾਬਦਿਕ ਅਰਥ:- ਨਿਮਾਣਾ / ਗਰੀਬ ਨਾਨਕ** (ਇਹ) ਵਿਚਾਰ ਆਖਦਾ ਹੈ।

# (੩)

## ਪਾਣੀ ਧੋਤੈ ਉਤਰਸੁ ਖੇਹ ॥

ਭਰੀਐ ਹਥੁ ਪੈਰੁ ਤਨੁ ਦੇਹ ॥ **ਪਾਣੀ ਧੋਤੈ ਉਤਰਸੁ ਖੇਹ ॥**

**(ਜਪੁ ਬਾਣੀ ਪੰਨਾ ੫ ਸ੍ਰੀ ਗੁਰੂ ਗ੍ਰੰਥ ਸਾਹਿਬ)**

੧. **ਫਰੀਦਕੋਟ ਸਟੀਕ ਭਾਗ ਪਹਿਲਾ ਪੰਨਾ ੧੪-੧੫**

"(ਭਰੀਐ ਇਤੀ) ਜੋ ਹਾਥ ਅਰੁ ਪੈਰ ਸਰੀਰੁ ਖੇਹ ਸੇ ਭਰ ਜਾਤਾ ਹੈ॥ ਤੌ ਓਹੁ ਖੇਹ ਪਾਣੀ ਸਾਥ ਧੌਣੇ ਕਰ ਤਨ ਸੇ ਉਤਰ ਜਾਤੀ ਹੈ।"

੨. **ਸੰਤ ਕਿਰਪਾਲ ਸਿੰਘ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੈਂਚੀ ਪਹਿਲੀ, ਪੰਨਾ ੨੪੬**

"ਹੇ ਸਿੱਧੋ! ਜਿਵੇਂ ਹੱਥਾਂ ਪੈਰਾਂ ਦੇ ਤਨੁ= ਨਾਲ ਦੇਹ= ਸਰੀਰ ਮਿੱਟੀ ਨਾਲ ਭਰ ਜਾਵੇ। ਅਥਵਾ :- ਏਹ ਦੇਹ= ਸਰੀਰ ਹੱਥਾਂ ਪੈਰਾਂ ਸਮੇਤ ਤਨੁ= ਵਿਸਥਾਰ ਪੂਰਬਕ ਮਿੱਟੀ ਨਾਲ ਭਰ ਜਾਵੇ। ਤਾਂ ਪਾਣੀ ਨਾਲ ਧੋਤਿਆਂ ਉਹ ਖੇਹ= ਮਿੱਟੀ ਉਤਰ ਜਾਂਦੀ ਹੈ।"

੩. **ਡਾ. ਜੋਧ ਸਿੰਘ,ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਏਵਮ ਹਿੰਦੀ ਅਨੁਵਾਦ, ਪਹਿਲੀ ਸੈਂਚੀ, ਪੰਨਾ ੪**

"ਯਦੀ ਪੈਰ ਸ਼ਰੀਰ ਧੂਲ ਸੇ ਸਨ ਜਾਏ ਤੋ ਪਾਨੀ ਦੁਆਰਾ ਧੋਨੇ ਸੇ ਮੈਲ ਛੂਟ ਜਾਤੀ ਹੈ। ਯਦੀ ਮੂਤ੍ਰਆਦਿ ਸੇ ਕੱਪੜਾ ਗੰਦਾ ਹੋ ਜਾਏ ਤੋ ਸਾਬਨ ਦੁਆਰਾ ਉਸੇ ਧੋ ਲਿਆ ਜਾਤਾ ਹੈ।"

੪. **ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਪਹਿਲਾ, ਪੰਨਾ ੭**

"(ਜੇ) ਹੱਥ, ਪੈਰ, ਤਨ, ਦੇਹੀ (ਮਿੱਟੀ ਨਾਲ) ਲਿੱਬੜ ਜਾਣ, (ਤਾਂ) ਪਾਣੀ ਨਾਲ ਧੋਣ ਤੇ ਮਿਟੀ (ਖੇਹ) ਉਤਰ ਜਾਂਦੀ ਹੈ। (ਜੇ) ਕੱਪੜਾ ਮੂਤਰ (ਪੇਸ਼ਾਬ) ਨਾਲ ਗੰਦਾ (ਪਲੀਤੀ) ਹੋ ਜਾਏ, (ਤਾਂ) ਸਾਬਣ ਲਗਾ ਕੇ ਉਸ ਨੂੰ ਧੋ ਲਈਦਾ ਹੈ।

੫. **ਸ਼੍ਰੀਮਾਨ ਗਿਆਨੀ ਬਿਸ਼ਨ ਸਿੰਘ ਖਾਲਸਾ ਕਾਲਜ ਅੰਮ੍ਰਿਤਸਰ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਸੈਂਚੀ ੮, ਪੰਨਾ ੧੩੮੮"**

ਜੇ ਹਥ, ਪੈਰ, ਸਰੀਰ ਦਾ ਸਾਰਾ ਧੜ੍ਹ ਮਿਟੀ ਨਾਲ ਭਰ ਜਾਵੇ। ਤਾਂ ਉਹ ਮੈਲ ਪਾਣੀ ਨਾਲ ਧੋਤਿਆਂ ਲਹਿ ਜਾਂਦੀ ਹੈ।

੬. **ਪੰਡਿਤ ਨਰੈਣ ਸਿੰਘ ਜੀ ਗਿਆਨੀ (ਲਾਹੌਰ ਮੁਜੰਗਾਂ ਵਾਲੇ), ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੫**

"(ਜੇ ਸਿੱਧੋ! ਜਦ) ਹੱਥ ਪੈਰ (ਜਾਂ) {ਤਨੁ} ਸਾਰੀ ਦੇਹ (ਮਿੱਟੀ ਨਾਲ) ਭਰ ਜਾਂਦੀ ਹੈ (ਤਾਂ) ਪਾਣੀ ਨਾਲ ਧੋਤਿਆਂ ਉਹ ਖੇਹ (ਮਿੱਟੀ) ਉਤਰ (ਜਾਂਦੀ ਹੈ)।"

੭. **ਭਾਈ ਵੀਰ ਸਿੰਘ, ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ, ਪੋਥੀ ਪਹਿਲੀ, ਪੰਨਾ ੧੦੦**

"ਜਿਵੇਂ ਸਰੀਰ (ਯਾ) ਸਰੀਰ ਦੇ (ਅੰਗ) ਹੱਥ ਤੇ ਪੈਰ (ਆਦਿ ਹੇ ਮਿੱਟੀ ਨਾਲ) ਭਰ ਜਾਣ ਤਾਂ ਪਾਣੀ ਨਾਲ ਧੋਤਿਆਂ (ਉਹ) ਮਿੱਟੀ ਉਤਰ ਜਾਂਦੀ ਹੈ।"

੮. **ਪ੍ਰੋਫੈਸਰ ਸਾਹਿਬ ਸਿੰਘ, ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੋਥੀ ਪਹਿਲੀ, ਪੰਨਾ ੮੭**

"ਜੇ ਹੱਥ ਜਾਂ ਪੈਰ ਜਾਂ ਸਰੀਰ ਲਿੱਬੜ ਜਾਏ, ਤਾਂ ਪਾਣੀ ਨਾਲ ਧੋਤਿਆਂ ਉਹ ਮੈਲ ਉਤਰ ਜਾਂਦੀ ਹੈ। ਜੇ (ਕੋਈ) ਕੱਪੜਾ ਮੂਤਰ ਨਾਲ ਗੰਦਾ ਹੋ ਜਾਏ, ਤਾਂ ਸਾਬੁਣ ਲਾ ਕੇ ਉਸ ਨੂੰ ਧੋ ਲਈਦਾ ਹੈ।"

੯. **ਭਾਈ ਜੋਗਿੰਦਰ ਸਿੰਘ ਤਲਵਾੜਾ-ਨਿਤ-ਨੇਮ ਬੋਧ ਸਰਲ ਸਟੀਕ, ਪੰਨਾ ੫੧**

"ਜੇ ਦੇਹੀ ਦਾ ਕੋਈ ਅੰਗ; ਹੱਥ, ਪੈਰ ਆਦਿਕ (ਮੈਲ ਨਾਲ) ਭਰ ਜਾਏ; ਪਾਣੀ ਦੁਆਰਾ ਧੋਤੇ ਜਾਣ ਨਾਲ ਉਸ (ਅੰਗ) ਦੀ ਮੈਲ ਉਤਰ ਜਾਂਦੀ ਹੈ।"

੧੦. **ਟੀਕਾਕਾਰ ਗਿ. ਹਰਿਬੰਸ ਸਿੰਘ-ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਭਾਗ ਪਹਿਲਾ, ਪੰਨਾ ੧੪੦**

"(ਜੇ ਕਿਸੇ ਦਾ) ਹੱਥ, ਪੈਰ, ਸਰੀਰ ਦਾ ਕੋਈ ਅੰਗ ਜਾਂ ਸਰੀਰ (ਮਿਟੀ ਗਾਰੇ ਜਾਂ ਕਿਸੇ ਹੋਰ ਕਿਸੇ ਗੰਦੀ ਚੀਜ਼ ਨਾਲ) ਲਿਬੜ ਜਾਏ (ਤਾਂ) ਪਾਣੀ ਨਾਲ ਧੋਤਿਆਂ ਮਿਟੀ ਲਹਿ ਜਾਂਦੀ ਹੈ।"

**ਅਰਥ ਭੇਦ ਅਤੇ ਨਿਰਣੈ**

**ਪਾਣੀ ਧੋਤੈ ਉਤਰਸੁ ਖੇਹ॥**

"ਭਿੰਡਰਾਂ ਵਾਲੀ ਟਕਸਾਲ ਅਤੇ ਹੋਰ ਸੰਪ੍ਰਦਾਵਾਂ ਦੇ ਵਿਦਿਆਰਥੀ ਉਤਰਸੁ ਪਦ ਨੂੰ **ਉਤਰ ਸੁ** ਪਾਠ ਪਦ ਛੇਦ ਕਰਦੇ ਹਨ ਜੋ ਕਿ ਅਸ਼ੁੱਧ ਹੈ।" ਗੁਰਬਾਣੀ ਦੀ ਸ਼ਬਦਾਵਲੀ ਅਨੁਸਾਰ ਇਹ ਜੁੜਤ ਪਦ ਹੈ। ਪੁਰਾਤਨ ਹੱਥ ਲਿਖਤੀ ਬੀੜਾਂ ਵਿੱਚ ਇਸ ਪਦ ਦਾ ਰੂਪ ਉਤਰਸਿ ਮਿਲਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਕੇਵਲ **ਜਪੁ** ਬਾਣੀ ਵਿਚ ਹੀ **ਉਤਰਸੁ** ਪਦ ਦਾ "**ਸ**" ਔਂਕੜ ਸਹਿਤ ਅੰਕਿਤ ਹੈ। ਕਈ ਪੰਕਤੀਆਂ ਵਿੱਚ ਇਸ ਪਦ ਦਾ '**ਸ**' ਸਿਹਾਰੀ ਸਹਿਤ ਅੰਕਿਤ ਕੀਤਾ ਹੋਇਆ (**ਉਤਰਸਿ**) ਮਿਲਦਾ ਹੈ। ਗੁਰਬਾਣੀ ਵਿਆਕਰਣ ਦੇ ਨਿਯਮਾਂ ਅਨੁਸਾਰ ਇਹ ਕ੍ਰਿਆ ਵਾਚਕ ਪਦ ਸਿਹਾਰੀ ਸਹਿਤ ਹੀ ਠੀਕ ਹੈ। ਲਿਖਾਰੀਆਂ ਪਾਸੋਂ ਉਤਾਰਾ ਕਰਨ ਵੇਲੇ ਕਈ ਥਾਵਾਂ ਤੇ ਲਗ-ਮਾਤ੍ਰੀ ਉਕਾਈਆਂ ਰਹਿ ਗਈਆਂ

ਹਨ ਜੋ ਛਾਪੇ ਵਾਲੇ ਸਰੂਪਾਂ ਵਿਚ ਵੀ ਉਸੇ ਤਰ੍ਹਾਂ ਪ੍ਰਚਲਿਤ ਹੋ ਗਈਆਂ ਹਨ। ਇਹ ਪਦ ਸਸੇ ਸਿਹਾਰੀ ਸਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੧੯੯, ੨੨੯, ੩੨੬, ੭੯੧, ੮੩੮, ੯੬੪, ੯੦੧, ੯੦੩, ਅਤੇ ੯੭੨ ਤੇ ਦੇਖਿਆ ਜਾ ਸਕਦਾ ਹੈ। ਇਸ ਪਦ ਦੇ ਅਰਥ ਦੇ ਸੁਮੇਲ ਨੂੰ ਰਖੀਏ ਤਾਂ ਹੇਠ ਲਿਖੀਆਂ ਪੰਕਤੀਆਂ ਤੋਂ ਵੀ ਭਲੀ ਪ੍ਰਕਾਰ ਪ੍ਰੋੜਤਾ ਹੋ ਜਾਂਦੀ ਹੈ:-"

'ਗੁਨ ਗਾਵਤ ਤੇਰੀ ਉਤਰਸਿ ਮੈਲੁ ॥' (ਪੰਨਾ ੨੮੯)

'ਤੀਰਥ ਨਾਇ ਨ ਉਤਰਸਿ ਮੈਲੁ ॥' (ਪੰਨਾ ੮੯੦)

'ਇੰਦ੍ਰੀ ਕੀ ਜੂਠਿ ਉਤਰਸਿ ਨਾਹੀ ਬ੍ਰਹਮ ਅਗਨਿ ਕੇ ਲੂਠੇ ॥' (ਪੰਨਾ ੧੧੯੫)

**੧੧. ਸੰਪਾਦਕ ਸ. ਰਣਧੀਰ ਸਿੰਘ ਜੀ-ਪਾਠ ਭੇਦਾਂ ਦੀ ਸੂਚੀ, ਪ੍ਰਕਾਸ਼ਕ ਸ਼੍ਰੋਮਣੀ ਗੁ:ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ, ਪੰਨਾ ੩**

'ਉਤਰਸਿ..॥ ਤਿੰਨ ਪਾਵਨ ਸਰੂਪ ਚ'

'ਉਤਰਸ .... ਇਕ ਪਾਵਨ ਸਰੂਪ ਚ ਅੰਕਿਤ ਹਨ।'

**੧੨. ਸੰਤ ਹਰੀ ਸਿੰਘ ਰੰਧਾਵੇ ਵਾਲੇ ਸੰਪ੍ਰਦਾ ਦਮਦਮੀ ਟਕਸਾਲ-ਗੁਰਬਾਣੀ ਅਰਥ-ਭੰਡਾਰ, ਪੋਥੀ ਪਹਿਲੀ, ਪੰਨਾ ੨੮੩**

"ਦ੍ਰਿਸ਼ਟਾਂਤ ਅਲੰਕਾਰ ਦੁਆਰਾ ਫੁਰਮਾਉਂਦੇ ਹਨ ਕਿ ਹੇ ਸਿੱਧ ਪੁਰਸ਼ੋ! ਜਿਵੇਂ ਹੱਥ ਪੈਰ ਜਾਂ ਸਾਰਾ ਦੇਹ=ਸਰੀਰ ਖੇਹ = ਮਿੱਟੀ ਘੱਟੇ (ਧੂੜ) ਤਨੁ- ਨਾਲ ਭਰੀਐ= ਭਰ ਜਾਵੇ ਤਾਂ ਪਾਣੀ ਨਾਲ ਧੋਤੈ= ਧੋਤਿਆਂ ਸੁ= ਉਹ ਮਿੱਟੀ ਘੱਟਾ ਜਾਂ ਮੈਲ ਉੱਤਰ ਜਾਂਦੀ ਹੈ। (ਦਮਦਮੀ ਟਕਸਾਲ ਅਨੁਸਾਰ ਮੁੱਖ ਪਾਠ "ਉਤਰ-ਸੁ-ਖੇਹ" ਵੱਖ ਵੱਖ ਹੈ। ਪਰੰਤੂ ਕਈ ਵਿਦਵਾਨ ਉਤਰਸੁ ਪਾਠ ਇਕੱਠਾ ਵੀ ਮੰਨਦੇ ਹਨ)"

**੧੩. ਸ੍ਰ: ਮਨਮੋਹਨ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਇੰਗਲਿਸ਼ ਐਂਡ ਪੰਜਾਬੀ ਟਰਾਂਸਲੇਸ਼ਨ ਵਾਲਿਊਮ ੧, ਪੰਨਾ ੧੩**

"ਜਲ ਨਾਲ ਧੋਣ ਦੁਆਰਾ ਲਿਬੜੇ ਹੋਏ ਕਰਾਂ, ਪਗਾਂ, ਅਤੇ ਸਰੀਰ ਦੇ ਹੋਰ ਹਿੱਸਿਆਂ ਦਾ ਘੱਟਾ ਲਹਿ ਜਾਂਦਾ ਹੈ। ਪਿਸ਼ਾਬ ਨਾਲ ਗੰਦਾ ਹੋਇਆ ਹੋਇਆ ਬਸਤਰ ਉਸਨੂੰ ਸਾਬਣ ਲਾ ਕੇ ਸਾਫ ਸੁਥਰਾ ਕਰ ਲਈਦਾ ਹੈ।"

**੧੪. ਡਾ. ਹਰਕੀਰਤ ਸਿੰਘ-ਗੁਰਬਾਣੀ ਦੀ ਭਾਸ਼ਾ ਤੇ ਵਿਆਕਰਨ, ਪੰਨਾ ੨੩੭**

"ਗੁਰਬਾਣੀ ਵਿੱਚ ਕਰਮਣੀ ਰੂਪ ਵਾਲੇ ਪੜਨਾਵੀਂ ਪਿਛੇਤਰ ਵੀ ਮਿਲਦੇ ਹਨ।

ਉਦਾਹਰਨ:

ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ ॥" (ਪੰਨਾ ੯੬੭, ਸੱਤਾ)

"ਏਥੇ ਸੁਧੋਸੁ ਦਾ ਪਿਛੇਤਰ ਸੁ ਕਰਮਣੀ ਪਿਛੇਤਰ ਹੈ, ਅਰਥ ਹਨ ਜਦੋਂ ਉਸ

(ਲਹਿਣੇ) ਨੂੰ ਸੋਧ ਲਿਆ ਅਥਵਾ ਪਰਖ ਲਿਆ ਤਾਂ ਉਸ ਨੇ ਅਰਥਾਤ ਗੁਰੂ ਨਾਨਕ ਨੇ ਲਹਿਣੇ ਨੂੰ ਟਿਕ ਲਿਆ (ਚੁਣ ਲਿਆ)। ਇਕ ਹੋਰ ਉਦਾਹਰਨ ਸਹਿਤ ਵੇਖਿਆ ਜਾਵੇ :"

'ਪੁਤ੍ਰ ਮੀਤ ਧਨੁ ਕਿਛੂ ਨ ਰਹਿਓਸੁ   ਛੋਡਿ ਗਇਆ ਸਭ ਭਾਈ ਸਾਕੁ ॥'

(ਪੰਨਾ ੮੨੫, ਮ: ੫)

**ਨ ਰਹਿਓਸੁ** ਦਾ ਅਰਥ ਹੈ- ਉਸ ਦਾ ਕੁਛ ਨਾ ਰਿਹਾ  ਇਹ ਵੀ ਕਰਮਣੀ ਰੂਪ ਵਾਲਾ ਪੜਨਾਂਵੀ ਪਿਛੇਤਰ ਹੈ।

**ਵਿਸ਼ੇਸ਼ ਵਿਚਾਰ**

(੧) ਉਪਰੋਕਤ ਤੁਕਾਂ ਵਿਚ ਆਏ ਪਦ '**ਉਤਰਸੁ**' ਦਾ ਅੰਤਲਾ '**ਸੁ**' ਅਨ ਪੁਰਖ ਵਾਚੀ ਇਕ ਵਚਨੀ ਪੜਨਾਵੀਂ ਪਿਛੇਤਰ ਹੈ ਜਿਸ ਦੀ ਵਰਤੋਂ ਗੁਰਬਾਣੀ ਤੋਂ ਇਲਾਵਾ ਭਾਈ ਸਾਹਿਬ ਵੀਰ ਸਿੰਘ ਦੁਆਰਾ ਸੰਪਾਦਿਤ ਕੀਤੀ ਪੁਰਾਤਨ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਵਿਚ ਬਹੁਤ ਵਾਰੀ ਕੀਤੀ ਹੋਈ ਮਿਲਦੀ ਹੈ।

(੨) ਆਇ ਕਰਿ ਕਾਲੂ ਨੂੰ **ਸਦਾਇਓਸੁ**, ਅਰੁ **ਆਖਿਓਸੁ**:   ਕਾਲੂ! ਮਤੁ ਇਸੁ ਪੁਤ੍ਰ ਨੋ ਫਿਟੁ ਮਾਰ ਦੇਂਦਾ ਹੋਵੇ, ਇਹ ਮਹਾਂਪੁਰਖੁ ਹੈ; ਇਸ ਦਾ ਸਦਕਾ ਮੇਰਾ ਸਹਰੁ ਵਸਦਾ ਹੈ। (ਪੰਨਾ ੨੯)

(੩) ਤਬ ਬਾਬਾ ਬੋਲਿਆ, **ਆਖਿਓਸੁ**:  ਪਿਤਾ ਜੀ! ਅਸਾਡੀ ਖੇਤੀ ਬੀਜੀ ਸੁਣੀਆ ਜੀ, (ਪੰਨਾ ੩੨)

(੪) ਸਉਦਾਗਰੀ ਚਾਕਰੀ ਹਟੁ ਪਟਣੁ ਸਭ ਸਉਪਿ ਛਡਿਆ **ਹੈਸੁ** । ਤਬ ਕਾਲੂ ਹੈਰਾਨੁ ਹੋਇ ਗਇਆ, **ਆਖਿਓਸੁ**:  ਬੇਟਾ! ਤੇਰਾ ਸਾਹਿਬੁ ਅਸਾਂ ਡਿਠਾ ਸੁਣਿਆ ਕਿਛੁ ਨਾਹੀ । (ਪੰਨਾ ੩੨)

(੫) ਕਾਲੂ ਉਠ ਗਇਆ, ਜਾਇ ਕਿਰਤਿ ਲਗਾ। **ਆਖਿਓਸੁ**:  ਏਹੁ ਅਸਾਡੇ ਕੰਮਹੁ ਕਾਜੋਂ ਗਇਆ। ਪਰੁ ਬਾਹਰੋਂ ਖੇਤੀ ਉਜੜੇ ਨਾਹੀਂ।  ਤਬਿ ਮਾਤਾ ਆਈ। ਆਇ ਕਰਿ ਲਗੀ ਉਪਦੇਸਨਿ। **ਆਖਿਓਸੁ**:  ਬੇਟਾ! ਚਾਰਿ ਦਿਨਿ ਨਾਮੁ ਵਿਸਾਰਿ ਦੇਹਿ, ਅਤੇ ਉਠਿ ਖੜਾ ਹੋਹੁ। (ਪੰਨਾ ੩੩)

(੬) ਤਬਿ ਵੈਦੁ ਡਰਿ ਹਟਿ ਖੜਾ ਹੋਆ, **ਆਖਿਓਸੁ**;  ਭਾਈ ਰੇ! ਤੁਸੀਂ ਚਿੰਤਾ ਕਿਛੁ ਨ ਕਰੋ, ਏਹ ਪਰਿ ਦੁਖੁ ਭੰਜਨਹਾਰੁ ਹੈ । (ਪੰਨਾ ੩੬)

ਪੁਰਾਤਨ ਜਨਮ ਸਾਖੀ ਦੇ ਕਰਤੇ ਦਾ ' **ਆਖਿਓਸੁ** ' ਤੇ ' **ਆਖਿਆਸੁ** ' ਤਕੀਆ ਕਲਾਮ ਹੈ। ਸਮੁੱਚੀ ਜਨਮ ਸਾਖੀ ਵਿੱਚ '**ਆਖਿਓਸੁ**' ੧੦੦ ਤੋਂ ਵੱਧ ਵਾਰੀ ਆਇਆ ਹੈ ਅਤੇ '**ਆਖਿਆਸੁ** ' ਕੇਵਲ ਇੱਕ ਵਾਰ ਹੀ ਆਇਆ ਹੈ। ਇਸ ਤੋਂ ਇਲਾਵਾ ਹੇਠ ਲਿਖੇ ਸ਼ਬਦ ਵੀ ਜਨਮ ਸਾਖੀ ਵਿੱਚ ਲਿਖੇ ਮਿਲਦੇ ਹਨ:-

ਆਖਿਓਨੁ, ਆਖਿਓਨੇ, ਆਇਓਸੁ, ਆਖਿਅਸੁ, ਸਦਾਇਓਸੁ, ਸਿਖੀਆਸੁ, ਸੁਟਿਆਸੁ, ਹੈਸੁ, ਕਹਿਓਸੁ, ਕੀਤੋਸੁ, ਕੀਤੀਆਸੁ, ਕੀਤੀਓਸੁ, ਕੀਤੀਅਸੁ, ਚੁਭਿਓਸੁ, ਚੁਮਿਓਸੁ, ਚੁੰਮਿਅਸੁ, ਚੁਮਿਆਸੁ, ਡਿਠੋਸੁ, ਦਿਤੋਸੁ, ਦਿਤੀਅਸੁ, ਧਰਿਓਸੁ, ਪੁਛਿਓਸੁ, ਪਾਇਓਸੁ, ਪਕੜਿਅਸੁ, ਪਕੜੀਅਸੁ, ਪਾਇਸੁ, ਬਜਾਇਓਸੁ, ਭੇਜਿਓਸੁ, ਭੰਨੀਅਸੁ, ਮਾਰਿਓਸੁ, ਰਖਿਓਸੁ, ਰਖੀਅਸੁ, ਰਾਖਿਓਸੁ, ਲੀਤੀਓਸੁ, ਲਾਇਓਸੁ, ਲਪੇਟਿਅਸੁ।

**ਅਨ ਪੁਰਖ ਵਾਚੀ ਪੜਨਾਵੀਂ ਪਿਛੇਤਰ 'ਸੁ' ਦੀ ਗੁਰਬਾਣੀ ਵਿਚ ਵਰਤੋਂ**

ਸਹਿ ਟਿਕਾ **ਦਿਤੋਸੁ** ਜੀਵਦੈ॥ (ਪੰਨਾ ੯੬੬),

ਜਾਂ **ਸੁਧੋਸੁ** ਤਾਂ ਲਹਣਾ ਟਿਕਿਓਨੁ॥ (ਪੰਨਾ ੯੬੭),

ਚਾਰੇ ਕੁੰਡਾਂ **ਸੁਝੀਓਸੁ** ਮਨ ਮਹਿ ਸਬਦੁ ਪਰਵਾਣੁ॥ (ਪੰਨਾ ੯੬੮),

ਜਿਥੈ ਕੋ ਵੇਖੈ ਤਿਥੈ ਮੇਰਾ ਸਤਿਗੁਰੂ ਹਰਿ **ਬਖਸਿਓਸੁ** ਸਭੁ ਜਹਾਨੁ॥ (ਪੰਨਾ ੮੫੩),

ਪੁਤ੍ਰ ਮੀਤ ਧਨੁ ਕਿਛੂ ਨ **ਰਹਿਓਸੁ** ਛੋਡਿ ਗਇਆ ਸਭ ਭਾਈ ਸਾਕੁ॥ (ਪੰਨਾ ੮੨੫),

ਗਰੁੜ ਮੁਖਿ ਨਹੀ ਸਰਪ ਤ੍ਰਾਸ॥ ਸੂਆ ਪਿੰਜਰਿ ਨਹੀ ਖਾਇ **ਬਿਲਾਸੁ**॥ (ਪੰਨਾ ੯੮੭),

ਦੁਯੈ ਭਾਇ ਵਿਗੁਚੀਐ ਗਲਿ **ਪਈਸੁ** ਜਮ ਕੀ ਫਾਸ॥ (ਪੰਨਾ ੧੩੪)

ਗੁਰਬਾਣੀ ਵਿਚ ਜਦੋਂ '**ਉਤਰਸਿ**' ਪਦ ਦਾ ਅੰਤਲਾ **ਸ** ਸਿਹਾਰੀ (ਿ) ਸਹਿਤ **ਸਿ** ਆਉਂਦਾ ਹੈ ਤਾਂ ਇਹ ਕਿਰਿਆਵਾਚਕ ਹੁੰਦਾ ਹੈ, ਜਿਵੇਂ ਕਿ :

(੧) ਰਾਮ ਨਾਮ ਬਿਨੁ ਕੈਸੇ **ਉਤਰਸਿ** ਪਾਰਿ॥੩॥ (ਪੰਨਾ ੧੯੯)

(੨) ਕਲਿ ਮਹਿ ਗੁਰਮੁਖਿ **ਉਤਰਸਿ** ਪਾਰਿ॥੭॥ (ਪੰਨਾ ੨੨੯)

(੩) ਗੁਨ ਗਾਵਤ ਤੇਰੀ **ਉਤਰਸਿ** ਮੈਲੁ॥ (ਪੰਨਾ ੨੮੯)

(੪) ਓਛੀ ਭਗਤਿ ਕੈਸੇ **ਉਤਰਸਿ** ਪਾਰੀ॥ (ਪੰਨਾ ੩੨੬)

(੫) ਨਾਮ ਬਿਨਾ ਕੈਸੇ **ਉਤਰਸਿ** ਪਾਰਾ॥੩॥ (ਪੰਨਾ ੪੭੮)

(੬) ਸੰਸਾਰੁ **ਉਤਰਸਿ** ਪਾਰਿ॥ (ਪੰਨਾ ੮੩੮)

(੭) ਗੁਰ ਬਿਨੁ ਕੋਇ ਨ **ਉਤਰਸਿ** ਪਾਰਿ॥ (ਪੰਨਾ ੮੬੪)

(੮) ਤੀਰਥ ਨਾਇ ਨ **ਉਤਰਸਿ** ਮੈਲੁ॥ (ਪੰਨਾ ੮੯੦)

(੯) ਨਾਨਕ ਭਵਜਲੁ **ਉਤਰਸਿ** ਪਾਰਿ॥ (ਪੰਨਾ ੯੦੧)

(੧੦) ਵਿਣੁ ਕਰਮਾ ਕੈਸੇ **ਉਤਰਸਿ** ਪਾਰੇ॥ (ਪੰਨਾ ੯੦੩)

(੧੧) ਨਾਨਕ ਗੁਰਮੁਖਿ **ਉਤਰਸਿ** ਪਾਰੇ॥ (ਪੰਨਾ ੯੩੯)

(੧੨) ਕਰਿ ਕਰਤਾ **ਉਤਰਸਿ** ਪਾਰੰ॥ (ਪੰਨਾ ੯੭੨)

(੧੩) ਰਾਮ ਨਾਮ ਕੀ ਗਤਿ ਨਹੀ ਜਾਨੀ ਕੈਸੇ **ਉਤਰਸਿ** ਪਾਰਾ॥ (ਪੰਨਾ ੧੧੦੩)

(੧੪) ਰਾਮੁ ਨਾਮੁ ਜਾਨਿਓ ਨਹੀ ਕੈਸੇ **ਉਤਰਸਿ** ਪਾਰਿ॥ (ਪੰਨਾ ੧੧੦੫)

(੧੫) ਇੰਦ੍ਰੀ ਕੀ ਜੂਠਿ **ਉਤਰਸਿ** ਨਾਹੀ ਬ੍ਰਹਮ ਅਗਨਿ ਕੇ ਲੂਠੇ॥ (ਪੰਨਾ ੧੧੯੫)

ਜਿਵੇਂ '**ਉਤਰਸੁ**' ਪਦ ਵਿਚ '**ਸੁ**' ਅਨ ਪੁਰਖ ਪੜਨਾਵੀਂ ਪਿਛੇਤਰ ਅਤੇ '**ਉਤਰਸਿ**' ਪਦ ਦਾ ਅੰਤਲਾ '**ਸ**' ਸਿਹਾਰੀ (ਇ) ਸਹਿਤ (**ਸਿ**) ਕਿਰਿਆ ਵਜੋਂ ਆਇਆ ਹੈ ਇਸੇ ਤਰ੍ਹਾਂ "ਕਉਤਕ ਕੋਡ ਤਮਾਸਿਆ ਚਿਤਿ ਨ **ਆਵਸੁ** ਨਾਉ (੭੦੭)" ਤੁਕ ਵਿਚ ਆਏ ਪਦ **ਆਵਸੁ** ਦਾ ਅੰਤਲਾ '**ਸੁ**' ਵੀ ਅਨ ਪੁਰਖ ਵਾਚੀ ਪੜਨਾਵੀਂ ਪਿਛੇਤਰ ਹੈ ਜਿਸ ਦਾ ਅਰਥ ਹੈ '**ਉਸ ਨੂੰ**' ਪਰੰਤੂ ਕਿਰਿਆ ਰੂਪ ਵਿਚ ਆਉਣ ਸਮੇਂ ਇਸ ਦਾ ਰੂਪ **ਆਵਸਿ** ਤੇ **ਆਵਸੀ** ਹੋਵੇਗਾ ਜਿਵੇਂ :-

(੧) ਬਿਨੁ ਹਰਿ ਅਵਰੁ ਨ **ਆਵਸਿ** ਕਾਮਾ ਝੂਠਾ ਮੋਹੁ ਮਿਥਿਆ ਪਸਾਰੇ॥ (ਪੰਨਾ ੩੯੭)

(੨) ਰਾਮ ਭਜਨ ਬਿਨੁ ਕਾਮਿ ਨ **ਆਵਸਿ** ਸੰਗਿ ਨ ਕਾਹੂ ਜਾਈ॥ (ਪੰਨਾ ੬੧੫)

(੩) ਚੀਤਿ ਨ **ਆਵਸਿ** ਦੂਜੀ ਬਾਤਾ ਸਿਰ ਊਪਰਿ ਰਖਵਾਰਾ॥ (ਪੰਨਾ ੮੯੪)

(੪) ਕਿਆ ਲੇ **ਆਵਸਿ** ਕਿਆ ਲੇ ਜਾਵਸਿ ਰਾਮ ਜਪਹੁ ਗੁਣਕਾਰੀ॥ (ਪੰਨਾ ੧੧੨੬)

(੫) ਨਾਨਕ ਅਜੁ ਕਲਿ **ਆਵਸੀ** ਗਾਫਲ ਫਾਹੀ ਪੇਰੁ॥ (ਪੰਨਾ ੫੧੮)

(੬) ਅਗੈ ਮੂਲਿ ਨ **ਆਵਸੀ** ਦੋਜਕ ਸੰਦੀ ਭਾਹਿ॥ (ਪੰਨਾ ੧੩੮੧)

(੭) ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ॥ (ਪੰਨਾ ੧੩੮੩)

'**ਉਤਰੁ**' ਤੇ '**ਉਤਰਿ**' ਪਦ ਦੀ ਕਾਰਕ ਤੇ ਕਿਰਿਆ ਵਜੋਂ ਵਰਤੋਂ

**ਕਾਰਕੀ ਵਰਤੋਂ**

'**ਉਤਰੁ**' ਤੇ '**ਉਤਰਿ**' ਦੋਵੇਂ ਪਦ ਕ੍ਰਮਵਾਰ ਕਰਮ ਕਾਰਕ ਤੇ ਅਧਿਕਰਣ ਕਾਰਕ ਵਜੋਂ ਇਸ ਪ੍ਰਕਾਰ ਵਰਤੇ ਗਏ ਹਨ:-

**ਕਰਮ ਕਾਰਕ**

'**ਉਤਰੁ**' ਪੁਲਿੰਗ ਇਕ ਵਚਨ ਪਦ ਦੀ ਕਰਮ ਕਾਰਕ ਵਜੋਂ ਵਰਤੋਂ ਕੀਤੀ ਗਈ ਹੈ:-

ਆਪੇ ਆਖੈ ਆਪੇ ਸਮਝੈ ਤਿਸੁ ਕਿਆ **ਉਤਰੁ** ਦੀਜੈ॥ (ਪੰਨਾ ੯੩੮)

ਦਰਗਹ ਲੇਖਾ ਮੰਗੀਐ ਕਿਸੁ ਕਿਸੁ **ਉਤਰੁ** ਦੇਉ॥ (ਪੰਨਾ ੧੦੮੯)

**ਪਦ ਅਰਥ:- ਉਤਰੁ** = ਉੱਤਰ,ਜਵਾਬ।

**ਅਧਿਕਰਣ ਕਾਰਕ**

'**ਉਤਰਿ**' ਇਸਤਰੀ ਲਿੰਗ ਇਕ ਵਚਨ ਪਦ ਦੀ ਅਧਿਕਰਣ ਕਾਰਕ ਵਜੋਂ ਵਰਤੋਂ ਕੀਤੀ ਗਈ ਹੈ।

**ਉਤਰਿ** ਦਖਿਣਹਿ ਪੁਬਿ ਅਰੁ ਪਸਚਮਿ ਜੈ ਜੈ ਕਾਰੁ ਜਪੰਥਿ ਨਰਾ ॥

(ਪੰਨਾ ੧੩੯੨)

**ਉਤਰਿ** ਦਖਿਣਿ ਪੁਬਿ ਦੇਸਿ ਪਸਚਮਿ ਜਸੁ ਭਾਖਹ॥ (ਪੰਨਾ ੧੩੯੩)

**ਪਦ ਅਰਥ:- ਉਤਰਿ**=ਉੱਤਰ ਦਿਸ਼ਾ ਵਿਚ।

**ਕਿਰਿਆਵੀ ਵਰਤੋਂ**

'**ਉਤਰਿ**' ਪਦ ਦੀ ਭੂਤਕਾਲ ਤੇ ਸਾਧਾਰਨ ਭਵਿੱਖਤ ਕਾਲ ਦੀ ਸੰਜੁਗਤ ਕਿਰਿਆ ਵਿਚ ਪ੍ਰਮੁੱਖ ਵਜੋਂ ਅਤੇ '**ਉਤਰੁ**' ਪਦ ਦੀ ਹੁਕਮੀ ਭਵਿੱਖਤ ਕਾਲ ਕਿਰਿਆ ਵਜੋਂ ਵਰਤੋਂ ਕੀਤੀ ਗਈ ਹੈ:-

**ਕਿਰਿਆ ਭੂਤਕਾਲ**

'**ਉਤਰਿ**' ਪਦ ਭੂਤਕਾਲ ਦੀ ਅਨਪੁਰਖ ਪੁਲਿੰਗ ਬਹੁ ਵਚਕੀ ਸੰਜੁਗਤ ਕਿਰਿਆ '**ਉਤਰਿ ਗਏ**' ਵਿਚ ਪ੍ਰਮੁੱਖ ਕਿਰਿਆ ਵਜੋਂ ਵਰਤਿਆ ਗਿਆ ਹੈ।

**ਉਤਰਿ** ਗਏ ਸਭ ਸੋਗ ਸੰਤਾਪੇ॥ (ਪੰਨਾ ੧੦੫)

**ਪਦ ਅਰਥ:-ਉਤਰਿ ਗਏ** = ਲਹਿ ਗਏ, ਦੂਰ ਹੋ ਗਏ।

**ਕਿਰਿਆ ਸਾਧਾਰਨ ਭਵਿੱਖਤ ਕਾਲ**

'**ਉਤਰਿ ਜਾਇ**' ਪਦ ਦੀ ਸੰਜੁਗਤ ਕਿਰਿਆ ਸਾਧਾਰਨ ਭਵਿੱਖਤ ਕਾਲ ਅਨ ਪੁਰਖ ਇਸਤਰੀ ਲਿੰਗ ਇਕ ਵਚਨ ਵਜੋਂ ਵਰਤੋਂ ਕੀਤੀ ਗਈ ਹੈ:-

**ਉਤਰਿ ਜਾਇ** ਤੇਰੇ ਮਨ ਕੀ ਪਿਆਸ॥ (ਪੰਨਾ ੧੭੯)

**ਪਦ ਅਰਥ:-'ਉਤਰਿ ਜਾਇ'** = ਲਹਿ ਜਾਵੇਗੀ, ਦੂਰ ਹੋ ਜਾਵੇਗੀ।

**ਕਿਰਿਆ ਹੁਕਮੀ ਭਵਿੱਖਤ ਕਾਲ**

'**ਉਤਰੁ**' ਪਦ ਦੀ ਕਿਰਿਆ ਹੁਕਮੀ ਭਵਿੱਖਤ ਕਾਲ ਮੱਧਮ ਪੁਰਖ ਇਕ ਵਚਨ ਵਜੋਂ ਵਰਤੋਂ ਕੀਤੀ ਗਈ ਹੈ:-

ਨਾਨਕ ਕਹਤ ਗਾਇ ਕਰੁਨਾ ਮੈ ਭਵ ਸਾਗਰ ਕੈ ਪਾਰਿ **ਉਤਰੁ** ਰੇ॥ (ਪੰਨਾ ੨੨੦)

**ਪਦ ਅਰਥ:- 'ਉਤਰੁ'** = (ਪਾਰ) ਉੱਤਰ ਜਾ, (ਪਾਰ) ਲੰਘ ਜਾ।

**ਵਿਸ਼ੇਸ਼ ਨੋਟ**:- ਗਿਆਨੀ ਹਰਿਬੰਸ ਸਿੰਘ ਜੀ ਲਿਖਦੇ ਹਨ ਕਿ ਭਿੰਡਰਾਂ ਵਾਲੀ ਟਕਸਾਲ ਅਤੇ ਹੋਰ ਸੰਪ੍ਰਦਾਵਾਂ ਦੇ ਵਿਦਿਆਰਥੀ 'ਉਤਰਸੁ' ਪਦ ਨੂੰ 'ਉਤਰ ਸੁ' ਪਾਠ ਪਦ ਛੇਦ ਕਰਦੇ ਹਨ।

ਐਸਾ ਨਹੀਂ ਹੈ ਕੇਵਲ ਭਿੰਡਰਾਂ ਵਾਲੀ ਟਕਸਾਲ ਤੇ ਗਿਆਨੀ ਨਰਾਇਣ ਸਿੰਘ ਜੀ ਮੁਜੰਗਾਂ ਵਾਲੇ ਤੋਂ ਬਿਨਾ ਟਕਸਾਲ ਅੰਮ੍ਰਿਤਸਰ ਵਾਲੀ ਭਾਈ ਮਨੀ ਸਿੰਘ, ਨਿਰਮਲ ਸੰਪ੍ਰਦਾਇ, ਉਦਾਸੀਨ ਸੰਪ੍ਰਦਾਇ, ਸੇਵਾਪੰਥੀ ਸੰਪ੍ਰਦਾਇ, ਨਾਮਧਾਰੀ ਸੰਪ੍ਰਦਾਇ, ਨਾਨਕਸਰ ਸੰਪ੍ਰਦਾਇ, ਰਾੜਾ ਸਾਹਿਬ ਸੰਪ੍ਰਦਾਇ ਅਤੇ ਅਖੰਡ ਕੀਰਤਨੀ ਜਥੇ ਦੇ ਸਾਰੇ ਵਿਦਵਾਨ ਅਤੇ ਵਿਦਿਆਰਥੀ '**ਉਤਰਸੁ**' ਪਾਠ ਇਕੱਠਾ ਭਾਵ ਜੁੜਤ ਹੀ ਕਰਦੇ ਹਨ। ਭਿੰਡਰਾਂ ਵਾਲੀ ਟਕਸਾਲ ਦੀ ਸ਼ਾਖ ਬੋਪਾਰਾਏ ਕਲਾਂ ਅਤੇ ਜਥੇ. ਸੰਤ ਗਿ. ਗੁਰਦਿਆਲ ਸਿੰਘ ਜੀ, ਸੰਤ ਅਜਾਇਬ ਸਿੰਘ ਜੀ ਅਤੇ ਸੰਤ ਇੰਦਰ ਸਿੰਘ ਜੀ ਭਿੰਡਰ ਕਲਾਂ ਦੇ ਜੰਮ-ਪਲ ਜੋ ਸੰਤ ਗਿ. ਸੁੰਦਰ ਸਿੰਘ ਜੀ ਦੇ ਛੋਟੇ ਭਰਾਤਾ ਸਨ, ਜਿਨ੍ਹਾਂ ਨੂੰ ੧੯੮੨ ਵਿਚ ਦਾਸ ਨੇ ਘੁਢਾਣੀ ਖੁਰਦ ਨਗਰ ਵਿਖੇ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਹਜ ਪਾਠ ਸਰਵਣ ਕਰਵਾਇਆ ਜਿੰਨ੍ਹਾਂ ਵਿਚ ਗਿ. ਮੇਵਾ ਸਿੰਘ ਜੀ, ਉਸਤਾਦ ਸੰਤ ਕਰਤਾਰ ਸਿੰਘ ਜੀ ਪ੍ਰੇਮੀ, ਭਾਈ ਮੁਕੰਦ ਸਿੰਘ ਜੀ ਡਿਪਟੀ ਤੋਂ ਇਲਾਵਾ ਹੋਰ ਵੀ ਵਿਦਵਾਨ ਹਾਜ਼ਰ ਸਨ, ਸੰਤ ਇੰਦਰ ਸਿੰਘ ਜੀ ਨੇ '**ਉਤਰਸੁ**' ਪਾਠ ਦੀ ਪ੍ਰੋੜਤਾ ਕੀਤੀ ਸੀ। ਸੋ ਉਪਰੋਕਤ ਸਾਰੇ ਹੀ '**ਉਤਰਸੁ**' ਪਾਠ ਇਕੱਠਾ ਹੀ ਕਰਦੇ ਸਨ। ਉਪਰੋਕਤ ਮਹਾਂਪੁਰਖਾਂ ਦੀ ਸੰਗਤ ਅਤੇ ਭਰੋਸੇਯੋਗ ਵਿਦਵਾਨ ਸੱਜਣਾਂ ਤੋਂ ਇਹ ਪਤਾ ਚੱਲਿਆ ਹੈ ਕਿ ਸੰਨ ੧੯੪੭ ਤੀਕ ਭਿੰਡਰਾਂ ਵਾਲੀ ਟਕਸਾਲ ਵੀ ਪਾਠ ਇਕੱਠਾ ਹੀ ਕਰਦੀ ਰਹੀ ਹੈ ਪ੍ਰੰਤੂ ਉਸ ਤੋਂ ਬਾਦ ਪਤਾ ਨਹੀਂ ਇਹ ਔਂਕੜ ਸਹਿਤ ਅੰਤਲਾ ਸੱਸਾ (**ਸੁ**) ਕਿਉਂ ਵੱਖ ਕੀਤਾ ਜਾ ਰਿਹਾ ਹੈ। ਗੁਰਬਾਣੀ ਪਾਠ **ਦਰਪਣ** ਵਿਚ ਪੰਨਾ ੨੧੯ ਉੱਪਰ ਵੀ '**ਉਤਰਸੁ**' ਦੂਜਾ ਪਾਠ ਦਿੱਤਾ ਹੈ। ਗੁਰਬਾਣੀ ਦੀ ਨਿਯਮਾਵਲੀ ਅਨੁਸਾਰ ਇਸ ਪਦ ਦਾ ਅੰਤਲਾ '**ਸੁ**' ਵੱਖ ਨਹੀਂ ਹੋ ਸਕਦਾ। ਸ਼੍ਰੋਮਣੀ ਗੁ: ਪ੍ਰ: ਕਮੇਟੀ ਦੁਆਰਾ ਪ੍ਰਕਾਸ਼ਕ ਸ. ਰਣਧੀਰ ਸਿੰਘ ਜੀ ਵਲੋਂ ਸੰਪਾਦਤ 'ਪਾਠ ਭੇਦਾਂ ਦੀ ਸੂਚੀ' ਵਿਚ ਪਾਠ '**ਉਤਰਸਿ**' ਤੇ '**ਉਤਰਸ**' ਦਿੱਤਾ ਹੈ ਜੋ ਗੁਰਬਾਣੀ ਦੀ ਨਿਯਮਾਵਲੀ ਅਨੁਸਾਰ ਦਰੁਸਤ ਨਹੀਂ ਹੈ।ਫਿਰ ਵੀ ਗੁਰਮਤਿ ਜੁਗਤ ਵਿਚ ਬੈਠ, ਸਦ-ਭਾਵਨਾ ਤੇ ਸ਼ਰਧਾ ਸਹਿਤ ਪਾਠਾਂ ਦੇ ਉਚਾਰਣ ਸਬੰਧੀ ਵਿਚਾਰ ਕਰਨੀ ਬਣਦੀ ਹੈ।

**ਗੁਰਬਾਣੀ ਨਿਯਮਾਵਲੀ ਅਨੁਸਾਰ ਵਿਚਾਰ ਅਧੀਨ ਤੁਕਾਂ ਦੇ ਕੀਤੇ ਜਾ ਸਕਣ ਵਾਲੇ ਅਰਥ**

ਭਰੀਐ ਹਥੁ ਪੈਰੁ ਤਨੁ ਦੇਹ ॥ ਪਾਣੀ ਧੋਤੈ **ਉਤਰਸੁ** ਖੇਹ ॥

**ਪਦ ਅਰਥ**:-**ਭਰੀਐ** (ਕਿਰਿ. ਸੰਭਾ. ਭਵਿ. ਕਾ. ਅ. ਪੁ. ਪੁ. ਇ. ਵ.) = ਭਰ ਜਾਵੇ, ਲਿੱਬੜ ਜਾਵੇ। **ਤਨੁ**=ਸਰੀਰ। **ਦੇਹ**=ਦੇਹੀ। **ਪਾਣੀ** (ਪੁਲਿੰਗ ਇਕ ਵਚਨ ਕਰਣ ਕਾਰਕ)=ਪਾਣੀ ਨਾਲ। ਧੋਤੈ (ਕਿਰਿ. ਫ. ਕਿਰ.)=ਧੋਣ ਨਾਲ,ਧੋਣ ਕਰਕੇ। **ਉਤਰਸੁ** (ਕਿਰਿ.

ਵਰਤ. ਕਾ. ਅ. ਪੁ. ਇ. ਲਿੰ. ਇ. ਵ.+ ਅ. ਪੁ. ਇ. ਵ. ਪੜ. ਪਿਛੇ.), **(ਉਤਰ+ਸੁ)** = ਉਸ (ਸਰੀਰ,ਦੇਹੀ ਜਾਂ ਉਸ ਦੇ ਅੰਗ) ਦੀ (ਮੈਲ) ਉਤਰ ਜਾਂਦੀ ਹੈ। ਖੇਹ (ਇ. ਲਿੰ. ਇ. ਵ. ਕਰਤਾ. ਕਾ. ਸਾਧਾ. ਰੂ.)=ਮੈਲ।

**ਸ਼ਾਬਦਿਕ ਅਰਥ**:- "ਜੇਕਰ (ਘੱਟੇ-ਮਿੱਟੀ, ਮੈਲ ਨਾਲ) ਸਰੀਰ ਜਾਂ ਦੇਹੀ (ਜਾਂ ਇਸ ਦਾ ਕੋਈ ਅੰਗ) ਹੱਥ, ਪੈਰ ਲਿੱਬੜ ਜਾਵੇ ਤਾਂ ਪਾਣੀ ਨਾਲ ਧੋਣ ਕਰਕੇ, **ਉਸ** ( ਸਰੀਰ, ਦੇਹੀ ਜਾਂ ਉਸ ਦੇ ਅੰਗ) **ਦੀ** ਮੈਲ **ਉੱਤਰ ਜਾਂਦੀ ਹੈ।**"

# ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ

ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥ (ਪੰਨਾ ੧੩)
ਵੱਖ-ਵੱਖ ਵਿਦਵਾਨਾਂ, ਟੀਕਾਕਾਰਾਂ ਤੇ ਕੋਸਕਾਰਾਂ ਵਲੋਂ ਇਸ ਤੁਕ ਦੇ ਅਰਥ ਇਸ ਪ੍ਰਕਾਰ ਕੀਤੇ ਗਏ ਹਨ

**੧. ਫਰੀਦਕੋਟ ਸਟੀਕ, ਭਾਗ ਪਹਿਲਾ, ਪੰਨਾ ੩੯**

"ਮਲਯਾਗਰ ਚੰਦਨ ਔਰੁ ਤਿਨ ਮੇ ਜੋ ਅਗਨਿ ਦੇਹੀ ਧੂਪ ਹੈ ਪਵਨ ਦੇਵਤਾ ਚੌਰੁ ਕਰਤਾ ਹੈ ਹੇ ਜੋਤੀ ਪ੍ਰਕਾਸ਼ ਰੂਪ ਜਿਤਨੀ ਬਨਾਸਪਤੀ ਫੂਲ ਰਹੀ ਹੈ ਸੋ ਸਭ ਫੂਲ ਹੈਂ॥੧॥"

**੨. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ-ਸੰਤ ਕਿਰਪਾਲ ਸਿੰਘ, ਸੈਂਚੀ ਪਹਿਲੀ, ਪੰਨਾ ੫੦੨**

"ਯੱਗਾਂ ਕੀ ਅਗਨੀ ਦਾ ਜੋ ਧੂੰਆਂ ਇਹ ਧੂਪ ਧੁਖ ਰਿਹਾ ਹੈ। ਮਲਆਨਲੋ= ਮਲਿਆਗਰ ਚੰਦਨ ਜਿਹੜਾ ਹੈ ਇਹ ਚੰਦਨ ਹੈ ਇਹ ਛਿਣਕਿਆ ਹੈ।"

**੩. ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਏਵਮ ਹਿੰਦੀ ਅਨੁਵਾਦ-ਡਾ. ਜੋਧ ਸਿੰਘ, ਪਹਿਲੀ ਸੈਂਚੀ, ਪੰਨਾ ੧੩**

"ਮਲਯ ਪਰਬਤ ਦੇ ਆਨੇ ਵਾਲੀ ਹਵਾ ਧੂਪ ਬੱਤੀ ਹੈ ਏਵਮ ਪਵਨ ਚਵਰ ਝੁਲਾ ਰਹੀ ਹੈ; ਸਾਰੀ ਬਨਸਪਤ ਮਾਨੋ ਪ੍ਰਭੂ ਕੀ ਆਰਤੀ ਕੇ ਲੀਏ ਫੂਲ ਅਰਪਣ ਕਰ ਰਹੀ ਹੈ। ੧।"

**੪. ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ- ਡਾ. ਰਤਨ ਸਿੰਘ ਜੱਗੀ, ਭਾਗ ਪਹਿਲਾ, ਪੰਨਾ ੨੦**

"ਮਲਯ ਪਰਬਤ ਤੋਂ ਵਗਣ ਵਾਲੀ ਪਵਣ (ਮਲਆਨਲੋ) ਧੂਪ ਹੈ ਅਤੇ ਹਵਾ ਚੌਰ ਕਰ ਰਹੀ ਹੈ। ਸਾਰੀ ਬਨਸਪਤੀ ਦੇ ਖਿੜੇ ਹੋਏ ਫੁਲ ਮਾਨੋ (ਗਿਆਨ ਦਾ) ਪ੍ਰਕਾਸ਼ (ਜੋਤੀ) ਹਨ।੧।"

**੫. ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਈ ਵੀਰ ਸਿੰਘ, ਪੋਥੀ ਪਹਿਲੀ, ਪੰਨਾ ੨੦੯**

"ਮਲਯ ਪਰਬਤ ਦੀ (ਸੁਗੰਧਿਤ) ਵਾਯੂ ਧੂਪ (ਹੈ ਮਾਨੋ), ਪੌਣ (ਮਾਨੋਂ) ਚੌਰ ਕਰਦੀ ਹੈ, ਸਾਰੀ ਬਨਸਪਤੀ ਹੇ ਜੋਤੀ (ਸਰੂਪ ਅਕਾਲ ਪੁਰਖ!) ਤੇਰੇ ਫੁੱਲ ਹਨ॥੧॥"

'ਮਲਆਨਲੋ (ਮਲਯ+ਅਨਿਲ) ਮਲਯ ਪਹਾੜ ਦੀ (ਸੁਗੰਧਿਤ) ਵਾਯੂ। (੨੧੧)'

**੬. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸ਼ਬਦਾਰਥ-ਸ਼੍ਰੋਮਣੀ ਕਮੇਟੀ,ਪੋਥੀ ਪਹਿਲੀ, ਪੰਨਾ ੧੩**

੪. ਮਲਯਾਨਿਲ, ਮਲਯ ਨੂੰ ਛੂਹ ਕੇ ਆਈ ਹਵਾ। ਮਲਯ ਮਦਰਾਸ ਦੇ ਕੋਲ ਇਕ ਪਹਾੜ ਹੈ, ਜਿਸ ਉਤੇ ਚੰਦਨ ਹੁੰਦਾ ਹੈ।

**੭. ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ- ਪ੍ਰੋਫੈਸਰ ਸਾਹਿਬ ਸਿੰਘ ਜੀ, ਪੋਥੀ ਪਹਿਲੀ, ਪੰਨਾ ੧੬੫-੬੬**

"ਪਦ-ਅਰਥ: ਮਲਆਨਲੋ {ਮਲਯ-ਅਨਲੋ} ਮਲਯ ਪਹਾੜ ਵਲੋਂ ਆਉਣ ਵਾਲੀ ਹਵਾ (ਅਨਲ ਹਵਾ) । ਮਲਯ ਪਰਬਤ ਉਤੇ ਚੰਦਨ ਦੇ ਬੂਟੇ ਹੋਣ ਕਰਕੇ ਉਧਰੋਂ ਆਉਣ ਵਾਲੀ ਹਵਾ ਸੁਗੰਧੀ ਵਾਲੀ ਹੁੰਦੀ ਹੈ । ਮਲਯ ਪਹਾੜ ਭਾਰਤ ਦੇ ਦੱਖਣ ਵਿਚ ਹੈ।"

"ਮਲਯ ਪਰਬਤ ਵਲੋਂ ਆਉਣ ਵਾਲੀ ਹਵਾ, ਮਾਨੋ, ਧੂਪ (ਧੁਖ ਰਿਹਾ) ਹੈ । ਹਵਾ ਚੌਰ ਕਰ ਰਹੀ ਹੈ । ਸਾਰੀ ਬਨਸਪਤੀ ਜੋਤਿ-ਰੂਪ (ਪ੍ਰਭੂ ਦੀ ਆਰਤੀ) ਵਾਸਤੇ ਫੁੱਲ ਦੇ ਰਹੀ ਹੈ ।੧।"

**੮. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ (ਤੁਲਨਾਤਮਿਕ ਅਧਿਐਨ), ਟੀਕਾਕਾਰ ਗਿ. ਹਰਿਬੰਸ ਸਿੰਘ, ਭਾਗ ਪਹਿਲਾ, ਪੰਨਾ ੨੨੬**

"ਮਲਿਆਨ (ਪਹਾੜ ਦੇ ਰੁਖਾਂ ਦੀ ਸੁਗੰਧੀ) ਧੂਪ ਹੈ, ਹਵਾ ਚੌਰ ਕਰ ਰਹੀ ਹੈ, ਸਾਰੀ ਬਨਸਪਤੀ (ਦੇ ਜੋ ਫੁੱਲ) ਖਿੜ੍ਹਦੇ ਹਨ, (ਇਹਨਾਂ ਫੁੱਲਾਂ ਦੀ ਮਾਨੋ ਵਰਖਾ ਹੋ ਰਹੀ ਹੈ ਅਤੇ ਘਿਉ ਵਾਲੀ ਜੋਤਿ ਦੀ ਥਾਂ ਸਰਬ ਵਿਆਪੀ) ਜੋਤਿ (ਜਗ ਰਹੀ ਹੈ)।੧।"

**ਅਰਥ ਭੇਦ ਤੇ ਨਿਰਣੈ**

ਮਲੁ ਪਹਾੜ ਦਾ ਨਾਮ ਹੈ ਜਿਸ ਉੱਪਰ ਚੰਦਨ ਦੇ ਅਨੇਕਾਂ ਦਰਖਤ ਉਗਦੇ ਹਨ। ਆਨਲੋ ਦੇ ਅਰਥ ਹਨ- ਹਵਾ, ਇਹ ਪਦ ਅਨਿਲ ਦਾ ਰੂਪ ਹੈ। ਉਚਾਰਨ ਸਮੇਂ ਮਲਆਨਲੋ ਇਕਠਾ ਉਚਾਰਨ ਹੈ ਪਰ ਅਰਥ ਕਰਨ ਸਮੇਂ ਸੰਧੀ ਛੇਦ ਰੀਤੀ ਨਾਲ ਅਰਥ ਕੀਤੇ ਜਾਂਦੇ ਹਨ। (੨੨੭)

**੯. ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ-ਕ੍ਰਿਤ ਪੰਡਿਤ ਨਰੈਣ ਸਿੰਘ ਜੀ ਗਿਆਨੀ (ਲਾਹੌਰ ਮੁਜੰਗਾਂ ਵਾਲੇ)** ਪੰਨਾ ੭੦-(੫੦)

ਮਲਿਆਗਰ (ਚੰਦਨ) ਦੀ (ਲੋ) ਵਾਸ਼ਨਾ ਧੂਪ ਹੈ, ਪੌਣ ਚੌਰ ਕਰ ਰਹੀ ਹੈ, ਸਾਰੀ ਬਨਸਪਤੀ (ਜੋਤੀ) ਖਿੜ੍ਹੇ ਹੋਏ ਫੁੱਲ ਹਨ।

{ਮਲਯਾਨ} ਮਲਿਆਗਿਰ (ਚੰਦਨ) ਦੀ (ਲੋ) ਵਾਸਨਾ ਧੂਪ ਹੈ, ਪੌਣ ਚੌਰ ਕਰ ਰਹੀ ਹੈ, ਸਾਰੀ ਬਨਸਪਤੀ {ਜੋਤੀ} ਖਿੜ੍ਹੇ ਹੋਏ ਫੁੱਲ ਹਨ।

**੧੦. ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਜੀ ਦੇ ਕ੍ਰਿਤ ਪੰਡਿਤ ਸ਼ਾਮ ਸਿੰਘ ਜੀ, ਪੰਨਾ ੧੯**

"ਧੂਪਮਲਆਨਲੋ ਮਲਆਨਲ ਸਮੁਚੈ ਮਲਯਾਗਰ ਕਾ। ਮਲਜਾਗਰ ਚੰਦਨ ਹੀ ਹੈ ਧੂਪੇ। ਵਾ ਮਲਆਨ ਨਾਮ ਚੰਦਨ ਕਾ ਲੋ ਨਾਮ ਪ੍ਰਕਾਸ਼ ਕਾ ਜੋ ਮਲਆਨ ਹੈ ਸੋਈ ਧੂਪ ਪ੍ਰਕਾਸ਼ਤਾ ਹੈ ਵਾ ਮਲ ਨਾਮ ਚੰਦਨ ਕਾ ਪ੍ਰਮਾਣ ਸਤਸੰਗਤਿ ਗਿਰ ਮਲਯ ਸਮ ਸਬ ਤਰੁ ਮਲਯ ਕਰੰਤ ੧। ਅਨਲ ਅਗਨਿ ਕਾਸਟ ਮੈ ਅਗਨਿ ਭੀ ਹੋਤੀ ਹੈ ਪ੍ਰਮਾਣ ਸਗਲ ਬਨਾਸਪਤਿ ਬੈਸੰਤਰ ੧। ਤਾਂਤੇ ਅਗਨਿ ਯੁਤ ਜੋ ਚੰਦਨ ਹੈ ਸੋਈ ਧੂਪ ਹੈ।"

**੧੧. ਗੁਰਬਾਣੀ ਅਰਥ-ਭੰਡਾਰ, ਸੰਤ ਹਰੀ ਸਿੰਘ ਰੰਧਾਵੇ ਵਾਲੇ ਸੰਪ੍ਰਦਾ ਦਮਦਮੀ ਟਕਸਾਲ, ਪੋਥੀ ਪਹਿਲੀ, ਪੰਨਾ ੫੮੯**

"ਧੂਪੁ ਮਲਆਨ ਲੋ= ਮਲਆਨ = ਮਲਿਆਗਰ ਪਰਬਤ ਜੋ ਚੰਦਨ ਦਾ ਹੈ, ਉਸ ਤੋਂ ਜਿਹੜੀ ਲੋ= ਖੁਸ਼ਬੂ ਆ ਰਹੀ ਹੈ, ਇਹੀ ਧੂਪ ਹੈ (ਦੱਖਣੀ ਭਾਰਤ ਵਿਚ ਬੰਬਈ ਤੋਂ ਰਾਮੇਸ਼੍ਵਰ ਨੂੰ ਜਾਂਦਿਆਂ ਮਲਿਆਗਰ ਨਾਮੇ ਪਹਾੜ ਹੈ)। ਚੇਤ ਦੇ ਮਹੀਨੇ ਵਿਚ ਬਾਂਸਾਂ ਦੇ ਘਸਣ ਤੋਂ ਜਿਹੜੀ ਜੰਗਲ ਨੂੰ ਡਉ (ਅਗਨੀ) ਲਗਦੀ ਹੈ, ਉਸ ਵੇਲੇ ਚੰਦਨ ਦੇ ਬੂਟਿਆਂ ਨੂੰ ਅੱਗ ਲੱਗਣ ਕਾਰਨ ਜਿਹੜੀ ਖੁਸ਼ਬੂ ਨਿਕਲਦੀ ਹੈ, ਇਹੀ ਧੂਪ ਧੁੱਖ ਰਹੀ ਹੈ।"

**੧੨. ਸ਼੍ਰੀ ਗੁਰੂ ਗ੍ਰੰਥ ਸਾਹਿਬ ਇੰਗਲਿਸ਼ ਐਂਡ ਪੰਜਾਬੀ ਟਰਾਂਸਲੇਸ਼ਨ ਵਾਲਿਊਮ ੧ ਪੰਨਾ ੭੧ ਸ੍ਰ: ਮਨਮੋਹਨ ਸਿੰਘ, ਵਾਲਿਊਮ ੧, ਪੰਨਾ ੪੧**

"ਚੰਨਣ ਦੀ ਸੁਗੰਧਤ ਤੇਰੀ ਹੋਮ-ਸਮੱਗਰੀ ਬਣਾਉਂਦੀ ਹੈ, ਹਵਾ ਤੇਰੀ ਚੌਰੀ ਅਤੇ ਸਾਰੀ ਬਨਸਪਤੀ ਤੇਰੇ ਫੁੱਲ ਹਨ, ਹੇ ਪ੍ਰਕਾਸ਼ਵਾਨ ਪ੍ਰਭੂ!"

**੧੩. ਗੁਰ ਸ਼ਬਦ ਰਤਨਾਕਰ ਮਹਾਨ ਕੋਸ਼- ਭਾਈ ਕਾਨ੍ਹ ਸਿੰਘ ਨਾਭਾ, ਭਾਗ ਦੂਜਾ, ਪੰਨਾ ੭੧੬**

"ਮਲਆਨਲੋ ਸੰ. ਮਲਯਾਨਿਲ, ਸੰਗਯਾ ਮਲਯ ਨੂੰ ਛੂਹਕੇ ਆਈ ਪੌਣ। ੨. ਮਲਯ-ਅਨਲ, ਮਲਯ ਅਗਨਿ, ਮਲਯਾਨਲ ਧੂਪੁ ਮਲਆਨਲੋ ਪਵਣੁ ਚਵਰੋ ਕਰੇ (ਸੋਹਿਲਾ)"

**੧੪. ਸ਼੍ਰੀ ਗੁਰੂ ਗ੍ਰੰਥ ਕੋਸ਼- ਕ੍ਰਿਤ ਸ੍ਰੀਮਤ ਪੰਡਿਤ ਗਿਆਨੀ ਹਜ਼ਾਰਾ ਸਿੰਘ, ਦੂਜੀ ਜਿਲਦ, ਪੰਨਾ ੨੪੪**

"ਮਲਆਨਲੋ (ਸੰਸਕ੍ਰਿਤ ਮਲਯ:= ਪਹਾੜ ਦਾ ਨਾਮ ਹੈ, ਅਨਿਲ=ਵਾਯੂ) ਮਲਯ ਨਾਮੇ ਪਹਾੜ ਦੀ ਵਾਯੂ। ਮਲਯ ਪਹਾੜ ਦੱਖਣ ਦੇ ਪੱਛਮੀ ਹਿੱਸੇ ਨੂੰ ਕਹਿੰਦੇ ਹਨ, ਜਿਸ ਦਾ ਪ੍ਰਸਿੱਧ ਨਾਮ ਪੱਛਮੀ ਘਾਟ ਹੈ, ਕਿਨਾਰੇ ਨੂੰ ਮਾਲਾਬਾਰ ਬੀ ਕਹਿੰਦੇ ਹਨ। ਇਸ ਇਲਾਕੇ ਵਿਚ ਚੰਦਨ ਬਹੁਤ ਹੁੰਦਾ ਹੈ, ਚੰਦਨ ਦੀ ਸੁਗੰਧਤ ਵਾਯੂ ਹੋਣ ਕਰਕੇ ਗੁਰੂ ਜੀ ਨੇ ਕਿਹਾ ਹੈ- ਮਲਯਾਨ ਦੀ ਪਵਨ ਤੇਰੇ ਲਈ ਧੂਪ ਹੋ ਰਿਹਾ ਹੈ। ਯਥਾ- ਧੂਪੁ ਮਲਆਨਲੋ ।"

**ਵਿਸ਼ੇਸ਼ ਵਿਚਾਰ**

ਉਪਰੋਕਤ ਤੁਕ ਵਿਚਲੇ ਮਲਆਨਲੋ ਜੁੜਤ ਪਦ ਨੂੰ ਪੰਡਿਤ ਨਰਾਇਣ ਸਿੰਘ ਮੁਜੰਗਾਂ ਵਾਲੇ ਤੇ ਸੰਤ ਹਰੀ ਸਿੰਘ ਰੰਧਾਵੇ ਵਾਲੇ ਮਲਆਨ ਤੇ ਲੋ ਵੱਖਰਾ-ਵੱਖਰਾ ਰੱਖ ਕੇ ਅਰਥ ਕਰਦੇ ਹਨ।

ਪੰਡਿਤ ਸ਼ਾਮ ਸਿੰਘ ਜੀ ਪਹਿਲੇ ਅਰਥ ਵਿਚ ਮਲਆਨਲੋ (ਜੁੜਤ ਪਦ) ਦਾ ਅਰਥ 'ਮਲਿਆਗਿਰ ਭਾਵ ਚੰਦਨ' ਅਤੇ ਦੂਸਰੇ ਅਰਥ ਵਿਚ ਮਲਆਨ ਤੇ ਲੋ ਵੱਖਰਾ-ਵੱਖਰਾ ਕਰਦੇ ਹਨ।

ਕੁਝ ਟੀਕਾਕਾਰ ਸੰਧੀ ਛੇਦ ਅਨੁਸਾਰ 'ਮਲਆਨਲੋ' ਪਦ ਨੂੰ ਮਲ + ਆਨਲੋ ਵੱਖਰਾ - ਵੱਖਰਾ ਕਰਦੇ ਹਨ।

ਬਾਕੀ ਸਾਰੇ ਟੀਕਾਕਾਰਾਂ ਨੇ ਮਲਆਨਲੋ ਨੂੰ ਜੁੜਤ ਪਦ ਦਰਸਾਇਆ ਹੈ ਜੋ ਦਰੁਸਤ ਹੈ।

**ਗੁਰਬਾਣੀ ਦੀ ਲਗ-ਮਾਤ੍ਰੀ ਨਿਯਮਾਵਲੀ ਅਨੁਸਾਰ ਵਿਚਾਰ ਅਧੀਨ ਤੁਕ ਦੇ ਅਰਥ**

ਧੂਪੁ **ਮਲਆਨਲੋ** ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥ (ਪੰਨਾ ੧੩)

**ਪਦ ਅਰਥ:-**

ਧੂਪੁ (ਪੁ: ਇ: ਵ: ਕਰਤਾ ਕਾ: ਸਾ. ਰੂ.)= ਧੂਪ। **ਮਲਆਨਲੋ**= ਮੱਲਿਆਗਿਰ, ਚੰਦਨ। ਪਵਣੁ (ਇ: ਲਿੰ: ਇ: ਵ: ਕਰਤਾ ਕਾ: ਸਾਧਾ: ਰੂ:)=ਹਵਾ। **ਚਵਰੋ** (ਪੁ. ਇ. ਵ. ਕਰਮ. ਕਾ.)= ਚੌਰ। **ਕਰੇ** (ਕਿਰਿ: ਵਰਤ: ਕਾ: ਅ. ਪੁ.) ਇ. ਲਿੰ. ਇ: ਵ:)= ਕਰਦੀ ਹੈ, ਕਰ ਰਹੀ ਹੈ। **ਸਗਲ** (ਅਨਿਸ਼: ਵਿ.)= ਸਾਰੀ। ਬਨਰਾਇ (ਇ: ਲਿੰ: ਇ: ਵ: ਕਰਤਾ ਕਾ: ਸਾ: ਰੂ:)= ਬਨਸਪਤੀ। **ਫੂਲੰਤ** (ਕਿਰਿ: ਵਰ: ਕਾ: ਅਨ: ਪੁ: ਇ: ਲਿੰ: ਇ: ਵ:)= ਫੁੱਲ ਭੇਟ ਕਰਦੀ ਹੈ, ਫੁੱਲ ਅਰਪਣ ਕਰ ਰਹੀ ਹੈ। **ਜੋਤੀ** (ਇ: ਲਿੰ: ਇ: ਵ: ਸੰਪ੍ਰ: ਕਾ:)= ਜੋਤੀ (ਸਰੂਪ ਪ੍ਰਭੂ) ਵਾਸਤੇ।

ਸ਼ਾਬਦਿਕ ਅਰਥ:-

(ਪ੍ਰਭੂ ਦੀ ਹਰ ਸਮੇਂ ਹੋ ਰਹੀ ਨਿਰੰਤਰ ਆਰਤੀ ਲਈ ਸਮੁੱਚੇ ਵਿਸ਼ਵ ਵਿਚ ਵਿਆਪਕ/ ਪਸਰੀ ਹੋਈ)) ਚੰਦਨ ਦੀ ਸੁਗੰਧੀ ਧੂਪ ਹੈ, ਹਵਾ ਚੌਰ ਕਰ ਰਹੀ ਹੈ ਅਤੇ ਸਾਰੀ ਬਨਸਪਤੀ ਜੋਤੀ (ਸਰੂਪ ਪ੍ਰਭੂ ਦੀ ਆਰਤੀ ) ਵਾਸਤੇ ਫੁੱਲ ਅਰਪਣ ਕਰ ਰਹੀ ਹੈ।

# (੫)

## ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ॥

ਭਾਈ ਰੇ ਗੁਰ ਬਿਨੁ ਗਿਆਨੁ ਨਾ ਹੋਇ॥

ਪੂਛਹੁ **ਬ੍ਰਹਮੇ ਨਾਰਦੈ** ਬੇਦ **ਬਿਆਸੈ** ਕੋਇ॥ (ਸਿਰੀ ਰਾਗੁ ਮਹਲਾ ੧ ਪੰਨਾ ੫੯)

ਸਵਾਲ ਪੈਦਾ ਹੁੰਦਾ ਹੈ ਕਿ ਉਪਰੋਕਤ ਤੁਕਾਂ ਵਿਚ ਆਏ ਪਦਾਂ '**ਬ੍ਰਹਮੇ**', **ਨਾਰਦੈ**' ਤੇ '**ਬਿਆਸੈ**' ਨਾਲ ਲੱਗੇ ਪਿਛੇਤਰ { ਲਾਂ (ਏ) ਤੇ ਦੁਲਾਵਾਂ (ਐ) } ਇਕਸਾਰ ਕਿਉਂ ਨਹੀਂ ਹਨ?

ਇਸ ਦਾ ਉੱਤਰ ਹੈ ਕਿ ਇਨ੍ਹਾਂ ਦੇ ਮੂਲ ਰੂਪ ਵੱਖ-ਵੱਖ ਹਨ।

ਪੁਲਿੰਗ ਇਕ ਵਚਨ ਨਾਂਵ ਵਾਲੇ ਇਹ ਤਿੰਨੇ ਪਦ ਮੂਲ ਰੂਪ ਵਿਚ '**ਬ੍ਰਹਮਾ**','**ਨਾਰਦ**' ਤੇ '**ਬਿਆਸ**' ਹਨ।

੧. **ਬ੍ਰਹਮਾ**' ਪਦ ਕੰਨਾ(ਆ) - ਅੰਤਿਕ ਹੈ ਜਿਸ ਕਰਕੇ ਇਸ ਨਾਲ ਕਾਰਕੀ ਪਿਛੇਤਰ '**ਲਾਂ (ਏ)**' ਦੀ ਵਰਤੋਂ ਕੀਤੀ ਗਈ ਹੈ।

੨. '**ਨਾਰਦ**' ਤੇ '**ਬਿਆਸ**' ਦੋਵੇਂ ਪਦ ਮੁਕਤਾ (ਅ) - ਅੰਤਿਕ ਹੋਣ ਕਰਕੇ ਇਨ੍ਹਾਂ ਨਾਲ ਕਾਰਕੀ ਪਿਛੇਤਰ '**ਦੁਲਾਵਾਂ (ਐ)**' ਦੀ ਵਰਤੋਂ ਕੀਤੀ ਗਈ ਹੈ। ਇਨ੍ਹਾਂ ਦੇ ਮੂਲ ਰੂਪਾਂ ਦੇ ਅੰਤਲੇ ਸ੍ਵਰ ਦੇ ਅਧਾਰ 'ਤੇ ਹੀ ਇਨ੍ਹਾਂ ਦੇ ਕਾਰਕੀ ਪਿਛੇਤਰਾਂ ਵਿਚ ਅੰਤਰ ਹੈ।

ਗੁਰਬਾਣੀ ਵਿਚਲੇ ਕਿਸੇ ਵੀ ਪਦ (ਨਾਂਵ/ਪੜਨਾਂਵ) ਦੇ ਅਰਥ ਕਰਨ ਸਮੇਂ ਪਹਿਲਾਂ ਉਸ ਦੇ ਮੂਲਿਕ/ਮੁੱਢਲੇ ਰੂਪ ਤੇ ਫਿਰ ਉਸ ਨੂੰ ਲੱਗੇ ਕਾਰਕੀ ਪਿਛੇਤਰ ਨੂੰ ਧਿਆਨ ਵਿਚ ਰੱਖਣਾ ਬਹੁਤ ਜ਼ਰੂਰੀ ਹੈ।

ਗੁਰਬਾਣੀ ਅੰਦਰ ਭਾਵੇਂ 'ਕੰਨਾ (ਆ)', ਸਿਹਾਰੀ (ਇ), ਬਿਹਾਰੀ (ਈ), ਔਂਕੜ (ਉ), ਦੂਲੈਂਕੜ (ਊ) , ਦੁਲਾਵਾਂ (ਐ), ਹੋੜਾ (ਓ) ਤੇ ਕਨੌੜਾ (ਔ) ਅੰਤਿਕ ਪਦਾਂ ਦੀ ਵਰਤੋਂ ਕੀਤੀ ਹੋਈ ਮਿਲਦੀ ਹੈ ਪਰੰਤੂ 'ਮੁਕਤਾ (ਅ)'-ਅੰਤਿਕ ਤੇ 'ਕੰਨਾ (ਆ) -ਅੰਤਿਕ ਪਦ ਸਭ ਤੋਂ ਜ਼ਿਆਦਾ ਵਰਤੇ ਹੋਏ ਮਿਲਦੇ ਹਨ।

'ਮੁਕਤਾ' ਤੇ ਕੰਨਾ (ਅ/ਆ) - ਅੰਤਿਕ ਪਦਾਂ ਦੀ ਕਾਰਕਾਂ ਵਜੋਂ ਕੀਤੀ ਵਰਤੋਂ ਸਮੇਂ ਇਨ੍ਹਾਂ ਦੋਵਾਂ ਨਾਲ ਜਿਵੇਂ ਵੱਖ-ਵੱਖ ਕਾਰਕੀ ਪਿਛੇਤਰ {'ਔਂਕੜ (ਉ)', 'ਸਿਹਾਰੀ (ਇ)', ਤੇ 'ਹਿ' ਆਦਿ} ਲੱਗਦੇ ਹਨ ਇਸੇ ੱਤਰ੍ਹਾਂ ਇਨ੍ਹਾਂ ਨੂੰ '**ਲਾਂ (ਏ)**' ਤੇ '**ਦੋਲਾਵਾਂ** (ਐ)' ਕਾਰਕੀ ਪਿਛੇਤਰ ਵੀ ਵੱਖੋ-ਵੱਖਰੇ ਲੱਗਦੇ ਹਨ ਜੋ ਇਸ ਪ੍ਰਕਾਰ ਹਨ:

**੧. ਮੁਕਤਾ (ਅ)- ਅੰਤਿਕ ਸ਼ਬਦ**

ਮੁਕਤਾ (ਅ)-ਅੰਤਿਕ ਸ਼ਬਦ (ਨਾਂਵ/ਪੜਨਾਂਵ/ਵਿਸ਼ੇਸ਼ਣ ਇਕ ਵਚਨ) ਵੱਖ-ਵੱਖ ਕਾਰਕਾਂ ਵਿਚ ਮੂਲ ਰੂਪ ਵਿਚ ਆਉਣ ਤੋਂ ਇਲਾਵਾ 'ਸਿਹਾਰੀ (ਇ)','ਔਂਕੜ (ਉ)', 'ਲਾਂ (ਏ)', 'ਦੁਲਾਵਾਂ (ਐ)' ਤੇ 'ਹਿ' ਆਦਿ ਕਾਰਕੀ ਪਿਛੇਤਰਾਂ ਸਹਿਤ ਆਉਂਦਾ ਹੈ।

**(ੳ) ਕਾਰਕੀ ਪਿਛੇਤਰ 'ਸਿਹਾਰੀ (ਇ)'**

ਕਰਤਾ ਕਾਰਕ (ਸੰਬੰਧਕੀ ਰੂਪ), ਕਰਣ ਕਾਰਕ, ਅਪਾਦਾਨ ਤੇ ਅਧਿਕਰਣ ਕਾਰਕ ਵਜੋਂ ਆਉਣ ਸਮੇਂ ਮੁਕਤਾ (ਅ)- ਅੰਤਿਕ ਸ਼ਬਦ ਨਾਲ ਕਾਰਕੀ ਪਿਛੇਤਰ '**ਸਿਹਾਰੀ (ਇ)**' ਦੀ ਵਰਤੋਂ ਹੁੰਦੀ ਹੈ।

**ਮੁਕਤਾ (ਅ)- ਅੰਤਿਕ ਸ਼ਬਦ**

ਗੁਰ, ਪ੍ਰਭ, ਨਾਨਕ, ਬਲਵੰਡ, ਡੂਮ, ਨਾਮ, ਸਬਦ, ਸਿਮਰਨ, ਪ੍ਰਸਾਦ,

ਮਨ, ਤਨ, ਦਿਲ, ਘਰ, ਚਿਤ, ਮੁਖ, ਮੰਦਰ ਆਦਿ।

**ਕਾਰਕੀ ਪਿਛੇਤਰ 'ਸਿਹਾਰੀ (ਇ)' ਸਹਿਤ ਮੁਕਤਾ (ਅ)- ਅੰਤਿਕ ਸ਼ਬਦ**

**ਕਰਤਾ ਕਾਰਕ (ਸੰਬੰਧਕੀ ਰੂਪ)** - ਗੁਰਿ, ਪ੍ਰਭਿ, ਨਾਨਕਿ, ਬਲਵੰਡਿ, ਡੂਮਿ ਆਦਿ।

**ਪਦ ਅਰਥ**:-**ਗੁਰਿ=** ਗੁਰੂ ਨੇ। ਪ੍ਰਭਿ= ਪ੍ਰਭੂ ਨੇ। ਨਾਨਕਿ= (ਗੁਰੂ) ਨਾਨਕ ਨੇ। ਬਲਵੰਡਿ= (ਰਾਇ) ਬਲਵੰਡ ਨੇ। ਡੂਮਿ (ਸੱਤੇ) ਡੂਮ ਨੇ।

**ਕਰਣ ਕਾਰਕ** - ਨਾਮਿ, ਸਬਦਿ, ਸਿਮਰਨਿ, ਪ੍ਰਸਾਦਿ ਆਦਿ।

**ਪਦ ਅਰਥ**:- ਨਾਮਿ= ਨਾਮ ਦੁਆਰਾ। ਸਬਦਿ= ਸ਼ਬਦ (ਉਪਦੇਸ਼) ਦੁਆਰਾ। ਸਿਮਰਨਿ= ਸਿਮਰਨ ਰਾਹੀਂ। ਪ੍ਰਸਾਦਿ= ਫਜਲ (ਕਿਰਪਾ) ਨਾਲ।

**ਅਪਾਦਾਨ ਕਾਰਕ**- ਮਨਿ, ਤਨਿ, ਦਿਲਿ ਆਦਿ।

**ਪਦ ਅਰਥ**:-**ਮਨਿ=** ਮਨ ਤੋਂ/ਵਿੱਚੋਂ। ਤਨਿ= ਤਨ ਤੋਂ/ਵਿਚੋਂ। ਦਿਲਿ= ਦਿਲ ਤੋਂ/ ਵਿਚੋਂ, ਦਿਲੋਂ।

**ਅਧਿਕਰਣ ਕਾਰਕ** - ਘਰਿ, ਚਿਤਿ, ਮੁਖਿ, ਮੰਦਰਿ ਆਦਿ।

**ਪਦ ਅਰਥ**:- **ਘਰਿ=** ਘਰ ਵਿਚ। ਚਿਤਿ= ਚਿੱਤ ਵਿਚ। ਮੁਖਿ= ਮੁਖ ਵਿਚ। ਮੰਦਰਿ= ਮੰਦਰ(ਘਰ) ਵਿਚ।

**(ਅ) ਕਾਰਕੀ ਪਿਛੇਤਰ 'ਔਂਕੜ (ਉ)'**

ਕਰਤਾ ਕਾਰਕ (ਸਾਧਾਰਨ ਰੂਪ) ਤੇ ਕਰਮ ਕਾਰਕ ਵਿਚ ਆਉਣ ਸਮੇਂ ਮੁਕਤਾ (ਅ)-

ਅੰਤਿਕ ਸ਼ਬਦ ਨਾਲ ਕਾਰਕੀ/ਪਿਛੇਤਰ 'ਔਂਕੜ (ੁ)' ਦੀ ਵਰਤੋਂ ਹੁੰਦੀ ਹੈ।

**ਮੁਕਤਾ (ਅ)- ਅੰਤਿਕ ਸ਼ਬਦ**

ਗੁਰ, ਪ੍ਰਭ, ਮਨ, ਕਰਤਾਰ, ਪ੍ਰਭ, ਨਾਮ, ਸਬਦ, ਪ੍ਰਸਾਦ, ਮਨ, ਤਨ, ਘਰ, ਚਿਤ, ਆਦਿ।

**ਕਾਰਕੀ ਪਿਛੇਤਰ 'ਔਂਕੜ(ੁ)' ਸਹਿਤ ਮੁਕਤਾ (ਅ)- ਅੰਤਿਕ ਸ਼ਬਦ**

**ਕਰਤਾ ਕਾਰਕ (ਸਾਧਾਰਨ ਰੂਪ)** - ਗੁਰੁ, ਪ੍ਰਭੁ, ਮਨੁ, ਕਰਤਾਰੁ ਆਦਿ।

**ਕਰਮ ਕਾਰਕ** - ਪ੍ਰਭ, ਨਾਮੁ, ਸਬਦੁ, ਪ੍ਰਸਾਦੁ, ਮਨੁ, ਤਨੁ, ਘਰੁ, ਚਿਤੁ, ਆਦਿ।

**(ੲ) ਕਾਰਕੀ ਪਿਛੇਤਰ 'ਲਾਂ (ੇ)' ਸਹਿਤ**

ਕਰਤਾ ਕਾਰਕ (ਸੰਬੰਧਕੀ ਰੂਪ), ਕਰਣ, ਅਧਿਕਰਣ ਤੇ ਸੰਬੋਧਨ ਕਾਰਕ ਵਜੋਂ ਆਉਣ ਸਮੇਂ ਮੁਕਤਾ (ਅ)- ਅੰਤਿਕ ਸ਼ਬਦ ਨਾਲ ਕਾਰਕੀ-ਪਿਛੇਤਰ '**ਲਾਂ (ੇ)**' ਦੀ ਵਰਤੋਂ ਹੁੰਦੀ ਹੈ।

**ਮੁਕਤਾ (ਅ)- ਅੰਤਿਕ ਸ਼ਬਦ**

ਕਰਤਾਰ, ਸੁਲਤਾਨ. ਜਮਕਾਲ, ਹੁਕਮ, ਸਬਦ, ਨਾਮ, ਪ੍ਰਸਾਦ,

ਮਨ, ਤਨ, ਘਰ, ਕੰਠ, ਮੋਹ, ਨਾਮ, ਨਰਕ, ਦਾਤਾਰ, ਗੋਬਿੰਦ, ਮਾਧਵ ਆਦਿ।

**ਕਾਰਕੀ ਪਿਛੇਤਰ 'ਲਾਂ (ੇ)' ਸਹਿਤ ਮੁਕਤਾ (ਅ)- ਅੰਤਿਕ ਸ਼ਬਦ**

**ਕਰਤਾ ਕਾਰਕ (ਸੰਬੰਧਕੀ ਰੂਪ)** - ਕਰਤਾਰੇ, ਸੁਲਤਾਨੇ. ਜਮਕਾਲੇ।

**ਪਦ ਅਰਥ**:-**ਕਰਤਾਰੇ=** ਕਰਤਾਰ ਨੇ। ਸੁਲਤਾਨੇ= ਸੁਲਤਾਨ (ਬਾਦਸ਼ਾਹ) ਨੇ। ਜਮਕਾਲੇ= ਜਮਕਾਲ ਨੇ।

**ਕਰਣ ਕਾਰਕ** - ਹੁਕਮੇ, ਸਬਦੇ, ਨਾਮੇ, ਪਰਸਾਦੇ ਆਦਿ।

**ਪਦ ਅਰਥ**:-ਹੁਕਮ ਦੁਆਰਾ (ਅਨੁਸਾਰ)। ਸਬਦੇ= ਸ਼ਬਦ(ਉਪਦੇਸ਼) ਰਾਹੀਂ। ਨਾਮੇ= ਨਾਮ ਦੁਆਰਾ। ਪਰਸਾਦੇ= ਫਜਲ (ਬਖਸ਼ਿਸ਼)ਨਾਲ।

**ਅਧਿਕਰਣ ਕਾਰਕ** - ਮਨੇ, ਤਨੇ, ਘਰੇ, ਕੰਠੇ, ਮੋਹੇ, ਨਾਮੇ, ਨਰਕੇ, ਆਦਿ।

**ਪਦ ਅਰਥ**:- **ਮਨੇ=** ਮਨ ਵਿਚ। ਤਨੇ= ਤਨ ਵਿਚ। ਘਰੇ= ਘਰ ਵਿਚ। ਕੰਠੇ= ਕੰਠ (ਗਲ) ਵਿਚ। ਮੋਹੇ= ਮੋਹ ਵਿਚ। ਨਾਮੇ= ਨਾਮ ਵਿਚ। ਨਰਕੇ= ਨਰਕ ਵਿਚ।

**ਸੰਬੋਧਨ ਕਾਰਕ**-ਦਾਤਾਰੇ, ਗੋਬਿੰਦੇ, ਮਾਧਵੇ ਆਦਿ।

**ਪਦ ਅਰਥ**:- **ਦਾਤਾਰੇ=** ਹੇ ਦਾਤਾਰ! ਗੋਬਿੰਦੇ= ਹੇ ਸ੍ਰਿਸ਼ਟੀ ਰੱਖਿਅਕ ਪ੍ਰਭੂ! ਮਾਧਵੇ= ਹੇ ਮਾਇਆ ਦੇ ਸੁਆਮੀ ਪ੍ਰਭੂ!

(ਸ) **ਕਾਰਕੀ ਪਿਛੇਤਰ 'ਦੁਲਾਵਾਂ (ੈ)**

ਕਰਮ, ਸੰਪ੍ਰਦਾਨ, ਅਪਾਦਾਨ, ਸੰਬੰਧ ਤੇ ਅਧਿਕਰਣ ਕਾਰਕ ਵਜੋਂ ਆਉਣ ਸਮੇਂ ਮੁਕਤਾ (ਅ) ਅੰਤਿਕ ਸ਼ਬਦ ਨਾਲ ਕਾਰਕੀ-ਪਿਛੇਤਰ '**ਦੁਲਾਵਾਂ (ੈ)**' ਦੀ ਵਰਤੋਂ ਹੁੰਦੀ ਹੈ।

**ਮੁਕਤਾ (ਅ)- ਅੰਤਿਕ ਸ਼ਬਦ**

ਕੰਤ, ਪੁਰਖ, ਹੁਕਮ, ਖਸਮ, ਹੁਕਮ, ਨਾਨਕ, ਤਨ, ਪ੍ਰੀਤਮ,

ਨਾਰਦ, ਬਿਆਸ, ਮਨ, ਮੁਖ, ਕਾਲ, ਨਰਾਇਣ, ਕੂੜ, ਸਾਹਿਬ, ਬਿਰਖ, ਸੁਖ।

**ਕਾਰਕੀ ਪਿਛੇਤਰ 'ਦੁਲਾਵਾਂ (ੈ) ਸਹਿਤ ਮੁਕਤਾ (ਅ)- ਅੰਤਿਕ ਸ਼ਬਦ**

**ਕਰਮ ਕਾਰਕ**- ਕੰਤੈ, ਪੁਰਖੈ, ਹੁਕਮੈ, ਖਸਮੈ

**ਪਦ ਅਰਥ:- ਕੰਤੈ=** ਪਤੀ । ਪੁਰਖੈ= ਪੁਰਖ (ਸਰਬ ਵਿਆਪਕ ਪ੍ਰਭੂ) ਨੂੰ। ਹੁਕਮੈ= ਹੁਕਮ ਨੂੰ। ਖਸਮੈ= ਮਾਲਕ ਪ੍ਰਭੂ ਨੂੰ।

**ਸੰਪ੍ਰਦਾਨ ਕਾਰਕ**- ਖਸਮੈ, ਨਾਨਕੈ, ਕੰਤੈ, ਤਨੈ, ਸਜਣੈ, ਪ੍ਰੀਤਮੈ।

**ਪਦ ਅਰਥ:- ਖਸਮੈ=** ਮਾਲਕ ਪ੍ਰਭੂ । ਨਾਨਕੈ= ਨਾਨਕ । ਕੰਤੈ= ਪਤੀ ਨੂੰ। ਤਨੈ= ਤਨ (ਪੁੱਤਰ) । ਸਜਣੈ= ਸੱਜਣ ਨੂੰ। ਪ੍ਰੀਤਮੈ= ਪ੍ਰੀਤਮ ਪ੍ਰਭੂ ਨੂੰ।

**ਅਪਾਦਾਨ ਕਾਰਕ**- ਨਾਰਦੈ, ਬਿਆਸੈ, ਮਨੈ ਤੇ, ਮੁਖੈ ਤੇ

**ਪਦ ਅਰਥ:- ਨਾਰਦੈ=** ਨਾਰਦ (ਰਿਸ਼ੀ) ਪਾਸੋਂ। ਬਿਆਸੈ= (ਬੇਦ) ਬਿਆਸ ਪਾਸੋਂ। ਮਨੈ= ਮਨ ਤੋਂ, ਮਨੋਂ। ਮੁਖੈ= ਮੁਖ ਤੋਂ, ਮੂੰਹੋਂ।

**ਸੰਬੰਧ ਕਾਰਕ**- ਕਾਲੈ, ਨਰਾਇਣੈ, ਕੰਤੈ, ਕੂੜੈ, ਸਾਹਿਬੈ

**ਪਦ ਅਰਥ:- ਕਾਲੈ=** ਕਾਲ ਦਾ। ਨਰਾਇਣੈ= ਨਾਰਾਇਣ ਪ੍ਰਭੂ ਦਾ। ਕੰਤੈ= ਪਤੀ ਦਾ। **ਕੂੜੈ**= ਕੂੜ (ਝੂਠ) ਦਾ। **ਸਾਹਿਬੈ**= ਸਾਹਿਬ (ਮਾਲਕ) ਪ੍ਰਭੂ ਦੀਆਂ।

**ਅਧਿਕਰਣ ਕਾਰਕ**:- ਮੁਕਤਾ (ਅ)- ਅੰਤਿਕ ਸਬਦ ਅਧਿਕਰਣ ਕਾਰਕ ਵਿਚ ਆਉਣ ਸਮੇਂ ਇਸ ਨਾਲ ਇਸ ਕਾਰਕ ਦਾ ਪਿਛੇਤਰ ਲਾਂ (ੇ) ਵਰਤਿਆ ਜਾਂਦਾ ਹੈ, ਪ੍ਰੰਭੂ ਅਗਰ ਇਸ ਕਾਰਕ ਦਾ ਕੋਈ **ਸੰਬੰਧਕੀ ਪਦ** (ਮਾਹਿ, ਮਹਿ, ਵਿਚਿ, ਅੰਦਰਿ, ਭੀਤਰਿ, ਹੇਠਿ ਆਦਿ) ਵੀ ਇਸ ਮੁਕਤਾ (ਅ) ਅੰਤਿਕ ਸ਼ਬਦ ਨਾਲ ਆ ਜਾਵੇ ਤਾਂ ਇਸ ਨਾਲ ਕਾਰਕੀ ਪਿਛੇਤਰ '**ਲਾ (ੇ)**' ਦੀ ਥਾਂ **ਦੁਲਾਵਾਂ (ੈ)** ਕਾਰਕੀ ਪਿਛੇਤਰ ਵਰਤਿਆ ਜਾਂਦਾ ਹੈ। ਜਿਵੇਂ:-

ਮਨੈ ਮਾਹਿ, ਹੁਕਮੈ ਅੰਦਰਿ, ਬਿਰਖੈ ਹੇਠਿ, ਸੁਖੈ ਅੰਦਰਿ

**ਪਦ ਅਰਥ:- ਮਨੈ ਮਾਹਿ=** ਮਨ ਵਿਚ। ਹੁਕਮੈ ਅੰਦਰਿ= ਹੁਕਮ ਵਿਚ। ਬਿਰਖੈ

ਹੇਠਿ= ਰੁੱਖ ਹੇਠ। ਸੁਖੈ ਅੰਦਰਿ= ਸੁਖ ਵਿਚ।

**(ਹ) ਕਾਰਕੀ ਪਿਛੇਤਰ 'ਹਿ'**

ਕੇਵਲ ਸੰਬੋਧਨ ਕਾਰਕ ਨੂੰ ਛੱਡ ਕੇ ਬਾਕੀ ਸਾਰੇ ਸੱਤਾਂ ਹੀ ਕਾਰਕਾਂ (ਕਰਤਾ ਕਾਰਕ-ਸੰਬੰਧਕੀ ਰੂਪ, ਕਰਮ, ਕਰਣ, ਸੰਪ੍ਰਦਾਨ, ਅਪਾਦਾਨ, ਸੰਬੰਧ ਤੇ ਅਧਿਕਰਣ ਕਾਰਕ) ਵਿਚ ਆਉਣ ਸਮੇਂ ਮੁਕਤਾ (ਅ) ਅੰਤਿਕ ਸ਼ਬਦ ਨਾਲ ਕਾਰਕੀ-ਪਿਛੇਤਰ '**ਹਿ**' ਦੀ ਵਰਤੋਂ ਹੁੰਦੀ ਹੈ।

**ਮੁਕਤਾ (ਅ)- ਅੰਤਿਕ ਸ਼ਬਦ**

ਪਿਰ, ਜਮ, ਗੁਰ, ਕਾਲ, ਮਨ, ਤਨ, ਰਾਮ, ਰਸ, ਮੂਸਲ, ਕਪਟ, ਦੂਧ, ਸੂਮ ਧਨ, ਮੂੰਡ, ਗਲ, ਘਰ, ਜਲ।

**ਕਾਰਕੀ ਪਿਛੇਤਰ 'ਹਿ' ਸਹਿਤ ਮੁਕਤਾ (ਅ)- ਅੰਤਿਕ ਸ਼ਬਦ**

**ਕਰਤਾ ਕਾਰਕ ਸੰਬੰਧਕੀ ਰੂਪ**- ਪਿਰਹਿ, ਜਮਹਿ, ਗੁਰਹਿ, ਕਾਲਹਿ।

**ਪਦ ਅਰਥ**:-(ਪ੍ਰਭੂ) ਪਤੀ ਨੇ। ਜਮਹਿ= ਜਮ (ਮੌਤ ਦੇ ਫਰਿਸ਼ਤੇ) ਨੇ। ਗੁਰਹਿ= ਗੁਰੂ ਨੇ। ਕਾਲਹਿ= ਕਾਲ ਨੇ।

**ਕਰਮ ਕਾਰਕ**- ਮਨਹਿ, ਤਨਹਿ, ਰਾਮਹਿ, ਰਸਹਿ।

**ਪਦ ਅਰਥ**:- **ਮਨਹਿ=** ਮਨ ਨੂੰ। ਤਨਹਿ= ਸਰੀਰ ਨੂੰ। ਰਾਮਹਿ= ਸਰਬ ਵਿਆਪਕ ਪ੍ਰਭੂ ਨੂੰ। ਰਸਹਿ= ਸੁਆਦ ਨੂੰ।

**ਕਰਣ ਕਾਰਕ**-ਮੂਸਲਹਿ, ਕਪਟਹਿ, ਦੂਧਹਿ।

**ਪਦ ਅਰਥ**:- **ਮੂਸਲਹਿ=** ਮੂਹਲੀ ਨਾਲ। ਕਪਟਹਿ= ਧੋਖੇ ਨਾਲ। ਦੂਧਹਿ= ਦੁਧ ਨਾਲ।

**ਸੰਪ੍ਰਦਾਨ ਕਾਰਕ**-ਸੂਮਹਿ, ਧਨਹਿ, ਗੁਰਹਿ।

**ਪਦ ਅਰਥ**: **ਸੂਮਹਿ=** ਸੂਮ (ਕੰਜੂਸ) । ਧਨਹਿ= ਧਨ (ਬਚਾਉਣ) ਖਾਤਿਰ। ਗੁਰਹਿ= ਗੁਰੂ ਨੂੰ।

**ਅਪਾਦਾਨ ਕਾਰਕ**- ਮਨਹਿ, ਪਿਰਹਿ।

**ਪਦ ਅਰਥ**:- **ਮਨਹਿ=** ਮਨ ਤੋਂ। ਪਿਰਹਿ (ਪ੍ਰਭੂ) ਪਤੀ ਤੋਂ।

**ਸੰਬੰਧ ਕਾਰਕ**- ਪਿਰਹਿ, ਮਨਹਿ, ਜਮਹਿ, ਗੁਰਹਿ, ਰਾਮਹਿ।

**ਪਦ ਅਰਥ**:- **ਪਿਰਹਿ** (ਪ੍ਰਭੂ) ਪਤੀ ਦਾ। ਮਨਹਿ= ਮਨ ਦਾ।ਜਮਹਿ= ਜਮ ਦਾ। ਗੁਰਹਿ= ਗੁਰੂ ਦਾ। ਰਾਮਹਿ= ਸਰਬ ਵਿਆਪਕ ਪ੍ਰਭੂ ਦਾ।

**ਅਧਿਕਰਣ ਕਾਰਕ**- ਮੂੰਡਹਿ, ਗਲਹਿ, ਘਰਹਿ, ਮਨਹਿ, ਜਲਹਿ।

**ਪਦ ਅਰਥ:- ਮੂੰਡਹਿ=** ਸਿਰ ਉੱਤੇ। ਗਲਹਿ= ਗਲ ਵਿਚ। ਘਰਹਿ= ਘਰ ਵਿਚ। ਮਨਹਿ= ਮਨ ਵਿਚ। ਜਲਹਿ= ਜਲ ਵਿਚ।

**੨. ਕੰਨਾ (ਆ)- ਅੰਤਿਕ ਸ਼ਬਦ**

ਕੰਨਾ (ਆ)-ਅੰਤਿਕ ਸ਼ਬਦ (ਨਾਂਵ/ਪੜਨਾਂਵ/ਵਿਸ਼ੇਸ਼ਣ ਇਕ ਵਚਨ) ਵੱਖ-ਵੱਖ ਕਾਰਕਾਂ ਵਿਚ ਮੂਲ ਰੂਪ ਵਿਚ ਆਉਣ ਤੋਂ ਇਲਾਵਾ 'ਔਂਕੜ (ੁ)/ਉ', 'ਲਾਂ (ੇ)', 'ਦੁਲਾਵਾਂ (ੈ)' ਤੇ 'ਹਿ' ਆਦਿ ਕਾਰਕੀ ਪਿਛੇਤਰਾਂ ਸਹਿਤ ਆਉਂਦਾ ਹੈ।

**(ੳ) ਕਾਰਕੀ ਪਿਛੇਤਰ 'ਔਂਕੜ (ੁ)'**

ਕਰਮ ਕਾਰਕ ਤੇ ਅਪਾਦਾਨ ਕਾਰਕ ਵਿਚ ਆਉਣ ਸਮੇਂ ਕੰਨਾ (ਆ)-ਅੰਤਿਕ ਸ਼ਬਦ ਨਾਲ ਕਾਰਕੀ ਪਿਛੇਤਰ '**ਉ/ਔਂਕੜ (ੁ)**' ਦੀ ਵਰਤੋਂ ਹੁੰਦੀ ਹੈ ਭਾਵ ਇਸ ਦੇ ਅੰਤਲੇ ਕੰਨੇ ਦੀ ਥਾਂ **ਔਂਕੜ (ੁ)**' ਦੀ ਵਰਤੋਂ ਕੀਤੀ ਜਾਂਦੀ ਹੈ।

**ਕਾਰਕੀ ਪਿਛੇਤਰ ਔਂਕੜ (ੁ)' ਸਹਿਤ ਕੰਨਾ (ਆ)- ਅੰਤਿਕ ਸ਼ਬਦ**

**ਕਰਮ ਕਾਰਕ**- ਪਰਚਾ ਤੋਂ ਪਰਚਉ, ਝਗਰਾ ਤੋਂ ਝਗਰਉ, ਉਜਾਰਾ ਤੋਂ ਉਜਾਰਉ, ਗਦਹਾ ਤੋਂ ਗਦਹੁ, ਦੂਲਹਾ ਤੋਂ ਦੂਲਹੁ।

**ਅਪਾਦਾਨ ਕਾਰਕ**- ਲੋਹਾ ਤੋਂ ਲੋਹਉ।

**ਪਦ ਅਰਥ:- ਲੋਹਉ=** ਲੋਹੇ ਤੋਂ

**(ਅ) ਕਾਰਕੀ ਪਿਛੇਤਰ 'ਲਾਂ (ੇ)'**

ਕਰਮ ਕਾਰਕ, ਸੰਪ੍ਰਦਾਨ, ਅਪਾਦਾਨ, ਸੰਬੰਧ ਤੇ ਸੰਬੋਧਨ ਕਾਰਕ ਵਿਚ ਆਉਣ ਸਮੇਂ ਕੰਨਾ (ਆ) ਅੰਤਿਕ ਸ਼ਬਦ ਦੇ ਅੰਤਲੇ ਕੰਨੇ ਦੀ ਥਾਂ ਕਾਰਕੀ-ਪਿਛੇਤਰ '**ਲਾਂ (ੇ)**' ਦੀ ਵਰਤੋਂ ਹੁੰਦੀ ਹੈ।

**ਕੰਨਾ (ਆ)- ਅੰਤਿਕ ਸ਼ਬਦ**

ਕਰਤਾ, ਗੜ੍ਹਣਹਾਰਾ, ਭਾਣਾ, ਸਾਚਾ, ਖੋਟਾ, ਬਛਰਾ, ਸੂਚਾ, ਨਿਥਾਵਾ,

ਦਾਤਾ, ਹਿਰਦਾ, ਅਬਾ, ਬਾਬੀਹਾ, ਜੀਅਰਾ, ਅੰਧਾ, ਪਾਂਡਾ, ਬਾਵਰਾ, ਬੰਦਾ।

**ਕਾਰਕੀ ਪਿਛੇਤਰ ਲਾਂ (ੇ) ਸਹਿਤ ਕੰਨਾ (ਆ)- ਅੰਤਿਕ ਸ਼ਬਦ**

**ਕਰਮ ਕਾਰਕ**- ਕਰਤਾ ਤੋਂ ਕਰਤੇ, ਗੜ੍ਹਣਹਾਰਾ ਤੋਂ ਗੜ੍ਹਣਹਾਰੇ।

**ਪਦ ਅਰਥ:- ਗੜਣਹਾਰੇ=** ਮੂਰਤੀ ਘੜਣ ਵਾਲੇ ਨੂੰ।

**ਸੰਬੰਧਕੀ ਪਦ ('ਨੋ' ਅਤੇ 'ਕਉ') ਸਹਿਤ**

ਭਾਣੇ ਨੋ, ਸਾਚੇ ਕਉ, ਖੋਟੇ ਕਉ

**ਪਦ ਅਰਥ**:- ਭਾਣੇ ਨੋ= ਭਾਣੇ ਨੂੰ। ਸਾਚੇ ਕਉ= ਸਾਚ। ਸੱਚੇ ਨੂੰ। ਖੋਟੇ ਕਉ= ਖੋਟੇ ਨੂੰ।

**ਸੰਪ੍ਰਦਾਨ ਕਾਰਕ**- ਕਰਤੇ, ਬਛਰੇ, ਸਾਚੇ, ਸੂਚੇ, ਨਿਥਾਵੇ।

**ਪਦ ਅਰਥ**:- **ਕਰਤੇ=** ਕਰਤੇ ਨੂੰ। ਬਛਰੇ= ਵੱਛੇ ਨੂੰ। ਸਾਚੇ= ਸੱਚੇ । ਸੁਚੇ= ਸੁੱਚੇ ਨੂੰ। ਨਿਥਾਵੇ (ਬੇਆਸਰੇ )।

**ਅਪਾਦਾਨ ਕਾਰਕ**- ਦਾਤੇ, ਹਿਰਦੇ।

**ਪਦ ਅਰਥ**:-**ਦਾਤੇ =** ਦਾਤੇ ਤੋਂ ਹਿਰਦੇ= ਹਿਰਦੇ ਤੋਂ। ਦਿਲ ਤੋਂ, ਦਿਲੋਂ। ਦਿਲ ਤੋਂ, ਦਿਲੋਂ।

**ਸੰਬੰਧਕੀ ਪਦ ('ਥਾਵਹੁ') ਸਹਿਤ**

**ਪਦ ਅਰਥ** :- ਅਬੇ ਥਾਵਹੁ= ਅੱਬਾ (ਪਿਤਾ) ਨਾਲੋਂ, ਪਿਤਾ ਤੋਂ।

**ਸੰਬੰਧ ਕਾਰਕ**-ਕਰਤੇ, ਦਾਤੇ, ਬਾਬੀਹੇ।

**ਪਦ ਅਰਥ**:- ਕਰਤੇ= ਕਰਤੇ ਦੇ ਦਾਤੇ= ਦਾਤੇ ਦਾ ਬਾਬੀਹੇ= ਬਾਬੀਹੇ ਦੀ।

**ਸੰਬੋਧਨ ਕਾਰਕ**- ਦਾਤੇ, ਕਰਤੇ, ਜੀਅਰੇ, ਅੰਧੇ, ਪਾਂਡੇ, ਬਾਵਰੇ, ਬੰਦੇ ।

**ਪਦ ਅਰਥ**:- ਦਾਤੇ= ਹੇ ਦਾਤੇ। ਕਰਤੇ= ਹੇ ਕਰਤੇ। ਜੀਅਰੇ= ਹੇ ਜੀਵ। ਅੰਧੇ= ਹੇ ਅੰਨ੍ਹੇ (ਅਗਿਆਨੀ) ਜੀਵ। ਪਾਂਡੇ= ਹੇ ਪੰਡਿਤ। ਬਾਵਰੇ= ਹੇ ਕਮਲੇ ਜੀਵ। ਬੰਦੇ= ਹੇ ਬੰਦੇ।

**(ੲ) ਕਾਰਕੀ ਪਿਛੇਤਰ 'ਦੁਲਾਵਾਂ (ੈ)'**

ਕਰਤਾ, ਕਰਣ ਤੇ ਅਧਿਕਰਣ ਕਾਰਕ ਵਿਚ ਆਉਣ ਸਮੇਂ ਕੰਨਾ (ਆ)- ਅੰਤਿਕ ਸ਼ਬਦ ਦੇ ਅੰਤਲੇ ਕੰਨੇ ਦੀ ਥਾਂ ਕਾਰਕੀ ਪਿਛੇਤਰ '**ਦੁਲਾਵਾਂ (ੈ)**' ਦੀ ਵਰਤੋਂ ਹੁੰਦੀ ਹੈ।

**ਕੰਨਾ (ਆ)- ਅੰਤਿਕ ਸ਼ਬਦ**

ਲਾਲਾ, ਧੰਨਾ, ਬ੍ਰਹਮਾ, ਕਰਤਾ, ਦਾਤਾ, ਭਾਣਾ, ਸਹਸਾ, ਸੋਹਿਲਾ,

ਧੰਧਾ, ਮਾਥਾ, ਹੀਆ, ਅੰਧਿਆਰਾ, ਅੰਧੇਰਾ, ਹਿਰਦਾ।

**ਕਾਰਕੀ ਪਿਛੇਤਰ 'ਦੁਲਾਵਾਂ (ੈ)' ਸਹਿਤ ਕੰਨਾ (ਆ)- ਅੰਤਿਕ ਸ਼ਬਦ**

**ਕਰਤਾ ਕਾਰਕ ਸੰਬੰਧਕੀ ਰੂਪ**-ਲਾਲੈ, ਧੰਨੈ, ਬ੍ਰਹਮੈ, ਕਰਤੈ, ਦਾਤੈ।

**ਪਦ ਅਰਥ**:- **ਲਾਲੈ=** ਲਾਲੇ (ਸੇਵਕ) ਨੇ। ਧੰਨੈ= ਧੰਨੇ ਨੇ। ਬ੍ਰਹਮੈ= ਬ੍ਰਹਮੇ ਨੇ। ਕਰਤੈ= ਕਰਤੇ ਨੇ। ਦਾਤੈ= ਦਾਤੇ ਨੇ।

**ਕਰਣ ਕਾਰਕ**-ਭਾਣੈ, ਸਹਸੈ, ਸੋਹਿਲੈ।

**ਪਦ ਅਰਥ**:- **ਭਾਣੈ=** ਭਾਣੇ ਦੁਆਰਾ। ਸਹਸੈ= ਸੰਸੇ ਕਰ ਕੇ। ਸੋਹਿਲੈ= ਸੋਹਿਲੇ ਦੁਆਰਾ।

**ਅਧਿਕਰਣ ਕਾਰਕ**-ਧੰਧੈ, ਮਾਥੈ, ਹੀਐ, ਅੰਧਿਆਰੈ, ਅੰਧੇਰੈ, ਹਿਰਦੈ।

**ਪਦ ਅਰਥ- ਧੰਧੈ=** (ਮੋਹ ਮਾਇਆ ਦੇ) ਧੰਧੇ ਵਿਚ। ਮਾਥੈ= ਮੱਥੇ ਉੱਤੇ। ਹੀਐ= ਹਿਰਦੇ ਵਿਚ। ਅੰਧਿਆਰੈ।ਅੰਧੇਰੈ= ਹਨੇਰੇ ਵਿਚ। ਹਿਰਦੈ=ਹਿਰਦੇ ਵਿਚ।

**(ਸ) ਕਾਰਕੀ ਪਿਛੇਤਰ 'ਹਿ'**

ਸੰਪ੍ਰਦਾਨ ਕਾਰਕ ਵਿਚ ਆਉਣ ਸਮੇਂ ਕੰਨਾ (ਆ) ਅੰਤਿਕ ਸ਼ਬਦ ਦੇ ਅੰਤਲੇ ਕੰਨੇ ਦੀ ਥਾਂ ਕਾਰਕੀ-ਪਿਛੇਤਰ '**ਹਿ**' ਦੀ ਵਰਤੋਂ ਹੁੰਦੀ ਹੈ।

**ਕਾਰਕੀ ਪਿਛੇਤਰ 'ਹਿ' ਸਹਿਤ ਕੰਨਾ (ਆ)- ਅੰਤਿਕ ਸ਼ਬਦ**

**ਸੰਪ੍ਰਦਾਨ ਕਾਰਕ**- ਬਿਟਵਾ ਤੋਂ ਬਿਟਵਹਿ।

**ਪਦ ਅਰਥ**:- **ਬਿਟਵਹਿ=** ਅੰਞਾਣ ਬੇਟੇ/ ਬਾਲਕ ਨੂੰ, ਅੰਞਾਣ ਮਨ ਨੂੰ।

**ਅਧਿਕਰਣ ਕਾਰਕ**- ਮਥਾ ਤੋਂ ਮਥਾਹਿ= ਮੱਥੇ ਉੱਤੇ।

ਉਪਰੋਕਤ ਦਰਸਾਈ ਤਰਤੀਬ ਤੋਂ ਕਾਰਕੀ ਪਿਛੇਤਰ '**ਲਾਂ (ੇ)**' ਤੇ **ਦੁਲਾਵਾਂ (ੈ)** ਸੰਬੰਧੀ ਇਹ ਜਾਣਕਾਰੀ ਵਿਦਿਤ/ਗਿਆਤ ਹੁੰਦੀ ਹੈ ਕਿ

੧. ਕਰਤਾ,ਕਰਣ, ਅਧਿਕਰਣ ਤੇ ਸੰਬੋਧਨ ਕਾਰਕ ਵਿਚ ਆਉਣ ਸਮੇਂ 'ਮੁਕਤਾ (ਅ)'- ਅੰਤਿਕ ਸ਼ਬਦ ਨਾਲ ਕਾਰਕੀ-ਪਿਛੇਤਰ '**ਲਾਂ (ੇ)**' ਦੀ ਵਰਤੋਂ ਹੁੰਦੀ ਹੈ। ਕਰਮ, ਸੰਪ੍ਰਦਾਨ,ਅਪਾਦਾਨ ਤੇ ਸੰਬੰਧ ਕਾਰਕ ਵਿਚ ਆਉਣ ਸਮੇਂ 'ਮੁਕਤਾ (ਅ)'-ਅੰਤਿਕ ਸ਼ਬਦ ਨਾਲ ਕਾਰਕੀ- ਪਿਛੇਤਰ '**ਦੁਲਾਵਾਂ (ੈ)**' ਦੀ ਵਰਤੋਂ ਹੁੰਦੀ ਹੈ।

**ਨੋਟ**:-

ਅਧਿਕਰਣ ਕਾਰਕ ਦਾ ਇਕ ਵਚਨੀ ਕਾਰਕੀ ਪਿਛੇਤਰ **ਲਾਂ (ੇ)** ਹੈ ਪ੍ਰੰਤੂ ਜੇ ਇਸ ਕਾਰਕ ਦਾ ਕੋਈ ਸੰਬੰਧਕੀ ਪਦ ('ਮਾਹਿ', 'ਵਿਚਿ', 'ਮਹਿ', 'ਅੰਦਰਿ', 'ਹੇਠਿ') ਵੀ ਨਾਲ ਹੋਵੇ ਤਾਂ ਮੁਕਤਾ (ਅ)-ਅੰਤਿਕ ਪੁਲਿੰਗ ਨਾਂਵ ਨਾਲ ਕਾਰਕੀ ਪਿਛੇਤਰ **ਦੁਲਾਵਾਂ (ੈ)** ਦੀ ਹੀ ਵਰਤੋਂ ਹੁੰਦੀ ਹੈ। ਜਿਵੇਂ:- ਮਨੈ ਮਾਹਿ, ਵਿਚਿ ਸੰਘੈ, ਮਨੈ ਮਹਿ, ਹੁਕਮੈ ਅੰਦਰਿ, ਸੁਖੈ ਅੰਦਰਿ, ਬਿਰਖੈ ਹੇਠਿ ਆਦਿ।

੨. ਕਰਤਾ,ਕਰਣ ਤੇ ਅਧਿਕਰਣ ਕਾਰਕ ਵਿਚ ਆਉਣ ਸਮੇਂ 'ਕੰਨਾ (ਆ)'- ਅੰਤਿਕ ਸ਼ਬਦ ਕਾਰਕੀ ਪਿਛੇਤਰ '**ਦੋਲਾਵਾਂ (ੈ)**' ਸਹਿਤ ਆਉਂਦਾ ਹੈ ਭਾਵ ਇਸ ਦੇ ਅੰਤਲੇ ਕੰਨੇ (ਆ) ਦੀ ਥਾਂ ਇਸ ਨਾਲ ਕਾਰਕੀ ਪਿਛੇਤਰ '**ਦੋਲਾਵਾਂ (ੈ)**' ਲੱਗਦਾ ਹੈ।

੪. ਕਰਮ,ਸੰਪ੍ਰਦਾਨ, ਅਪਾਦਾਨ, ਸੰਬੰਧ ਤੇ ਸੰਬੋਧਨ ਕਾਰਕ ਵਿਚ ਆਉਣ ਸਮੇਂ 'ਕੰਨਾ

(ਆ)'- ਅੰਤਿਕ ਸ਼ਬਦ ਕਾਰਕੀ ਪਿਛੇਤਰ **ਲਾਂ (ੇ)** ਸਹਿਤ ਆਉਂਦਾ ਹੈ ਭਾਵ ਇਸ ਦੇ ਅੰਤਲੇ ਕੰਨੇ (ਆ) ਦੀ ਥਾਂ ਕਾਰਕੀ ਪਿਛੇਤਰ **ਲਾਂ (ੇ)** ਲੱਗਦਾ ਹੈ।

ਨੋਟ:-

ਅਧਿਕਰਣ ਕਾਰਕ ਦਾ ਇਕ ਵਚਨੀ ਕਾਰਕੀ ਪਿਛੇਤਰ **ਦੁਲਾਵਾਂ (ੈ)** ਹੈ ਪ੍ਰੰਤੂ ਇਸ ਕਾਰਕ ਦਾ ਕੋਈ ਸੰਬੰਧਕੀ ਪਦ ('ਮਹਿ', 'ਊਪਰਿ', 'ਵਿਚਿ' ਆਦਿ) ਨਾਲ ਆਉਣ ਸਮੇਂ ਕੰਨਾ (ਆ)- ਅੰਤਿਕ ਪੁਲਿੰਗ ਨਾਂਵ ਨਾਲ ਕਾਰਕੀ ਪਿਛੇਤਰ **ਲਾਂ (ੇ)** ਦੀ ਹੀ ਵਰਤੋਂ ਹੁੰਦੀ ਹੈ। ਜਿਵੇਂ:-

ਅੰਧਿਆਰੇ ਮਹਿ, ਸਾਹੇ ਊਪਰਿ ,ਤੇਰੇ ਭਾਣੇ ਵਿਚਿ ਆਦਿ ।

**ਗੁਰਬਾਣੀ ਪ੍ਰਮਾਣ** :-

੧. **ਕਰਤਾ ਕਾਰਕ**

**ਗੁਰ ਪੂਰਾ ਤੋਂ ਗੁਰਿ ਪੂਰੈ**

**ਗੁਰਿ ਪੂਰੈ** ਕਿਰਪਾ ਧਾਰੀ ॥

**ਪ੍ਰਭ ਤੋਂ ਪ੍ਰਭਿ** **ਪ੍ਰਭਿ** ਪੂਰੀ ਲੋਚ ਹਮਾਰੀ ॥ (ਪੰਨਾ ੬੨੧)

ਇਨ੍ਹਾ ਤੁਕਾਂ ਵਿਚ ਗੂੜ੍ਹੇ ਕੀਤੇ ਗਏ ਸ਼ਬਦ '**ਗੁਰਿ**' ਤੇ '**ਪ੍ਰਭਿ**' ਮੂਲਿਕ ਰੂਪ ਵਿਚ ਮੁਕਤਾ (ਅ)-ਅੰਤਿਕ, ਪੁਲਿੰਗ, ਇੱਕ ਵਚਨ ਨਾਂਵ (ਗੁਰ ਤੇ ਪ੍ਰਭ) ਹਨ ਜਿਸ ਕਰਕੇ ਇਹ ਦੋਵੇਂ ਉਪਰੋਕਤ ਦਰਸਾਈ ਨਿਯਮਾਵਲੀ ਦੀ ਤਰਤੀਬ ਅਨੁਸਾਰ ਕਰਤਾ ਕਾਰਕ ਦੇ ਕਾਰਕੀ-ਪਿਛੇਤਰ **ਸਿਹਾਰੀ (ਿ)** ਸਹਿਤ (ਗੁਰਿ ਤੇ ਪ੍ਰਭਿ) ਆਏ ਹਨ।ਇਨ੍ਹਾਂ ਦਾ ਕ੍ਰਮ-ਵਾਰ ਅਰਥ ਹੈ '**ਗੁਰੂ ਨੇ**' ਅਤੇ '**ਪ੍ਰਭੂ ਨੇ**'।'**ਪੂਰੈ**' ਪਦ ਮੂਲਿਕ ਰੂਪ ਵਿਚ ਕੰਨਾ (ਆ)- ਅੰਤਿਕ ਪੁਲਿੰਗ ਇਕ ਵਚਨ ਗੁਣ-ਵਾਚਕ ਵਿਸ਼ੇਸ਼ਣ (ਪੂਰਾ) ਹੈ। ਇਸ ਲਈ ਇਹ ਕਰਤਾ-ਕਾਰਕ ਦੇ ਕਾਰਕੀ ਪਿਛੇਤਰ **ਦੋਲਾਵਾਂ (ੈ)** ਸਹਿਤ (ਪੂਰੈ) ਆਇਆ ਹੈ। ਇਸ ਦਾ ਅਰਥ ਹੈ '**ਪੂਰੇ ਨੇ**'। ਇਸ ਤਰ੍ਹਾਂ **ਗੁਰਿ ਪੂਰੈ** ਦਾ ਅਰਥ ਹੈ **ਪੂਰੇ ਗੁਰੂ ਨੇ**।

**ਸ਼ਾਬਦਿਕ ਅਰਥ** :-

(ਹੇ ਸੰਤ ਜਨੋ! ਜਦੋਂ ਤੋਂ ਸਾਡੇ ਉੱਪਰ) ਪੂਰੇ ਗੁਰੂ ਨੇ ਮਿਹਰ ਕੀਤੀ ਹੈ, ਪ੍ਰਭੂ ਨੇ ਸਾਡੀ (ਨਾਮ ਸਿਮਰਨ ਦੀ) ਤਾਂਘ ਪੂਰੀ ਕਰ ਦਿੱਤੀ ਹੈ।

**ਬਲਵੰਡ/ਸਤਾ/ਡੂਮ ਤੋਂ ਬਲਵੰਡਿ/ਸਤੈ/ਡੂਮਿ**

੨. ਰਾਮਕਲੀ ਕੀ ਵਾਰ ਰਾਇ **ਬਲਵੰਡਿ** ਤਥਾ **ਸਤੈ ਡੂਮਿ** ਆਖੀ ॥ (੯੬੪)

'**ਬਲਵੰਡਿ**' ਸ਼ਬਦ ਮੂਲਿਕ ਰੂਪ ਵਿਚ ਮੁਕਤਾ(ਅ)-ਅੰਤਿਕ, ਪੁਲਿੰਗ, ਇੱਕ ਵਚਨ ਨਾਂਵ ਹੈ। ਇਸ ਲਈ ਇਹ ਕਰਤਾ ਕਾਰਕ ਦੇ ਕਾਰਕੀ- ਪਿਛੇਤਰ '**ਸਿਹਾਰੀ (ਿ)**' ਸਹਿਤ

ਆਇਆ ਹੈ ਜਿਸ ਦਾ ਅਰਥ ਹੈ '**ਬਲਵੰਡ ਨੇ**'।

'**ਸਤੈ**' ਪਦ ਮੂਲਿਕ ਰੂਪ ਵਿਚ ਕੰਨਾ (ਆ)- ਅੰਤਿਕ ਪੁਲਿੰਗ ਇਕ ਵਚਨ ਨਾਂਵ (ਸਤਾ) ਹੈ ਅਤੇ ਇਸ ਦਾ ਵਿਸ਼ੇਸ਼ਣ '**ਡੂਮਿ**' ਮੁਕਤਾ (ਅ)-ਅੰਤਿਕ, ਪੁਲਿੰਗ, ਇੱਕ ਵਚਨ ਨਾਂਵ (**ਡੂਮ**) ਹੈ। ਇਸ ਲਈ 'ਸਤਾ' ਪਦ ਕਰਤਾ ਕਾਰਕ ਦੇ ਕਾਰਕੀ- ਪਿਛੇਤਰ '**ਦੁਲਾਵਾਂ (ੈ)**' ਸਹਿਤ (ਸਤੈ) ਅਤੇ ਡੂਮ ਪਦ ਸਿਹਾਰੀ (ਿ) ਸਹਿਤ (**ਡੂਮਿ**) ਆਇਆ ਹੈ। ਇਨ੍ਹਾ ਦਾ ਕ੍ਰਮ-ਵਾਰ ਅਰਥ ਹੈ **ਸੱਤੇ ਨੇ** ਤੇ **ਡੂਮ ਨੇ** ।

**ਸ਼ਾਬਦਿਕ ਅਰਥ :**

ਰਾਮਕਲੀ ਰਾਗਣੀ ਦੀ ਉਹ ਵਾਰ' ਜੋ **ਰਾਇ ਬਲਵੰਡ** ਤੇ **ਸੱਤੇ ਡੂਮ** ਨੇ ਉਚਾਰਨ ਕੀਤੀ।

**੨. ਕਰਮ ਕਾਰਕ**

**ਹੁਕਮ ਤੋਂ ਹੁਕਮੈ- ਹੁਕਮੈ** ਬੂਝੈ ਚਉਪੜਿ ਖੇਲੈ ਮਨੁ ਜਿਣਿ ਢਾਲੇ ਪਾਸਾ॥ (੭੯੩)

'**ਹੁਕਮੈ**' ਸ਼ਬਦ ਮੂਲਿਕ ਰੂਪ ਵਿਚ ਮੁਕਤਾ(ਅ)-ਅੰਤਿਕ, ਪੁਲਿੰਗ, ਇੱਕ ਵਚਨ ਨਾਂਵ (ਹੁਕਮ) ਹੈ ।ਇਸ ਲਈ ਇਹ ਕਰਮ ਕਾਰਕ ਦੇ ਕਾਰਕੀ-ਪਿਛੇਤਰ **ਦੁਲਾਵਾਂ (ੈ)** ਸਹਿਤ (ਹੁਕਮੈ) ਆਇਆ ਹੈ ਜਿਸ ਦਾ ਅਰਥ ਹੈ '**ਹੁਕਮ ਨੂੰ**'।

੩. ਕਰਣ ਕਾਰਕ

**ਪੂਰਾ ਗੁਰ ਤੋਂ ਪੂਰੈ ਗੁਰਿ** ਜਹ ਦੇਖਾ ਤੂ ਸਭਨੀ ਥਾਈ॥

**ਪੂਰੈ ਗੁਰਿ** ਸਭ ਸੋਝੀ ਪਾਈ॥( ਪੰਨਾ ੧੦੫੨)

**ਗੁਰ ਪੂਰਾ ਤੋਂ ਗੁਰਿ ਪੂਰੈ** **ਗੁਰਿ ਪੂਰੈ** ਵਜੀ ਵਾਧਾਈ

ਨਾਨਕ ਜਿਤਾ ਬਿਖਾੜਾ ਜੀਉ॥ (ਪੰਨਾ ੧੦੩)

'**ਪੂਰੈ**' ਪਦ ਮੂਲਿਕ ਰੂਪ ਵਿਚ ਕੰਨਾ (ਆ)-ਅੰਤਿਕ ਪੁਲਿੰਗ ਇਕ ਵਚਨ ਵਿਸ਼ੇਸ਼ਣ (ਪੂਰਾ) ਹੈ ਜੋ ਕਰਣ ਕਾਰਕ ਦੇ ਕਾਰਕੀ-ਪਿਛੇਤਰ '**ਦੁਲਾਵਾਂ (ੈ)**' ਸਹਿਤ (ਪੂਰੈ) ਆਇਆ ਹੈ।ਇਸ ਦਾ ਅਰਥ ਹੈ '**ਪੂਰੇ ਦੁਆਰਾ**'। '**ਗੁਰਿ**' ਪਦ ਮੂਲਿਕ ਰੂਪ ਵਿਚ ਮੁਕਤਾ(ਅ)-ਅੰਤਿਕ, ਪੁਲਿੰਗ, ਇੱਕ ਵਚਨ ਨਾਂਵ (ਗੁਰ) ਹੈ ਜੋ ਕਰਣ ਕਾਰਕ ਦੇ ਕਾਰਕੀ- ਪਿਛੇਤਰ **ਸਿਹਾਰੀ (ਿ)** ਸਹਿਤ (ਗੁਰਿ) ਆਇਆ ਹੈ। ਇਸ ਦਾ ਅਰਥ ਹੈ '**ਗੁਰੂ ਦੁਆਰਾ**'। ਇਸ ਤਰ੍ਹਾਂ **ਪੂਰੈ ਗੁਰਿ** ਤੇ **ਗੁਰਿ ਪੂਰੈ** ਦਾ ਅਰਥ ਹੈ **ਪੂਰੇ ਗੁਰੂ ਦੁਆਰਾ/ਪੂਰੇ ਗੁਰੂ ਰਾਹੀਂ।**

**ਸ਼ਾਬਦਿਕ ਅਰਥ:-**

੧. ਹੇ ਪ੍ਰਭੂ! (ਮੈਂ) ਜਿੱਥੇ (ਵੀ) ਦੇਖਦਾ ਹਾਂ ਤੂੰ ਸਾਰੀਆਂ ਥਾਵਾਂ ਵਿਚ ਵਿਆਪਕ ਹੈਂ,(ਇਹ) ਸੂਝ-ਸਮਝ ਮੈਂ ਪੂਰੇ ਗੁਰੂ ਦੁਆਰਾ ਪ੍ਰਾਪਤ ਕੀਤੀ ਹੈ।

੨. ਹੇ ਨਾਨਕ! ਪੂਰੇ ਗੁਰੂ ਰਾਹੀਂ (ਮੇਰੇ ਅੰਦਰ) ਆਤਮਿਕ ਉਤਸ਼ਾਹ ਦਾ (ਮਾਨੋ) ਢੋਲ ਵੱਜ ਪਿਆ ਹੈ ਅਤੇ ਮੈਂ (ਵਿਕਾਰਾਂ ਨਾਲ ਹੋ ਰਿਹਾ) ਔਖਾ ਘੋਲ ਜਿੱਤ ਲਿਆ ਹੈ।

**੪. ਸੰਪ੍ਰਦਾਨ ਕਾਰਕ**

**ਬਛਰਾ ਤੋਂ ਬਛਰੇ**

੧. ਜਿਉ ਮਿਲਿ **ਬਛਰੇ** ਗਊ ਪ੍ਰੀਤਿ ਲਗਾਵੈ॥ **(ਪੰਨਾ ੧੬੪)**

**ਨਿਥਾਵਾ ਤੋਂ ਨਿਥਾਵੇ**

੨. ਸੂਖ ਸਹਜ ਆਨੰਦ ਗੁਣ ਗਾਉ॥
ਆਗੈ ਮਿਲੈ **ਨਿਥਾਵੇ** ਥਾਉ॥(ਪੰਨਾ ੧੧੪੩)

੩. ਬ੍ਰਹਮਾ ਤੋਂ ਬ੍ਰਹਮੇ

੩. ਚਾਰੇ ਵੇਦ **ਬ੍ਰਹਮੇ ਕਉ** ਦੀਏ
ਪੜਿ ਪੜਿ ਕਰੇ ਵੀਚਾਰੀ॥ (ਪੰਨਾ ੪੨੩)

੪. ਪੂਰਾ ਤੋਂ ਪੂਰੇ

੪. ਹਿਰਦੈ ਚਰਨ ਕਮਲ ਪ੍ਰਭ ਧਾਰੇ॥
**ਪੂਰੇ** ਸਤਿਗੁਰ ਮਿਲਿ ਨਿਸਤਾਰੇ॥ (ਪੰਨਾ ੧੯੩)

੫. ਮੇਰਾ ਤੋਂ ਮੇਰੇ

੫. ਹਰਿ ਰਸਨ ਰਸਾਏ **ਮੇਰੇ** ਪ੍ਰਭ ਭਾਏ
ਮਿਲਿਆ ਸਹਜਿ ਸੁਭਾਏ॥ (ਪੰਨਾ ੭੭੪)

**ਉਚਾਰਨ ਸੇਧ**-ਨਿਥਾਵੇਂ।

ਇਨ੍ਹਾਂ ਤੁਕਾਂ ਵਿਚ ਗੂੜ੍ਹੇ ਕੀਤੇ ਗਏ ਸ਼ਬਦ '**ਬਛਰੇ**', '**ਨਿਥਾਵੇ**', '**ਬ੍ਰਹਮੇ**', '**ਪੂਰੇ**' ਤੇ '**ਮੇਰੇ**' ਪਦ ਮੂਲਿਕ ਰੂਪ ਵਿਚ ਕੰਨਾ (ਆ)- ਅੰਤਿਕ ਪੁਲਿੰਗ ਇਕ ਵਚਨ ਨਾਂਵ/ਵਿਸ਼ੇਸ਼ਣ ('**ਬਛਰਾ**', '**ਨਿਥਾਵਾ**', '**ਬ੍ਰਹਮਾ**', '**ਪੂਰਾ**' **ਤੇ** '**ਮੇਰਾ**' ) ਹਨ ਜੋ ਸੰਪ੍ਰਦਾਨ ਕਾਰਕ ਦੇ ਕਾਰਕੀ-ਪਿਛੇਤਰ 'ਲਾਂ (ਏ)' ਸਹਿਤ ('**ਬਛਰੇ**', '**ਨਿਥਾਵੇ**', '**ਬ੍ਰਹਮੇ**' **ਤੇ** '**ਪੂਰੇ**') ਆਏ ਹਨ। ਇਨ੍ਹਾਂ ਦਾ ਕ੍ਰਮਵਾਰ ਅਰਥ ਹੈ '**ਬਛਰੇ ਨੂੰ**', '**ਨਿਥਾਵੇ ਨੂੰ**', '**ਬ੍ਰਹਮੇ ਨੂੰ**' ਤੇ '**ਪੂਰੇ (ਸਤਿਗੁਰੂ) ਨੂੰ**'। '**ਸਤਿਗੁਰ**' ਤੇ '**ਪ੍ਰਭ**' ਪਦ ਮੁਕਤਾ(ਅ)-ਅੰਤਿਕ, ਪੁਲਿੰਗ, ਇੱਕ ਵਚਨ ਨਾਂਵ ਹਨ ਜੋ ਸੰਪ੍ਰਦਾਨ ਕਾਰਕ ਵਿਚ ਮੂਲ ਰੂਪ ਵਿਚ (ਸਤਿਗੁਰ ਤੇ ਪ੍ਰਭ) ਹੀ ਆਏ ਹਨ। ਇਨ੍ਹਾਂ ਦਾ ਕ੍ਰਮਵਾਰ ਅਰਥ ਹੈ '**ਸਤਿਗੁਰੂ ਨੂੰ**' ਤੇ '**ਪ੍ਰਭੂ ਨੂੰ**'। ਇਸ ਤਰ੍ਹਾਂ **ਪੂਰੇ ਸਤਿਗੁਰ** ਅਤੇ **ਮੇਰੇ ਪ੍ਰਭ** ਦਾ ਕ੍ਰਮਵਾਰ ਅਰਥ ਹੈ **ਪੂਰੇ ਸਤਿਗੁਰੂ** ਨੂੰ ਅਤੇ **ਮੇਰੇ ਪ੍ਰਭੂ ਨੂੰ।**

ਸ਼ਾਬਦਿਕ ਅਰਥ ਤੁਕ ਨੰ ੪:-

(ਹੇ ਭਾਈ! ਜਿਹੜੇ ਜੀਵ) ਪ੍ਰਭੂ ਦੇ ਕਮਲ (ਫੁੱਲ ਵਰਗੇ ਸੁੰਦਰ) ਚਰਨ ਆਪਣੇ ਹਿਰਦੇ ਵਿਚ ਟਿਕਾਉਂਦੇ ਹਨ, (ਉਹ ਜੀਵ) ਪੂਰੇ ਸਤਿਗੁਰੂ ਨੂੰ ਮਿਲ ਕੇ (ਸੰਸਾਰ ਸਾਗਰ ਵਿੱਚੋਂ) ਪਾਰ

ਲੰਘ ਜਾਂਦੇ ਹਨ।

**ਸ਼ਾਬਦਿਕ ਅਰਥ ਤੁਕ ਨੰ ੫:-**

(ਜਿਹੜਾ ਜੀਵ) ਪ੍ਰਭੂ ਦੇ ਗੁਣਾਂ ਦਾ ਰਸ (ਆਪਣੀ) ਜੀਭ ਨਾਲ ਮਾਣਦਾ ਰਹਿੰਦਾ ਹੈ, (ਉਹ ਜੀਵ) ਮੇਰੇ ਪ੍ਰਭੂ ਨੂੰ ਪਿਆਰਾ ਲੱਗਣ ਲੱਗ ਪੈਂਦਾ ਹੈ, ਆਤਮਿਕ ਅਡੋਲਤਾ ਵਿਚ ਪ੍ਰੇਮ ਵਿਚ (ਉਸ ਟਿਕੇ ਹੋਏ ਨੂੰ) ਪਰਮਾਤਮਾ ਮਿਲ ਪੈਂਦਾ ਹੈ।

**੫. ਅਪਾਦਾਨ ਕਾਰਕ:-**

**ਦਾਤਾ ਤੋਂ ਦਾਤੇ**

ਬਿਨੁ ਗੁਰ **ਦਾਤੇ** ਕਿਨੈ ਨ ਪਾਇਆ॥ (ਪੰਨਾ ੧੨੭੭)

**ਹਿਰਦਾ ਤੋਂ ਹਿਰਦੇ** ਸਾਧਿਕ ਸਿਧ ਜਿਸੈ ਕਉ ਫਿਰਦੇ॥

ਬ੍ਰਹਮੇ ਇੰਦ੍ਰ ਧਿਆਇਨਿ **ਹਿਰਦੇ**॥ (ਪੰਨਾ ੧੩੦)

**ਅਬਾ ਤੋਂ ਅਬੇ** ਗੋਸਾਈ ਮਿਹੰਡਾ ਇਠੜਾ॥

ਅੰਮ **ਅਬੇ** ਥਾਵਹੁ ਮਿਠੜਾ॥ (ਪੰਨਾ ੭੩)

**ਅਪਨਾ/ਨਾਹ ਤੋਂ**

**ਅਪਨੇ/ਨਾਹੈ** ਬਿਨੁ **ਅਪਨੇ ਨਾਹੈ** ਕੋਇ ਨ ਚਾਹੈ

ਕਿਆ ਕਹੀਐ ਕਿਆ ਕੀਜੈ॥ (ਪੰਨਾ ੧੧੧੧)

**ਤਨ ਤੋਂ ਤਨਿ** ਦੁਖੁ ਬਿਖਿਆ ਸੁਖੁ **ਤਨਿ** ਪਰਹਰੈ॥

ਕਾਮੁ ਕ੍ਰੋਧੁ ਅੰਤਰਿ ਧਨੁ ਹਿਰੈ॥ (ਪੰਨਾ ੩੫੨)

**ਮਨ ਤੋਂ ਮਨਹਿ** ਮਨ ਕੇ ਬਿਕਾਰ **ਮਨਹਿ** ਤਜੈ ਮਨਿ ਚੂਕੈ ਮੋਹੁ ਅਭਿਮਾਨੁ॥

(ਪੰਨਾ ੩੯)

ਇਨ੍ਹਾਂ ਤੁਕਾਂ ਵਿਚ ਗੂੜ੍ਹੇ ਕੀਤੇ ਗਏ ਸ਼ਬਦ '**ਦਾਤੇ**', '**ਹਿਰਦੇ**', '**ਅਬੇ**' ਤੇ '**ਅਪਨੇ**' ਪਦ ਮੂਲਿਕ ਰੂਪ ਵਿਚ ਕੰਨਾ (ਆ)- ਅੰਤਿਕ ਪੁਲਿੰਗ ਇਕ ਵਚਨ ਨਾਂਵ/ਵਿਸ਼ੇਸ਼ਣ ('**ਦਾਤਾ**', '**ਹਿਰਦਾ**', '**ਅਬਾ**' **ਤੇ** '**ਅਪਨਾ**') ਹਨ ਜੋ ਅਪਾਦਾਨ ਕਾਰਕ ਦੇ ਕਾਰਕੀ-ਪਿਛੇਤਰ 'ਲਾਂ (ਏ)' ਸਹਿਤ ('**ਦਾਤੇ**', '**ਹਿਰਦੇ**', '**ਅਬੇ**' **ਤੇ** '**ਅਪਨੇ**') ਆਏ ਹਨ। ਇਨ੍ਹਾਂ ਦਾ ਕ੍ਰਮਵਾਰ ਅਰਥ ਹੈ '**ਦਾਤੇ ਤੋਂ (ਬਿਨਾ)**', '**ਹਿਰਦੇ ਤੋਂ ਭਾਵ ਦਿਲੋਂ** ', '**ਅਬੇ (ਨਾਲੋਂ)**' ਤੇ '**ਅਪਨੇ** '**ਤੋਂ (ਬਿਨਾ)**। '**ਨਾਹ**', '**ਤਨ**' ਤੇ '**ਮਨ**' ਪਦ ਮੁਕਤਾ (ਅ)-ਅੰਤਿਕ, ਪੁਲਿੰਗ, ਇੱਕ ਵਚਨ ਨਾਂਵ ਹਨ ਜੋ ਕ੍ਰਮਵਾਰ ਅਪਾਦਾਨ ਕਾਰਕ ਦੇ ਕਾਰਕੀ- ਪਿਛੇਤਰਾਂ '**ਦੁਲਾਵਾਂ (ਐ)**', '**ਸਿਹਾਰੀ (ਇ)**' ਤੇ '**ਹਿ**' ਸਹਿਤ (**ਨਾਹੈ, ਤਨਿ ਤੇ ਮਨਹਿ**) ਹੀ ਆਏ ਹਨ। ਇਨ੍ਹਾਂ ਦਾ ਕ੍ਰਮਵਾਰ ਅਰਥ ਹੈ '**(ਅਪਨੇ)**

**ਮਾਲਕ** 'ਤੋਂ (ਬਿਨਾ)', 'ਤਨ ਵਿੱਚੋਂ' ਤੇ '**ਮਨ ਵਿੱਚੋਂ**'। ਇਸ ਤਰ੍ਹਾਂ **ਬਿਨੁ ਅਪਨੇ ਨਾਹੈ** ਦਾ ਅਰਥ ਹੈ **(ਅਪਨੇ) ਮਾਲਕ** 'ਤੋਂ (ਬਿਨਾ)' ।

**੬. ਸੰਬੰਧ ਕਾਰਕ:-**

ਆਸਾ ਮਹਲਾ ੧ ॥ ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ

**ਟੁੰਡੇ ਅਸਰਾਜੈ** ਕੀ ਧੁਨੀ॥ (ਪੰਨਾ ੪੬੨)

ਇਥੇ '**ਟੁੰਡੇ** ਤੇ **ਅਸਰਾਜੈ** ਦੋ ਪਦ ਆਏ ਹਨ। **ਟੁੰਡੇ** ਪਦ ਮੂਲ ਰੂਪ ਵਿਚ ਕੰਨਾ (ਆ)- ਅੰਤਿਕ ਪੁਲਿੰਗ ਇਕ ਵਚਨ ਨਾਉਂ (**ਟੁੰਡਾ**) ਹੈ ਜੋ ਸੰਬੰਧ ਕਾਰਕ ਵਿਚ ਆਉਣ ਸਮੇਂ ਕਾਰਕੀ-ਪਿਛੇਤਰ 'ਲਾਂ' (ਏ) ਲੱਗਣ ਨਾਲ 'ਟੁੰਡਾ' ਤੋਂ '**ਟੁੰਡੇ**' ਵਿਚ ਬਦਲ ਗਿਆ ਹੈ।'**ਅਸਰਾਜੈ**' ਪਦ ਮੂਲ ਰੂਪ ਵਿਚ ਮੁਕਤਾ (ਅ)-ਅੰਤਿਕ ਖਾਸ ਨਾਉਂ (**ਅਸਰਾਜ**) ਹੈ ਜੋ ਸੰਬੰਧ ਕਾਰਕ ਦੇ ਕਾਰਕੀ ਪਿਛੇਤਰ '**ਦੁਲਾਵਾਂ (ਐ)**' ਸਹਿਤ (**ਅਸਰਾਜੈ**) ਆਇਆ ਹੈ **ਟੁੰਡੇ ਅਸਰਾਜੈ ਕੀ ਧੁਨੀ** ਦਾ ਅਰਥ ਹੈ **ਟੁੰਡੇ ਅਸਰਾਜ ਦੀ ਧੁਨੀ।**

**੭. ਅਧਿਕਰਣ ਕਾਰਕ:-**

**ਅਪਨਾ ਘਰ ਤੋਂ ਅਪਨੈ ਘਰਿ**

**੧. ਅਪਨੈ ਘਰਿ** ਆਇਆ ਥਾਨਿ ਸੁਹਾਇਆ ਕਾਰਜ ਸਬਦਿ ਸਵਾਰੇ ॥ (ਪੰਨਾ ੭੬੪)

'**ਅਪਨੈ**' ਪਦ ਮੂਲਿਕ ਰੂਪ ਵਿਚ ਕੰਨਾ (ਆ)- ਅੰਤਿਕ ਪੁਲਿੰਗ ਇਕ ਵਚਨ ਵਿਸ਼ੇਸ਼ਣ (ਅਪਨਾ) ਹੈ ਜੋ ਅਧਿਕਰਣ ਕਾਰਕ ਦੇ ਕਾਰਕੀ-ਪਿਛੇਤਰ '**ਦੁਲਾਵਾਂ (ਐ)**' ਸਹਿਤ (**ਅਪਨੈ**) ਆਇਆ ਹੈ। ਇਸ ਦਾ ਅਰਥ ਹੈ 'ਆਪਣੇ (ਘਰ) ਵਿਚ'। '**ਘਰਿ**' ਪਦ ਮੂਲਿਕ ਰੂਪ ਵਿਚ ਮੁਕਤਾ(ਅ)-ਅੰਤਿਕ, ਪੁਲਿੰਗ, ਇੱਕ ਵਚਨ ਨਾਂਵ (ਘਰ) ਹੈ ਜੋ ਅਧਿਕਰਣ ਕਾਰਕ ਦੇ ਕਾਰਕੀ-ਪਿਛੇਤਰ **ਸਿਹਾਰੀ (ਇ)** ਸਹਿਤ (**ਘਰਿ**) ਆਇਆ ਹੈ। ਇਸ ਦਾ ਅਰਥ ਹੈ '**ਘਰ ਵਿਚ**'। ਇਸ ਤਰ੍ਹਾਂ '**ਅਪਨੈ ਘਰਿ**' ਦਾ ਅਰਥ ਹੈ **ਆਪਣੇ ਘਰ ਵਿਚ, ਨਿਵਾਸ-ਅਸਥਾਨ ਵਿਚ।**

**ਸ਼ਾਬਦਿਕ ਅਰਥ** :- (ਹੇ ਸਹੇਲੀਉ! ਮੇਰੇ ਹਿਰਦੇ ਘਰ ਨੂੰ ਆਪਣਾ ਨਿਵਾਸ-ਅਸਥਾਨ ਬਣਾ ਕੇ ਸੱਜਣ-ਪ੍ਰਭੂ) **ਆਪਣੇ ਨਿਵਾਸ -ਅਸਥਾਨ ਵਿਚ** ਆਇਆ ਹੈ, (ਮੇਰੇ ਹਿਰਦੇ)-ਥਾਂ ਵਿੱਚ ਬੈਠਾ ਸੋਭਾ ਦੇ ਰਿਹਾ ਹੈ, ਗੁਰੂ ਦੇ ਸ਼ਬਦ ਨੇ ਮੇਰੇ ਜੀਵਨ-ਮਨੋਰਥ ਸਵਾਰ ਦਿੱਤੇ ਹਨ ।

**ਸਾਚਾ ਸਬਦ ਤੋਂ ਸਾਚੈ ਸਬਦਿ**

੨. **ਸਾਚੈ ਸਬਦਿ** ਸਹਜ ਧੁਨਿ ਉਪਜੈ ਮਨਿ ਸਾਚੈ ਲਿਵ ਲਾਈ ॥ (ਪੰਨਾ ੧੨੩੪)

**ਸਾਚੈ**' ਪਦ ਮੂਲਿਕ ਰੂਪ ਵਿਚ ਕੰਨਾ(ਆ)- ਅੰਤਿਕ ਪੁਲਿੰਗ, ਇੱਕ ਵਚਨ ਗੁਣ

ਵਾਚਕ ਵਿਸ਼ੇਸ਼ਣ (ਸਾਚਾ) ਹੈ। ਇਸ ਲਈ ਇਹ ਅਧਿਕਰਣ ਕਾਰਕ ਦੇ ਕਾਰਕੀ- ਚਿੰਨ੍ਹ **ਦੋਲਾਵਾਂ (ੈ)** ਸਹਿਤ (**ਸਾਚੈ**) ਆਇਆ ਹੈ ਜਿਸ ਦਾ ਅਰਥ ਹੈ '**ਸਦਾ ਥਿਰ (ਪ੍ਰਭੂ) ਵਿਚ**'। **ਸਬਦਿ** ਪਦ ਮੂਲਿਕ ਰੂਪ ਵਿਚ ਮੁਕਤਾ (ਅ)- ਅੰਤਿਕ, ਪੁਲਿੰਗ, ਇੱਕ ਵਚਨ ਨਾਂਵ (ਸਬਦ) ਹੈ। ਇਸ ਲਈ ਇਹ ਅਧਿਕਰਣ ਕਾਰਕ ਦੇ ਕਾਰਕੀ-ਪਿਛੇਤਰ **ਸਿਹਾਰੀ (ਇ)** ਸਹਿਤ (**ਸਬਦਿ**) ਆਇਆ ਹੈ। ਇਸ ਦਾ ਅਰਥ ਹੈ '(**ਸਿਫਤ-ਸਾਲਾਹ ਦੇ) ਸ਼ਬਦ ਵਿਚ**'। **ਸਾਚੈ ਸਬਦਿ** ਦਾ ਅਰਥ ਹੈ **ਸਦਾ ਥਿਰ ਪ੍ਰਭੂ (ਸ਼ਬਦ) ਵਿਚ।**

**ਨੋਟ:-**

ਇਸ ਤੁਕ ਵਿਚ **ਮਨਿ** ਪਦ ਮੂਲਿਕ ਰੂਪ ਵਿਚ ਮੁਕਤਾ (ਅ)- ਅੰਤਿਕ, ਪੁਲਿੰਗ, ਇੱਕ ਵਚਨ ਨਾਉਂ (**ਮਨ**) ਹੈ। ਇਸ ਲਈ ਇਹ ਕਰਣ ਕਾਰਕ ਦੇ ਕਾਰਕੀ-ਪਿਛੇਤਰ **ਸਿਹਾਰੀ (ਇ)** ਸਹਿਤ (**ਮਨਿ**) ਆਇਆ ਹੈ। ਇਸ ਦਾ ਅਰਥ ਹੈ '**ਮਨ ਕਰ ਕੇ**'।

**ਸ਼ਾਬਦਿਕ ਅਰਥ** :- ਹੇ ਭਾਈ! ਜਿਹੜਾ ਮਨੁੱਖ **ਸਦਾ-ਥਿਰ ਪ੍ਰਭੂ (ਦੀ ਸਿਫ਼ਤਿ-ਸਾਲਾਹ ਦੇ) ਸ਼ਬਦ ਵਿੱਚ** (ਜੁੜ ਕੇ) **ਆਪਣੇ ਮਨ ਕਰਕੇ** ਸਦਾ-ਥਿਰ ਪ੍ਰਭੂ ਵਿੱਚ ਸੁਰਤਿ ਜੋੜੀ ਰੱਖਦਾ ਹੈ, (ਉਸ ਦੇ ਅੰਦਰ) ਆਤਮਿਕ ਅਡੋਲਤਾ ਦੀ ਰੌ ਪੈਦਾ ਹੋ ਜਾਂਦੀ ਹੈ।

**੮.ਸੰਬੋਧਨ ਕਾਰਕ:-**

**ਕਰਤਾ ਤੋਂ ਕਰਤੇ** — ਤੂੰ ਮੇਰਾ ਬਹੁ ਮਾਣੁ **ਕਰਤੇ** ਤੂੰ ਮੇਰਾ ਬਹੁ ਮਾਣੁ॥ (ਪੰਨਾ ੨੧੭

**ਬੰਦਾ ਤੋਂ ਬੰਦੇ** — **ਬੰਦੇ** ਬੰਦਗੀ ਇਕਤੀਆਰ॥ (ਪੰਨਾ ੩੩੮)

**ਗੋਬਿੰਦ ਹਮ** ਐਸੇ ਅਪਰਾਧੀ॥ — **ਠਾਕੁਰ ਪ੍ਰੀਤਮ** ਪ੍ਰਭ ਮੇਰੇ॥ (ਪੰਨਾ ੯੯੭)

ਦੀਨਾ **ਨਾਥ** ਸੁਨਹੁ ਅਰਦਾਸਿ॥ (ਪੰਨਾ ੨੦੪)

**ਨਾਨਕ** ਮੂਰਖੁ ਅਜਹੁ ਨ ਚੇਤੈ

ਕਿਵ ਦੂਜੈ ਸੁਖੁ ਪਾਵਏ॥ (ਪੰਨਾ ੧੧੧੦)

**ਪਦ ਅਰਥ:-** ਕਰਤੇ= ਹੇ ਕਰਤਾਰ। ਬੰਦੇ=ਹੇ ਬੰਦੇ।ਗੋਬਿੰਦ= ਹੇ ਗੋਬਿੰਦ।

ਠਾਕੁਰ/ ਪ੍ਰੀਤਮ/ ਪ੍ਰਭੂ= ਹੇ ਪਿਆਰੇ ਪ੍ਰਭੂ। ਹੇ ਮਾਲਕ ਪ੍ਰਭੂ। ਨਾਥ= ਹੇ ਮਾਲਕ ਪ੍ਰਭੂ। ਨਾਨਕ = ਹੇ ਨਾਨਕ।

ਇਨ੍ਹਾਂ ਤੁਕਾਂ ਵਿਚ ਗੂੜ੍ਹੇ ਕੀਤੇ ਗਏ ਸ਼ਬਦ '**ਕਰਤੇ**',ਤੇ '**ਬੰਦੇ**' ਪਦ ਮੂਲਿਕ ਰੂਪ ਵਿਚ ਕੰਨਾ (ਆ)- ਅੰਤਿਕ ਪੁਲਿੰਗ ਇਕ ਵਚਨ ਨਾਂਵ ('**ਕਰਤਾ**', **ਤੇ** '**ਬੰਦਾ**' ) ਹਨ ਜੋ ਸੰਬੋਧਨ ਕਾਰਕ ਦੇ ਕਾਰਕੀ ਪਿਛੇਤਰ '**ਲਾਂ (ੇ)**' ਸਹਿਤ ('**ਕਰਤੇ**',**ਤੇ** '**ਬੰਦੇ**') ਆਏ ਹਨ। ਇਨ੍ਹਾਂ ਦਾ ਕ੍ਰਮਵਾਰ ਅਰਥ ਹੈ '**ਹੇ ਕਰਤਾਰ**', ਤੇ '**ਹੇ ਬੰਦੇ**'। ਇਸੇ ਤਰ੍ਹਾਂ '**ਗੋਬਿੰਦ**', '**ਠਾਕੁਰ**,' '**ਪ੍ਰਭ**',

'**ਪ੍ਰੀਤਮ**', '**ਨਾਥ**' **ਤੇ** '**ਨਾਨਕ**' ਪਦ ਮੁਕਤਾ (ਅ)-ਅੰਤਿਕ, ਪੁਲਿੰਗ, ਇੱਕ ਵਚਨ ਨਾਂਵ ਹਨ ਜੋ ਸੰਬੋਧਨ ਕਾਰਕ ਵਿਚ ਮੂਲ ਰੂਪ ਵਿਚ ('**ਗੋਬਿੰਦ**', '**ਠਾਕੁਰ**', '**ਪ੍ਰਭ**', '**ਪ੍ਰੀਤਮ**', '**ਨਾਥ**' **ਤੇ** '**ਨਾਨਕ**') ਹੀ ਆਏ ਹਨ। ਇਨ੍ਹਾਂ ਦਾ ਕ੍ਰਮਵਾਰ ਅਰਥ ਹੈ 'ਹੇ ਗੋਬਿੰਦ', '**ਹੇ ਪਿਆਰੇ ਪ੍ਰਭੂ/ਹੇ ਮਾਲਕ ਪ੍ਰਭੂ**' ਤੇ **ਹੇ ਨਾਨਕ।**

ਉਪਰੋਕਤ ਵਿਚਾਰ ਅਧੀਨ ਤੁਕ ਵਿਚ **ਬ੍ਰਹਮਾ** ਪਦ ਕੰਨਾ (ਆ)-ਅੰਤਿਕ ਨਾਂਵ ਹੋਣ ਕਰਕੇ ਇਸ ਨਾਲ ਅਪਾਦਾਨ ਕਾਰਕ ਦਾ ਕਾਰਕੀ ਪਿਛੇਤਰ **ਲਾਂ (ਏ)**' ਲੱਗਾ ਹੋਇਆ ਹੈ ਪਰੰਤੂ **ਨਾਰਦ** ਤੇ **ਬੇਦ ਬਿਆਸ** ਦੋਵੇਂ ਮੁਕਤਾ (ਅ)- ਅੰਤਿਕ ਨਾਂਵ ਹਨ ਜਿਸ ਕਰਕੇ ਇਹਨਾਂ ਦੋਵਾਂ ਨਾਲ ਅਪਾਦਾਨ ਕਾਰਕ ਦੇ ਕਾਰਕੀ ਪਿਛੇਤਰ **ਦੁਲਾਵਾਂ (ੈ)**' ਦੀ ਵਰਤੋਂ ਕੀਤੀ ਗਈ ਹੈ।

**ਗੁਰਬਾਣੀ ਦੀ ਲਗ-ਮਾਤ੍ਰੀ ਨਿਯਮਾਵਲੀ ਅਨੁਸਾਰ ਵਿਚਾਰ ਅਧੀਨ ਤੁਕ ਦੇ ਅਰਥ**:-

ਭਾਈ ਰੇ ਗੁਰ ਬਿਨੁ ਗਿਆਨੁ ਨਾ ਹੋਇ॥

ਪੂਛਹੁ **ਬ੍ਰਹਮੇ ਨਾਰਦੈ** ਬੇਦ **ਬਿਆਸੈ** ਕੋਇ॥ (ਪੰਨਾ ੫੯)

**ਪਦ ਅਰਥ**:- ਭਾਈ ਰੇ = ਹੇ ਭਾਈ! ਹੇ ਵੀਰ! ਗੁਰ ਬਿਨੁ=ਗੁਰੂ ਤੋਂ ਬਿਨਾ। ਗਿਆਨੁ (ਪੁ. ਇ. ਵ. ਕਰਤਾ ਕਾ. ਸਾਧਾ. ਰੂ.)=(ਆਤਮਿਕ ਜੀਵਨ ਦਾ) ਗਿਆਨ। ਨਾ ਹੋਇ (ਕਿਰਿ. ਵ. ਕਾ. ਅ. ਪੁ. ਪੁ. ਇ. ਵ.)= ਨਹੀਂ ਪ੍ਰਾਪਤ ਹੁੰਦਾ, ਨਹੀਂ ਪ੍ਰਾਪਤ ਹੋ ਸਕਦਾ। ਪੂਛਹੁ(ਕਿਰਿ. ਹੁਕ. ਭਵਿ. ਕਾ. ਮੱ. ਪੁ. ਸਤਿ. ਬੋਧ. ਪੁ. ਬ. ਵ.)= ਪੁੱਛੋ, ਪੁੱਛ ਲਵੋ। **ਬ੍ਰਹਮੇ** (ਪੁ. ਵਿ. ਵ. ਅਪਾ. ਕਾ.)= ਬ੍ਰਹਮਾ ਤੋਂ, ਬ੍ਰਹਮਾ ਪਾਸੋਂ। **ਨਾਰਦੈ** (ਪੁ. ਵਿ. ਵਾ. ਅਧਾ. ਕਾ.)= ਨਾਰਦ ਤੋਂ, ਨਾਰਦ ਪਾਸੋਂ। (ਬੇਦ) **ਬਿਆਸੈ** (ਪੁ. ਇ. ਵ. ਅਪਾ. ਕਾ)=(ਵੇਦ) ਬਿਆਸ ਤੋਂ,ਵੇਦ ਵਿਆਸ ਪਾਸੋਂ। ਕੋਇ=ਕੋਈ।

**ਸ਼ਾਬਦਿਕ ਅਰਥ** :- ਹੇ ਭਾਈ! ਗੁਰੂ ਤੋਂ ਬਿਨਾ ਆਤਮਿਕ ਜੀਵਨ ਦਾ ਗਿਆਨ ਪ੍ਰਾਪਤ ਨਹੀਂ ਹੋ ਸਕਦਾ ਭਾਵ ਪ੍ਰਭੂ ਨਾਲ ਡੂੰਘੀ ਸਾਂਝ ਨਹੀਂ ਪੈ ਸਕਦੀ। (ਇਹ ਗੱਲ ਭਾਵੇਂ ਤੁਸੀਂ) ਕੋਈ ਵੀ **ਬ੍ਰਹਮਾ ਪਾਸੋਂ**, **ਨਾਰਦ ਪਾਸੋਂ** ਜਾਂ ਵੇਦਾਂ ਦੇ (ਰਚਣਹਾਰ ਰਿਸ਼ੀ) **ਬਿਆਸ ਪਾਸੋਂ** ਪੁੱਛ ਲਵੋ।

## ਊਹਾ ਕਾਮਿ ਨ ਆਵੈ ਇਹ ਬਿਧਿ ਓਹੁ ਲੋਗਨ ਹੀ ਪਤੀਆਵੈ ॥

ਤੀਰਥਿ ਨਾਇ ਅਰੁ ਧਰਨੀ ਭ੍ਰਮਤਾ ਆਗੈ ਠਉਰ ਨ ਪਾਵੈ ॥

ਊਹਾ ਕਾਮਿ ਨ ਆਵੈ ਇਹ ਬਿਧਿ **ਓਹੁ ਲੋਗਨ ਹੀ** ਪਤੀਆਵੈ ॥ (ਪੰਨਾ ੨੧੬)

ਇਸ ਤੁਕ ਦੇ ਵੱਖ ਵੱਖ ਟੀਕਾਕਾਰਾਂ ਵਲੋਂ ਕੀਤੇ ਗਏ ਅਰਥ ਇਸ ਪ੍ਰਕਾਰ ਹਨ:-

**੧. ਫਰੀਦਕੋਟ ਸਟੀਕ ਭਾਗ ਪਹਿਲਾ ਪੰਨਾ ੪੮੭**

"ਤੀਰਥ ਇਸਨਾਨ ਕਰਤਾ ਧਰਨੀ ਭਰਮੈ ਫਿਰਤਾ ਹੈ ਇਨ ਕਰ ਪ੍ਰਲੋਕ ਮੈਂ ਜਗਾ ਨਹੀਂ ਪਾਵਤਾ॥ ਊਹਾਂ ਪੂਰਬੋਕਤ ਪ੍ਰਕਾਰ ਕੇ ਕਰੇ ਹੂਏ ਕਰਮ ਕਾਮ ਨਹੀਂ ਆਵਤੇ ਜੇ ਕਹੇ ਕਿਉਂ ਨਹੀਂ ਕਾਮ ਆਵਤੇ ਤਿਸ ਪਰ ਕਹਿਤੇ ਹੈਂ॥ ਓਹੁ ਧਰਮ ਰਾਇ ਆਦਿ ਲੋਕ ਪਖੰਡ ਪਰ ਪ੍ਰਤੀਤ ਨਹੀਂ ਕਰਤੇ ਹੈਂ॥ ਵਾ ਓਹੁ ਪਾਖੰਡੀ ਜੀਵ ਅਪਨੇ ਪਖੰਡ ਕਰਮ ਦੇਖਾਇ ਕਰ (ਹੀ) ਨਿਸ਼ਚੇ ਕਰਕੇ ਲੋਕੋਂ ਕੋ ਪਤਿਆਵਤੇ ਹੈਂ ਕਿ ਮੇਰੇ ਕਰਮ ਦੇਖ ਕਰ ਮੇਰੇ ਕੋ ਭਲਾ ਜਾਨੈ ਮੇਰੀ ਪੂਜਾ ਕਰੇ ਜੇ ਕਹੇ ਬੇਦ ਆਧੇਨ ਆਦਿ ਤੋਂ ਪ੍ਰਮਾਣ ਹੋਤੇ ਹੋਵੇਗੇਂ ਤਿਸ ਪਰ ਕਹਿਤੇ ਹੈਂ॥੨॥"

**੨. ਸੰਤ ਕਿਰਪਾਲ ਸਿੰਘ-ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੈਂਚੀ ਤੀਜੀ-ਪੰਨਾ ੨੯੧**

"ਜੋ ਪੁਰਸ਼ ਤੀਰਥਾਂ ਪਰ ਇਸ਼ਨਾਨ ਕਰਦਾ ਹੈ ਅਤੇ ਜੋ ਧਰਤੀ ਉੱਪਰ ਫਿਰਦਾ ਹੈ ਉਹ ਪੁਰਸ਼ ਭੀ ਆਗੈ- ਪ੍ਰਲੋਕ ਦਰਗਾਹ ਵਿੱਚ ਠਹਿਰਨ ਵਾਸਤੇ ਕੋਈ ਜਗ੍ਹਾ ਨਹੀਂ ਪਾਂਦਾ। ਕਿਉਂ ਕਿ ਤੀਰਥਾਂ ਪਰ ਇਸ਼ਨਾਨ ਕਰਨਾ ਤੇ ਧਰਤੀ ਉੱਪਰ ਫਿਰਦਿਆਂ ਰਹਿਣਾ:- ਇਹ ਦੋਵੇਂ ਵਿਧੀਆ ਓਥੇ ਕਿਸੇ ਕੰਮ ਨਹੀਂ ਆਂਦੀਆਂ, ਕਿਉਂਕਿ ਓਥੋਂ ਦੇ ਰਹਿਣ ਵਾਲੇ ਉਹ ਲੋਕ ਇਨ੍ਹਾਂ ਗੱਲਾਂ ਉੱਪਰ ਪਤੀਆਵੈ= ਭਰੋਸਾ ਨਹੀਂ ਕਰਦੇ॥"

**੩. ਡਾ. ਜੋਧ ਸਿੰਘ-ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਏਵਮ ਹਿੰਦੀ ਅਨੁਵਾਦ, ਪਹਿਲੀ ਸੈਂਚੀ, ਪੰਨਾ ੨੧੬**

"ਤੀਰਥੋਂ ਪਰ ਨਹਾਨੇ ਵਾਲੇ ਔਰ ਧਰਤੀ ਪਰ ਇਧਰ-ਉਧਰ ਭ੍ਰਮਣ ਕਰਨੇ ਵਾਲੇ ਕੋ ਉਸ ਲੋਕ ਮੇਂ ਕੋਈ ਸਥਾਨ ਨਹੀਂ ਮਿਲਤਾ ਹੈ। ਉਸ ਲੋਕ ਮੇਂ ਉਸ ਕਾ ਕੋਈ ਕਾਮ ਨਹੀਂ ਬਨਤਾ ਇਸ ਲੀਏ ਵਹ ਯਹੀਂ ਪਰ ਅਪਨੇ ਸਾਥ ਕਰਮ ਕਾਂਡੀਓਂ ਕੋ ਪ੍ਰਸੰਨ ਕਰਨੇ ਮੇਂ ਲਗਾ ਰਹਤਾ ਹੈ॥"

**੪. ਡਾ. ਰਤਨ ਸਿੰਘ ਜੱਗੀ-ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਪਹਿਲਾ, ਪੰਨਾ ੨੯੩**

(ਜੋ ਵਿਅਕਤੀ) ਤੀਰਥਾਂ ਉਪਰ ਇਸ਼ਨਾਨ ਕਰਦਾ ਹੈ ਅਤੇ ਧਰਤੀ ਉਤੇ ਫਿਰਦਾ ਰਹਿੰਦਾ ਹੈ, (ਉਹ) ਅੱਗੇ (ਈਸ਼ਵਰੀ ਦਰਗਾਹ ਵਿਚ) ਠਿਕਾਣਾ ਪ੍ਰਾਪਤ ਨਹੀਂ ਕਰ ਸਕਦਾ। ਇਹ ਸਾਧਨਾ-ਵਿਧੀਆਂ ਉਥੇ ਕੰਮ ਨਹੀਂ ਆਉਂਦੀਆਂ, ਉਹ (ਵਿਅਕਤੀ ਕੇਵਲ ਆਪਣੇ ਧਰਮੀ ਹੋਣ ਦੀ) ਲੋਕਾਂ ਨੂੰ ਤਸੱਲੀ ਕਰਾ ਰਿਹਾ ਹੈ।

**੫. ਸ਼੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ ਅੰਮ੍ਰਿਤਸਰ ਵਾਲੇ-ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ, ਸੈਂਚੀ ੨-ਪੰਨਾ ੬੧੯**

"ਤੀਰਥਾਂ ਤੇ ਇਸ਼ਨਾਨ ਕਰਦਾ ਹੈ ਧਰਤੀ ਉਤੇ ਪਿਆ ਫਿਰਦਾ ਹੈ, ਇਹਨਾਂ ਕੰਮਾਂ ਕਰਕੇ ਪ੍ਰਲੋਕ ਵਿਚ ਰਹਿਣ ਨੂੰ ਜਗ੍ਹਾ ਨਹੀਂ ਪਾਉਂਦਾ ਹੈ। ਓਥੇ ਪਿਛੇ ਦਸੇ ਕਰਮ ਕੰਮ ਨਹੀਂ ਆਉਂਦੇ ਕੇਵਲ ਲੋਕਾਂ ਨੂੰ ਹੀ ਪਤਿਆਉਣੇ ਵਾਲੇ ਹਨ।"

**੬. ਭਾਈ ਵੀਰ ਸਿੰਘ-ਸੰਥਜਾ ਮਨਮੋਹਨ ਸਿੰਘਾ ਸ੍ਰੀ ਗੁਰੂ ਗ੍ਰੰਥ ਸਾਹਿਬ,ਪੋਥੀ ਤੀਜੀ-ਪੰਨਾ ੧੩੪੭-ਸ੍ਰ: ਮਨਮੋਹਨ ਸਿੰਘ**

"(ਇਸੀ ਤਰ੍ਹਾਂ ਜੋ) ਤੀਰਥ ਨ੍ਹਾਉਂਦਾ ਹੈ (ਹੈ ਤੇ ਤੀਰਥ ਯਾਤ੍ਰਾ ਲਈ) ਧਰਤੀ ਤੇ ਪਿਆ ਫਿਰਦਾ ਹੈ (ਉਹ) ਅਗੇ (ਜਾ ਕੇ ਕੋਈ ਟਿਕਣ ਦਾ) ਟਿਕਾਣਾ ਪ੍ਰਾਪਤ ਨਹੀਂ ਕਰਦਾ। (ਕਿਉਂ ਕਿ) ਓਥੇ ਇਸ ਬਿਧੀ (ਨਾਲ ਕੀਤੇ ਕੰਮ) ਕੰਮ ਵਿਚ ਨਹੀਂ ਆਉਂਦੇ, ਉਹ (ਤਾਂ ਏਹ ਕਰਮ ਕਰਕੇ ਇਥੋਂ ਦੇ) ਲੋਕਾਂ ਨੂੰ ਹੀ ਤਸੱਲੀ ਦੇ ਰਿਹਾ ਹੁੰਦਾ ਹੈ (ਕਿ ਮੈਂ ਸ਼ੁਭ ਕਰਮੀ ਹਾਂ)॥"

**੭. ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ-ਗੁਰ ਸੇਵਕ ਸਭਾ, ਪਹਿਲੀ ਐਡੀਸ਼ਨ ਨਵੰਬਰ ੧੯੩੬, ਪੋਥੀ ਪਹਿਲੀ-ਪੰਨਾ ੨੧੬**

੬. "ਤੀਰਥਾਂ ਤੇ ਨਹਾਉਣ ਵਾਲੇ ਅਤੇ (ਸਾਧੂ ਹੋ ਕੇ) ਧਰਤੀ ਉੱਤੇ ਫਿਰਨ ਵਾਲੇ ਨੂੰ ਅੱਗੇ ਥਾਂ ਨਹੀਂ ਮਿਲਦੀ।"

੭. "ਉਸ ਲੋਕ ਦੀ ਪ੍ਰਸੰਨਤਾ ਨਹੀਂ ਹੁੰਦੀ; ਭਾਵ ਦਰਗਾਹ ਵਿੱਚ ਇਹ ਗੱਲਾਂ ਕਬੂਲ ਨਹੀਂ ਪੈਂਦੀਆਂ। ਇਥੇ ਅਗਲੇ ਜਹਾਨ ਨੂੰ ਓਹੁ ਲੋਗ ਕਿਹਾ ਹੈ।"

**੮. ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ-ਪ੍ਰਕਾਸ਼ਕ ਗੁਰਬਾਣੀ ਟ੍ਰਸਟ ਲਾਹੌਰ, ਦੂਜੀ ਐਡੀਸ਼ਨ ਅਗਸਤ ੧੯੪੪, ਪੋਥੀ ਪਹਿਲੀ-ਪੰਨਾ ੨੧੬**

੬. "ਤੀਰਥਾਂ ਤੇ ਨਹਾਉਣ ਵਾਲੇ ਅਤੇ (ਸਾਧੂ ਹੋ ਕੇ) ਧਰਤੀ ਉੱਤੇ ਫਿਰਨ ਵਾਲੇ ਨੂੰ ਅੱਗੇ ਥਾਂ ਨਹੀਂ ਮਿਲਦੀ।"

੭. "ਉਹ ਇਥੇ ਦੇ ਲੋਕਾਂ ਨੂੰ ਹੀ ਪਿਆ ਖੁਸ਼ ਕਰਦਾ ਹੈ, ਭਾਵ ਇਨ੍ਹਾਂ ਗੱਲਾਂ ਨਾਲ ਭਾਵੇਂ ਇਥੇ ਦੇ ਕਰਮਕਾਂਡੀ ਲੋਕ ਪਏ ਖੁਸ਼ ਹੋਣ, ਅੱਗੇ ਜਾ ਕੇ ਇਨ੍ਹਾਂ ਨਾਲ ਕੁਝ ਨਹੀਂ ਸਉਰਦਾ।"

**੯. ਪ੍ਰੋਫੈਸਰ ਸਾਹਿਬ ਸਿੰਘ ਜੀ-ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੋਥੀ ਦੂਜੀ-ਪੰਨਾ**

੩੨੮

"ਜੇਹੜਾ ਮਨੁੱਖ ਤੀਰਥ ਉਤੇ ਇਸ਼ਨਾਨ ਕਰਦਾ ਹੈ ਤੇ (ਤਿਆਗੀ ਬਣ ਕੇ) ਧਰਤੀ ਉਤੇ ਰਟਨ ਕਰਦਾ ਫਿਰਦਾ ਹੈ (ਉਹ ਭੀ) ਪ੍ਰਭੂ ਦੀ ਦਰਗਾਹ ਵਿਚ ਥਾਂ ਨਹੀਂ ਲੱਭ ਸਕਦਾ। ਅਜੇਹਾ ਕੋਈ ਤਰੀਕਾ ਪ੍ਰਭੂ ਦੀ ਹਜ਼ੂਰੀ ਵਿਚ ਕੰਮ ਨਹੀਂ ਆਉਂਦਾ, ਉਹ (ਤਿਆਗੀ ਇਹਨਾਂ ਤਰੀਕਿਆਂ ਨਾਲ) ਸਿਰਫ਼ ਲੋਕਾਂ ਨੂੰ ਹੀ (ਆਪਣੇ ਧਰਮੀ ਹੋਣ ਦਾ) ਨਿਸ਼ਚਾ ਦਿਵਾਂਦਾ ਹੈ ।੨।"

**੧੦. ਟੀਕਾਕਾਰ ਗਿ. ਹਰਿਬੰਸ ਸਿੰਘ-ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਭਾਗ ਤੀਜਾ-ਪੰਨਾ ੪੪੪**

"(ਹੇ ਭਾਈ! ਜਿਹੜਾ ਮਨੁਖ) ਤੀਰਥਾਂ ਤੇ ਇਸ਼ਨਾਨ ਕਰਦਾ ਹੈ, (ਅਤੇ ਸਾਰੀ) ਧਰਤੀ ਉਤੇ ਚਕਰ ਲਾਈ ਫਿਰਦਾ ਹੈ, (ਉਹ) ਅਗੇ (ਰਬੀ ਦਰਗਾਹ ਵਿਚ ਕੋਈ) ਥਾਂ ਪ੍ਰਾਪਤ ਨਹੀਂ ਕਰ ਸਕਦਾ। ਉਥੇ (ਪਰਲੋਕ ਵਿਚ) ਇਸ ਵਿਧੀ ਨਾਲ (ਕੀਤੇ ਕਰਮ ਕਾਂਡ ਕਿਸੇ) ਕੰਮ (ਅਰਥ) ਨਹੀਂ ਆਉਂਦੇ, (ਇਉਂ ਸਮਝੋ ਕਿ) ਉਹ ਲੋਕਾਂ ਨੂੰ ਹੀ ਪਰਚਾ ਰਿਹਾ ਹੈ।"

**੧੧. ਸ੍ਰ: ਮਨਮੋਹਨ ਸਿੰਘ-ਸ੍ਰੀ ਗੁਰੂ ਗ੍ਰੰਥ ਸਾਹਿਬ ਇੰਗਲਿਸ਼ ਐਂਡ ਪੰਜਾਬੀ ਟਰਾਂਸਲੇਸ਼ਨ ਵਾਲਿਊਮ ੨, ਪੰਨਾ ੭੧੫**

"ਜੋ ਧਰਮ ਅਸਥਾਨਾਂ ਤੇ ਮੱਜਨ ਕਰਦਾ ਹੈ ਅਤੇ ਜ਼ਮੀਨ ਤੇ ਭਾਉਂਦਾ ਫਿਰਦਾ ਹੈ, ਉਸ ਨੂੰ ਅਗੇ ਕੋਈ ਆਰਾਮ ਦੀ ਥਾਂ ਨਹੀਂ ਮਿਲਦੀ। ਉਥੇ ਇਹ ਤਰੀਕਾ ਕੰਮ ਨਹੀਂ ਆਉਂਦਾ। ਇਸ ਨਾਲ ਉਹ ਕੇਵਲ ਲੋਕਾਂ ਨੂੰ ਹੀ ਖੁਸ਼ ਕਰਦਾ ਹੈ।"

**੧੨. ਗੁਰਬਾਣੀ ਪਾਠ ਦਰਸ਼ਨ, ਟਕਸਾਲ ਭਿੰਡਰ ਕਲਾਂ ਪੰਨਾ ੨੮੨**

੧) "ਮੁਖ ਪਾਠ : ਲੋਗ ਨਹੀ ਪਤੀਆਵੈ

੨) : ਲੋਗਨ ਹੀ

੪. ਜਮਦੂਤ ਲੋਕ,"

**੧੩. ਗੁਰਬਾਣੀ ਪਾਠ ਦਰਪਣ ਸੰਤ ਸੁਰਜੀਤ ਸਿੰਘ (ਮਹੰਤ) ਸੇਵਾ ਪੰਥੀ (ਵਿਦਿਆਰਥੀ ਟਕਸਾਲ ਭਾਈ ਮਨੀ ਸਿੰਘ ਸੱਤੋ ਵਾਲੀ ਗਲੀ ਅੰਮ੍ਰਿਤਸਰ) ਸੇਵਾ ਪੰਥੀ ਆਸ਼ਰਮ, ਮਾਡਲ ਟਾਊਨ ਰਿਵਾੜੀ (ਹਰਿਆਣਾ) ਐਡੀਸ਼ਨ ੧੩ ਅਪ੍ਰੈਲ ੧੯੮੨, ਪੰਨਾ ੫੫**

ਊਹਾ ਕਾਮਿ ਨ ਆਵੈ ਇਹ ਬਿਧਿ; ਓਹੁ 'ਲੋਗਨ' ਹੀ 'ਪਤੀਆਵੈ' ॥ (੨੧੬)

**ਵਿਸ਼ੇਸ਼ ਨੋਟ**:- ਵਿਚਾਰ ਅਧੀਨ ਦੋਹਾਂ ਤੁਕਾਂ ਵਿੱਚ ਆਏ ਪਦ **ਤੀਰਥਿ** , **ਓਹੁ** ਤੇ '**ਲੋਗਨ**' ਦੇਣ ਯੋਗ ਹਨ। ਇਹਨਾਂ ਦੀ ਸਿਲਸਿਲੇਵਾਰ ਵਿਚਾਰ ਇਸ ਪ੍ਰਕਾਰ ਹੈ:-

**੧. ਤੀਰਥਿ:-**

ਉਪਰੋਕਤ ਤਿੰਨ ਵਿਦਵਾਨਾਂ (ਫਰੀਦਕੋਟ ਸਟੀਕ ਵਾਲੇ, ਪ੍ਰੋ. ਸਾਹਿਬ ਸਿੰਘ ਜੀ ਅਤੇ ਭਾਈ ਵੀਰ ਸਿੰਘ ਜੀ) ਨੇ **ਤੀਰਥਿ** ਪਦ ਦੇ ਅੰਤ ਵਿਚ ਸਿਹਾਰੀ (ਇ) ਲੱਗੀ ਹੋਣ ਕਾਰਨ ਇਸ ਦਾ ਪੁਲਿੰਗ ਇਕ-ਵਚਨ ਅਧਿਕਰਣ ਕਾਰਕ ਅਨੁਸਾਰ ਦਰੁਸਤ ਅਰਥ '**ਤੀਰਥ ਉੱਤੇ**' ਕੀਤਾ ਹੈ। ਬਾਕੀ ਵਿਦਵਾਨਾਂ ਨੇ ਇਸ ਦੀ ਅੰਤਲੀ ਸਿਹਾਰੀ (ਇ) ਨੂੰ ਨਜ਼ਰ ਅੰਦਾਜ ਕਰਦੇ ਹੋਏ ਇਸ ਪਦ ਨੂੰ ਬਹੁ-ਵਚਨ ਸਮਝ ਕੇ ਇਸ ਦਾ ਅਰਥ **ਤੀਰਥਾਂ ਉੱਪਰ** ਕੀਤਾ ਹੈ ਜੋ ਗੁਰਬਾਣੀ ਦੀ ਨਿਯਮਾਵਲੀ ਮੁਤਾਬਿਕ ਠੀਕ ਨਹੀਂ ਹੈ ਕਿਉਂਕਿ ਇਸ ਅਰਥ (ਤੀਰਥਾਂ ਉੱਪਰ) ਵਾਲਾ ਪੁਲਿੰਗ ਬਹੁ-ਵਚਨ ਪਦ ਹੈ ਜੋ ਗੁਰਬਾਣੀ ਵਿਚ ਹਰ ਥਾਂ ਮੁਕਤਾ (ਅ)- ਅੰਤਿਕ **ਤੀਰਥ** ਹੀ ਅੰਕਿਤ ਕੀਤਾ ਮਿਲਦਾ ਹੈ।

**ਕਾਰਕੀ ਰੂਪ**

ਇਹ ਪਦ ਮੂਲ ਰੂਪ ਵਿਚ ਮੁਕਤਾ (ਅ)- ਅੰਤਿਕ ਹੈ ਜਿਸ ਦੇ ਆਪਣੇ ਮੂਲ ਰੂਪ ਸਮੇਤ ਛੇ ਰੂਪਾਂ (ਤੀਰਥ, ਤੀਰਥਿ, ਤੀਰਥੀ, ਤੀਰਥੁ, ਤੀਰਥਾ, ਤੀਰਥਹ) ਦੀ ਚਾਰ ਕਾਰਕਾਂ (ਕਰਤਾ, ਕਰਮ, ਸੰਬੰਧ ਤੇ ਅਧਿਕਰਣ ਕਾਰਕ) ਵਜੋਂ ਕੀਤੀ ਗਈ ਵਰਤੋਂ ਇਸ ਪ੍ਰਕਾਰ ਹੈ:-

**੧. ਕਰਤਾ ਕਾਰਕ**

**ਪੁ.ਇ.ਵ.- ਤੀਰਥੁ**

ਜੇ ਅਗੈ **ਤੀਰਥੁ** ਹੋਇ ਤ ਮਲੁ ਲਹੈ ਛਪੜਿ ਨਾਤੈ ਸਗਵੀ ਮਲੁ ਲਾਇ॥ (ਅੰਗ ੧੪੦)

ਸਤਿਗੁਰੁ ਮਨ ਕਾਮਨਾ **ਤੀਰਥੁ** ਹੈ ਜਿਸ ਨੋ ਦੇਇ ਬੁਝਾਇ॥ (ਪੰਨਾ ੨੬)

**ਪੁ.ਬ.ਵ.- ਤੀਰਥ**

ਅਠਸਠਿ **ਤੀਰਥ** ਦੇਨਿ ਨ ਢੋਈ ਬ੍ਰਹਮਣ ਅੰਨੁ ਨ ਖਾਹੀ॥ (ਪੰਨਾ ੧੪੯)

ਜਿਤਨੇ ਭਗਤ ਹਰਿ ਸੇਵਕਾ ਮੁਖਿ ਅਠਸਠਿ ਤੀਰਥ ਤਿਨ ਤਿਲਕੁ ਕਢਾਇ॥
(ਪੰਨਾ ੭੩੩)

**੨.ਕਰਮ ਕਾਰਕ**

**ਪੁ.ਇ.ਵ.- ਤੀਰਥੁ**

ਮਾਘਿ ਪੁਨੀਤ ਭਈ **ਤੀਰਥੁ** ਅੰਤਰਿ ਜਾਨਿਆ॥

**ਪੁ.ਬ.ਵ.- ਤੀਰਥ**

ਅਠਸਠਿ **ਤੀਰਥ** ਗੁਰ ਸਬਦਿ ਦਿਖਾਏ ਤਿਤੁ ਨਾਤੈ ਮਲੁ ਜਾਏ॥(ਅੰਗ ੭੫੩)

ਅਠਸਠਿ **ਤੀਰਥ** ਦੇਵੀ ਥਾਪੇ ਪੁਰਬੀ ਲਗੈ ਬਾਣੀ॥ (ਪੰਨਾ ੧੫੦)

**੩. ਸੰਬੰਧ ਕਾਰਕ**

ਪੁ.ਇ.ਵ.- **ਤੀਰਥ**

ਪ੍ਰਭ ਕੈ ਸਿਮਰਨਿ **ਤੀਰਥ** ਇਸਨਾਨੀ॥ (ਪੰਨਾ ੨੬੨)

**ਪਦ ਅਰਥ:- ਤੀਰਥ** = ਤੀਰਥਾਂ ਦਾ।

**ਪੁ.ਬ.ਵ.- ਤੀਰਥ, ਤੀਰਥਾ, ਤੀਰਥਹ**

**ਤੀਰਥ-** ਕਰਿ ਸੰਗਤਿ ਤੂ ਸਾਧ ਕੀ ਅਠਸਠਿ **ਤੀਰਥ** ਨਾਉ॥ (ਪੰਨਾ ੪੭)

ਕੋਟਿ **ਤੀਰਥ** ਮਜਨ ਇਸਨਾਨਾ ਇਸੁ ਕਲਿ ਮਹਿ ਮੈਲੁ ਭਰੀਜੈ॥

(ਪੰਨਾ ੭੪੭)

ਕਿਨਹੀ ਕਹਿਆ ਹਉ **ਤੀਰਥ** ਵਾਸੀ॥ (ਪੰਨਾ ੯੧੨)

**ਤੀਰਥ** ਕਰੈ ਬ੍ਰਤ ਫੁਨਿ ਰਾਖੈ ਨਹ ਮਨੂਆ ਬਸਿ ਜਾ ਕੋ॥(ਅੰਗ ੮੩੧)

**ਤੀਰਥਾ-** ਹੋਮ ਜਗ ਸਭਿ **ਤੀਰਥਾ** ਪੜ੍ਹਿ ਪੰਡਿਤ ਥਕੇ ਪੁਰਾਣ॥ (ਅੰਗ ੧੪੧੭)

**ਤੀਰਥਹ-** ਕਰਿ ਗਵਨੁ ਬਸੁਧਾ **ਤੀਰਥਹ** ਮਜਨੁ ਮਿਲਨ ਕਉ ਨਿਰੰਜਨਾ॥

(ਪੰਨਾ ੪੫੫)

**ਪਦ ਅਰਥ:- ਤੀਰਥ/ਤੀਰਥਾ**= ਤੀਰਥਾਂ ਦੇ। ਤੀਰਥਹ= ਤੀਰਥਾਂ ਦਾ।

**੪. ਅਧਿਕਰਣ ਕਾਰਕ**

**ਪੁ.ਇ.ਵ.- ਤੀਰਥਿ**

ਕੋਈ ਨਾਵੈ **ਤੀਰਥਿ** ਕੋਈ ਹਜ ਜਾਇ॥ (ਪੰਨਾ ੮੮੫)

**ਤੀਰਥਿ** ਭਰਮਸਿ ਬਿਆਧਿ ਨ ਜਾਵੈ॥ (੯੦੬)

**ਤੀਰਥਿ** ਨਾਇ ਕਹਾ ਸੁਚਿ ਸੈਲੁ॥ (ਪੰਨਾ ੧੧੪੯)

**(ਸੰਬੰਧਕੀ ਪਦ ਪਾਸਿ ਸਹਿਤ)**

**ਤੀਰਥ ਪਾਸਿ-** ਕਿਤੈ ਦੇਸਿ ਨ ਆਇਆ ਸੁਣੀਐ **ਤੀਰਥ ਪਾਸਿ** ਨ ਬੈਠਾ॥(ਅੰਗ ੯੦੨)

**ਪੁ.ਬ.ਵ.- ਤੀਰਥ, ਤੀਰਥੀ'**

**ਤੀਰਥ- ਤੀਰਥ** ਨਾਇ ਨ ਉਤਰਸਿ ਮੈਲੁ॥ (ਪੰਨਾ ੮੯੦)

ਜੈ ਕਾਰਣਿ ਤਟਿ **ਤੀਰਥ** ਜਾਹੀ॥

ਰਤਨ ਪਦਾਰਥ ਘਟ ਹੀ ਮਾਹੀ॥ (ਪੰਨਾ ੧੫੨)

**ਤੀਰਥੀ-** ਨਾਵਣ ਚਲੇ **ਤੀਰਥੀ** ਮਨਿ ਖੋਟੈ ਤਨਿ ਚੋਰ॥ (ਪੰਨਾ ੭੮੯)

ਭੇਖਧਾਰੀ **ਤੀਰਥੀ** ਭਵਿ ਥਕੇ ਨਾ ਏਹੁ ਮਨੁ ਮਾਰਿਆ ਜਾਇ॥ (ਪੰਨਾ ੬੫੦)

**ਪਦ ਅਰਥ:- ਤੀਰਥ/ਤੀਰਥੀ**=ਤੀਰਥਾਂ ਉੱਪਰ।

**ਓਹੁ**

ਇਸ ਅਨਪੁਰਖ-ਵਾਚੀ ਪੜਨਾਂਵ ਪਦ ਦੇ ਗੁਰਬਾਣੀ ਵਿਚ ਲਿੰਗ ਤੇ ਵਚਨ ਦੇ ਆਧਾਰ ਤੇ ਤਿੰਨ (੩) ਵੱਖ-ਵੱਖ ਰੂਪ **(ਓਹੁ, ਓਹ ਤੇ ਓਹਿ)** ਦੋ (੨) ਕਾਰਕਾਂ (ਕਰਤਾ ਤੇ ਕਰਮ ਕਾਰਕ) ਵਜੋਂ ਵਰਤੇ ਹੋਏ ਮਿਲਦੇ ਹਨ:-

**ਅਨਪੁਰਖ-ਵਾਚੀ ਪੜਨਾਂਵ ਪੁਲਿੰਗ ਇਕ ਵਚਨ- ਓਹੁ**

**ਕਰਤਾ ਕਾਰਕ**

**ਓਹੁ** ਹਰਿ ਮਾਰਗਿ ਆਪਿ ਚਲਦਾ , ਹੋਰਨਾ ਨੋ ਹਰਿ ਮਾਰਗਿ ਪਾਏ ॥

(ਪੰਨਾ ੧੪੦)

**ਓਹੁ** ਆਪਿ ਛੁਟਾ ਕੁਟੰਬ ਸਿਉ ਦੇ ਹਰਿ ਨਾਮੁ ਸ੍ਰਿਸਟਿ ਛਡਾਏ ॥ (ਪੰਨਾ ੧੪੦)

**ਕਰਮ ਕਾਰਕ**

੧. **ਓਹੁ** ਕਿਉ ਮਨਹੁ ਵਿਸਾਰੀਐ ਹਰਿ ਰਖੀਐ ਹਿਰਦੈ ਧਾਰਿ॥ (ਪੰਨਾ ੨੩੩)

੨. ਨਰਕ ਘੋਰੁ ਦੁਖ ਖੂਹੁ ਹੈ ਓਥੈ ਪਕੜਿ **ਓਹੁ** ਢੋਇਆ ॥ (ਪੰਨਾ ੩੦੯)

**ਪਦ ਅਰਥ:- ਓਹੁ (ਤੁਕ ੧.)**=ਉਸ (ਪ੍ਰਭੂ) ਨੂੰ। ਓਹੁ (ਤੁਕ ੨.)=ਉਸ (ਨਿੰਦਕ ਮਨੁੱਖ) ਨੂੰ।

**ਅਨਪੁਰਖ-ਵਾਚੀ ਪੜਨਾਂਵ ਇਸਤਰੀ ਲਿੰਗ ਇਕ ਵਚਨ- ਓਹ**

**ਕਰਤਾ ਕਾਰਕ**

੧. ਪੁਤ੍ਰ ਕਲਤ੍ਰ ਉਰਝਿਓ ਜਾਨਿ ਮੇਰੀ॥ **ਓਹ** ਬਿਨਸੈ ਓਇ ਭਸਮੈ ਢੇਰੀ॥

(ਅੰਗ ੧੭੯)

੨. ਬਿਰਖ ਕੀ ਛਾਇਆ ਸਿਉ ਰੰਗੁ ਲਾਵੈ॥ **ਓਹ** ਬਿਨਸੈ ਉਹੁ ਮਨਿ ਪਛੁਤਾਵੈ॥

(ਪੰਨਾ ੨੬੮)

**ਪਦ ਅਰਥ:- ਓਹ (ਤੁਕ ੧.)**= ਉਹ (ਇਸਤਰੀਆਂ ਦੀ ਸੁੰਦਰਤਾ)। ਓਹ (ਤੁਕ ੨.) = ਉਹ (ਛਾਇਆ)

**ਅਨਪੁਰਖ-ਵਾਚੀ ਪੜਨਾਂਵ ਪੁਲਿੰਗ ਤੇ ਇਸਤਰੀ ਲਿੰਗ ਦਾ ਸਾਂਝਾ ਬਹੁ ਵਚਨ- ਓਹਿ**

**ਕਰਤਾ ਕਾਰਕ**

१. **ਓਹਿ** ਅੰਦਰਹੁ ਬਾਹਰਹੁ ਨਿਰਮਲੇ, ਸਚੈ ਨਾਇ ਸਮਾਇਆ ॥ (ਪੰਨਾ ੧੩੯)

੨. **ਓਹਿ** ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ (ਪੰਨਾ ੫੫੬)

੩. ਛੋਡਹਿ ਅੰਨੁ ਕਰਹਿ ਪਾਖੰਡ ॥ ਨਾ ਸੋਹਾਗਨਿ ਨਾ **ਓਹਿ** ਰੰਡ॥ (ਪੰਨਾ ੮੭੩)

੪. ਹੈ ਹੈ ਕਰਿ ਕੈ **ਓਹਿ** ਕਰੇਨਿ ॥ ਗਲ੍ਹਾ ਪਿਟਨਿ ਸਿਰੁ ਖੋਹੇਨਿ॥ (ਪੰਨਾ ੧੪੧੦)

**ਪਦ ਅਰਥ:-ਓਹਿ (ਤੁਕ ੧.)**= ਉਹ (ਸੱਚੇ ਨਾਮ ਵਿਚ ਲੀਨ ਹੋਏ ਜੀਵ)। **ਓਹਿ (ਤੁਕ ੨.)**=ਉਹ (ਪੱਥਰ) । **ਓਹਿ (ਤੁਕ ੩.)**= ਉਹ (ਇਸਤਰੀਆਂ ਜੋ ਅੰਨ ਛੱਡ ਕੇ ਪਾਖੰਡ ਕਰਦੀਆਂ ਹਨ)। **ਓਹਿ (ਤੁਕ ੪.)**= ਉਹ (ਇਸਤਰੀਆਂ ਜੋ ਸਿਆਪਾ ਕਰਦੀਆਂ ਹਨ।) ।

**ਨੋਟ:-**

ਪੰਨਾ ਨੰ. ੨੧੬ ਉੱਪਰ ਅੰਕਿਤ ਜਿਸ ਸ਼ਬਦ ਦੇ ਦੂਜੇ ਬੰਦ ਦੀ ਦੂਜੀ ਤੁਕ (ਊਹਾ ਕਾਮਿ ਨ ਆਵੈ ਇਹ ਬਿਧਿ **ਓਹੁ** ਲੋਗਨ ਹੀ ਪਤੀਆਵੈ) ਜੋ ਵਿਚਾਰ ਅਧੀਨ ਹੈ ਇਸ ਤੁਕ ਅਤੇ ਇਸੇ ਸ਼ਬਦ ਦੇ ਤੀਜੇ ਬੰਦ ਦੀ ਦੂਜੀ ਤੁਕ (ਬੂਝੈ ਨਾਹੀ ਏਕੁ ਸੁਧਾਖਰੁ **ਓਹੁ** ਸਗਲੀ ਝਾਖ ਝਖਾਈਐ) ਦੋਨਾਂ ਵਿਚ ਅੰਕਿਤ ਪਦ '**ਓਹੁ**' ਪੁਲਿੰਗ ਇਕ-ਵਚਨ ਅਨਪੁਰਖ- ਵਾਚੀ ਪੜਨਾਂਵ ਹੈ ਜੋ ਤੀਰਥ ਇਸ਼ਨਾਨ ਕਰਨ ਵਾਲੇ ਕਰਮ- ਕਾਂਡੀ ਮਨੁੱਖ ਵਾਸਤੇ ਵਰਤਿਆ ਗਿਆ ਹੈ।

**੩. ਲੋਗਨ**

ਇਹ ਪਦ ਪੁਲਿੰਗ ਬਹੁ-ਵਚਨ ਹੈ ਜੋ ਗੁਰਬਾਣੀ ਵਿਚ ਉਪਰੋਕਤ ਤੁਕ ਸਮੇਤ ਅੱਠ (੮) ਵਾਰ ਅੰਕਿਤ ਕੀਤਾ ਹੋਇਆ ਮਿਲਦਾ ਹੈ। ਇਸ ਦੀ ਚਾਰ (੪) ਕਾਰਕਾਂ (ਕਰਤਾ, ਸੰਪ੍ਰਦਾਨ, ਅਪਾਦਾਨ ਤੇ ਸੰਬੰਧ ਕਾਰਕ) ਵਜੋਂ ਵਰਤੋਂ ਕੀਤੀ ਗਈ ਹੈ।

੧. **ਕਰਤਾ ਕਾਰਕ(ਸਾਧਾਰਨ ਰੂਪ)**

ਚੀਤਿ ਆਵੈ ਤਾਂ ਸਦਾ ਦਇਆਲਾ **ਲੋਗਨ** ਕਿਆ ਵੇਚਾਰੇ॥(ਅੰਗ ੩੮੩)

**ਕਰਤਾ ਕਾਰਕ (ਸੰਬੰਧਕੀ ਰੂਪ)**

ਮਾਥੇ ਤਿਲਕੁ ਹਥਿ ਮਾਲਾ ਬਾਨਾ॥ **ਲੋਗਨ** ਰਾਮੁ ਖਿਲਉਨਾ ਜਾਨਾ॥

(ਪੰਨਾ ੧੧੫੮)

**ਲੋਗਨ** (ਵਿਚਾਰੇ)= (ਵਿਚਾਰੇ) ਲੋਕ। **ਲੋਗਨ**= ਲੋਕਾਂ ਨੇ।

**੨. ਸੰਪ੍ਰਦਾਨ ਕਾਰਕ-**

**(ਸੰਬੰਧਕੀ ਪਦ ਸਿਉ ਤੇ ਕਉ ਸਹਿਤ)**

ਐਸੇ **ਲੋਗਨ** ਸਿਉ ਕਿਆ ਕਹੀਐ॥

ਜੋ ਪ੍ਰਭ ਕੀਏ ਭਗਤਿ ਤੇ ਬਾਹਜ ਤਿਨ ਤੇ ਸਦਾ ਡਰਾਨੇ ਰਹੀਐ॥ (ਪੰਨਾ ੩੩੨)

ਕਬ ਕੋਊ **ਲੋਗਨ** ਕਉ ਪਤੀਆਵੈ ਲੋਕਿ ਪਤੀਣੈ ਨਾ ਪਤਿ ਹੋਇ॥(ਪੰਨਾ ੩੬੮)

**ਪਦ ਅਰਥ:- ਲੋਗਨ ਸਿਉ/ਲੋਗਨ ਕਉ=** ਲੋਕਾਂ ਨੂੰ।

**੩. ਅਪਾਦਾਨ ਕਾਰਕ-**

**(ਸੰਬੰਧਕੀ ਪਦ ਸਿਉ ਸਹਿਤ)**

ਇਨ **ਲੋਗਨ** ਸਿਉ ਹਮ ਭਏ ਬੈਰਾਈ॥ (ਪੰਨਾ ੧੩੪੭)

**ਪਦ ਅਰਥ:-ਲੋਗਨ ਸਿਉ=** ਲੋਕਾਂ ਨਾਲੋਂ।

**੪. ਸੰਬੰਧ ਕਾਰਕ-** ਕਬੀਰ ਡੂਬਹਿਗੋ ਰੇ ਬਾਪੁਰੇ ਬਹੁ **ਲੋਗਨ ਕੀ** ਕਾਨਿ॥

**ਪਦ ਅਰਥ :- ਲੋਗਨ ਦੀ=** ਲੋਕਾਂ ਦੀ। (ਪੰਨਾ ੧੩੭੩)

**੫. ਅਧਿਕਰਣ ਕਾਰਕ-**

**(ਸੰਬੰਧਕੀ ਪਦ ਸਿਉ ਸਹਿਤ)**

**ਲੋਗਨ** ਸਿਉ ਮੇਰਾ ਠਾਠਾ ਬਾਗਾ॥ (ਪੰਨਾ ੩੮੪)

**ਪਦ ਅਰਥ:- ਲੋਗਨ ਸਿਉ=** ਲੋਕਾਂ ਨਾਲ।

**ਨੋਟ:-** ਵਿਚਾਰ ਅਧੀਨ ਤੁਕ ਵਿਚ ਵੀ ਇਹ ਪਦ (ਲੋਗਨ) ਸੰਪ੍ਰਦਾਨ ਕਾਰਕ ਵਜੋਂ ਆਇਆ ਹੈ।

**ਤੱਤਸਾਰ**

ਟੀਕਾ ਫਰੀਦਕੋਟ, ਸੰਤ ਕਿਰਪਾਲ ਸਿੰਘ ਜੀ ਅਤੇ ਟਕਸਾਲ ਭਿੰਡਰ ਕਲਾਂ ਨੇ ਮੁੱਖ ਪਾਠ **ਲੋਗ ਨਹੀ** ਤੇ ਦੂਜਾ ਪਾਠ **ਲੋਗਨ ਹੀ** ਅੰਕਿਤ ਕੀਤਾ ਹੈ।

ਸੰਤ ਸੁਰਜੀਤ ਸਿੰਘ (ਮਹੰਤ) ਸੇਵਾ ਪੰਥੀ (ਵਿਦਿਆਰਥੀ ਟਕਸਾਲ ਭਾਈ ਮਨੀ ਸਿੰਘ ਸੱਤੋ ਵਾਲੀ ਗਲੀ ਅੰਮ੍ਰਿਤਸਰ) ਨੇ ਪਾਠ '**ਲੋਗਨ**' ਮੰਨਿਆ ਹੈ।

ਇਸੇ ਤਰ੍ਹਾਂ ਸ਼ਬਦਾਰਥੀ ਵਿਦਵਾਨਾਂ ਨੇ ਵੱਖ-ਵੱਖ ਐਡੀਸ਼ਨਾਂ ਵਿਚ ਪਾਠ ਤੇ ਅਰਥ ਇਸ ਪ੍ਰਕਾਰ ਲਿਖੇ ਹਨ:-

੧. (ਐਡੀਸ਼ਨ ਸੰਨ ੧੯੩੬)

**ਪਦ ਛੇਦ ਪਾਠ:-**

................ **ਓਹੁ ਲੋਗ** ਨਹੀ ਪਤੀਆਵੈ॥

**ਅਰਥ:-**

"**ਉਸ ਲੋਕ (ਅਗਲੇ ਜਹਾਨ) ਦੀ** ਪ੍ਰਸੰਨਤਾ ਨਹੀਂ ਹੁੰਦੀ।

੨. (ਐਡੀਸ਼ਨ ਸੰਨ ੧੯੪੪)

**ਜੁੜਤ ਪਾਠ:-**

**ਓਹੁ ਲੋਗਨ** ਹੀ ਪਤੀਆਵੈ॥

ਅਰਥ:- ਉਹ ਇਥੇ ਦੇ ਲੋਕਾਂ ਨੂੰ ਹੀ ਪਿਆ ਖੁਸ਼ ਕਰਦਾ ਹੈ।

**ਗੁਰਬਾਣੀ-ਨਿਯਮਾਵਲੀ ਅਨੁਸਾਰ ਵਿਚਾਰ ਅਧੀਨ ਤੁਕਾਂ ਦੇ ਕੀਤੇ ਜਾ ਸਕਣ ਵਾਲੇ ਅਰਥ।**

**ਤੀਰਥਿ** ਨਾਇ ਅਰੁ ਧਰਨੀ ਭ੍ਰਮਤਾ ਆਗੈ ਠਉਰ ਨ ਪਾਵੈ ॥

ਊਹਾ ਕਾਮਿ ਨ ਆਵੈ ਇਹ ਬਿਧਿ **ਓਹੁ ਲੋਗਨ** ਹੀ ਪਤੀਆਵੈ ॥ (੨੧੯)

**ਪਦ ਅਰਥ:-**

**ਤੀਰਥਿ** (ਪੁ.ਇ.ਵ. ਅਧਿਕਰਣ ਕਾਰਕ)=ਤੀਰਥ ਉੱਤੇ। ਨਾਇ (ਕਿ. ਵਰ. ਕਾ. ਅ. ਪੁ. ਪੁ. ਇ. ਵ.)=ਨਹਾਉਂਦਾ ਹੈ। ਅਰੁ (ਯੋਜਕ) = ਅਤੇ । ਧਰਨੀ (ਇ. ਲਿੰ. ਇ. ਵ. ਸੰਬੰ. ਕਾ.)=ਧਰਤੀ ਦਾ। ਭ੍ਰਮਤਾ (ਕਿ. ਵਰ. ਕਾ. ਅ. ਪੁ. ਪੁ. ਇ. ਵ.)= ਭਰਮਦਾ ਹੈ, ਭਰਮਣ ਕਰਦਾ ਹੈ। ਆਗੈ (ਸੰਬੰਧਕੀ ਪਦ ਅਧਿ. ਕਾ.)= ਅੱਗੇ ਭਾਵ ਪ੍ਰਭੂ ਦੀ ਦਰਗਾਹ/ਹਜ਼ੂਰੀ ਵਿਚ। ਠਉਰ (ਇ. ਲਿੰ. ਇ. ਵ. ਕਰਮ. ਕਾ.)= ਥਾਂ। ਨ ਪਾਵੈ (ਕਿਰਿ. ਵਰ. ਕਾ. ਅ. ਪੁ. ਪੁ. ਇ. ਵ.)= ਨਹੀਂ ਪ੍ਰਾਪਤ ਕਰ ਸਕਦਾ। ਊਹਾ (ਸਥਾ. ਸੂ. ਕਿ.)= ਉੱਥੇ, ਪ੍ਰਭੂ ਦੀ ਹਜ਼ੂਰੀ ਵਿਚ । ਕਾਮਿ (ਪੁ.ਇ.ਵ. ਅਧਿਕਰਣ ਕਾਰਕ)= (ਕਿਸੇ) ਕੰਮ ਵਿਚ, ਕਿਸੇ ਕੰਮ। ਨ ਆਵੈ (ਕਿਰਿ. ਵਰ. ਕਾ. ਅ. ਪੁ. ਪੁ. ਇ. ਵ.)=ਨਹੀਂ ਆਉਂਦਾ। ਇਹ ਬਿਧਿ (ਇ. ਲਿੰ. ਇ. ਵ. ਕਰਣ ਕਾ.)= ਇਸ ਵਿਧੀ ਨਾਲ। **ਓਹੁ** (ਅ. ਪੁ. ਵਾ. ਪੜ. ਪੁ. ਇ. ਵ.)= ਉਹ (ਕਰਮ-ਕਾਂਡੀ ਮਨੁੱਖ)। **ਲੋਗਨ** (ਪੁ. ਬ. ਵ. ਸੰਪ੍ਰ. ਕਾ.)= ਲੋਕਾਂ ਨੂੰ। ਹੀ (ਕਿਰਿਆ ਵਿਸ਼ੇਸ਼ਣ)= ਹੀ। ਪਤੀਆਵੈ (ਕਿਰਿ. ਵਰ. ਕਾ. ਅ. ਪੁ. ਪੁ. ਇ. ਵ. )= ਪਰਚਾਉਂਦਾ ਹੈ, ਪਰਚਾ ਸਕਦਾ ਹੈ।

**ਸ਼ਾਬਦਿਕ ਅਰਥ:-**

ਜੋ ਮਨੁੱਖ **ਤੀਰਥ ਉਤੇ** ਨਹਾਉਂਦਾ (ਫਿਰਦਾ) ਹੈ ਅਤੇ (ਘਰ-ਬਾਰ ਛੱਡ ਕੇ) ਧਰਤੀ ਦਾ ਭਰਮਣ ਕਰਦਾ ਫਿਰਦਾ ਹੈ, (ਉਹ) ਅੱਗੇ ਭਾਵ ਪ੍ਰਭੂ ਦੀ ਹਜ਼ੂਰੀ ਵਿਚ (ਸਨਮਾਨ ਯੋਗ) ਥਾਂ ਪ੍ਰਾਪਤ ਨਹੀਂ ਕਰ ਸਕਦਾ । (ਲੋਕਾਂ ਨੂੰ ਭਰਮਾਉਣ ਲਈ ਦਿਖਾਵੇ ਵਾਲੀ ) ਇਸ ਵਿਧੀ ਨਾਲ (ਕੀਤਾ ਗਿਆ ਕੋਈ ਵੀ ਕਰਮ-ਕਾਂਡ ) ਉੱਥੇ ਭਾਵ ਪ੍ਰਭੂ ਦੀ ਹਜ਼ੂਰੀ ਵਿਚ (ਉਸ ਦੇ ਕਿਸੇ) ਕੰਮ ਨਹੀਂ ਆਉਂਦਾ, **ਉਹ** (ਇਸ ਵਿਧੀ ਨਾਲ ਆਪਣੇ ਧਰਮੀ ਹੋਣ ਸੰਬੰਧੀ ਸਿਰਫ਼ ) ਲੋਕਾਂ ਨੂੰ ਹੀ ਪਰਚਾ ਸਕਦਾ ਹੈ (ਪ੍ਰਭੂ ਨੂੰ ਨਹੀਂ)।

# (੭)

## ਸੂਤਕਿ ਕਰਮ ਨ ਪੂਜਾ ਹੋਇ ॥

ਸੂਤਕਿ **ਕਰਮ** ਨ ਪੂਜਾ ਹੋਇ ॥

ਨਾਮਿ ਰਤੇ ਮਨੁ ਨਿਰਮਲੁ ਹੋਇ ॥ (ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੨੨੯)

**੧. ਫਰੀਦਕੋਟ ਸਟੀਕ ਭਾਗ ਪਹਿਲਾ ਪੰਨਾ ੫੧੪**

"ਪੂਜਾ ਆਦਿਕ ਕਰਮੋਂ ਮੈਂ ਭੀ ਸੂਤਕ ਹੋਤਾ ਹੈ॥ ਪਰੰਤੂ ਜੋ ਨਾਮੀ ਮੈਂ ਰਤੇ ਹੈਂ ਤਿਨਕਾ ਮਨ ਨਿਰਮਲ ਹੋਤਾ ਹੈ॥"

**੨. ਸੰਤ ਕਿਰਪਾਲ ਸਿੰਘ-ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੈਂਚੀ ਤੀਜੀ, ਪੰਨਾ ੩੩੭**

"ਠਾਕੁਰ ਪੂਜਾ ਆਦਿਕ ਕਰਮਾਂ ਦੇ ਕਰਨ ਵਿਚ ਭੀ ਸੂਤਕ ਹੋ ਰਿਹਾ ਹੈ। ਵਾ:- ਕਰਮਾਂ ਦੇ ਕਰਨ ਵਿਚ ਸੂਤਕ ਹੈ ਇਸ ਕਰਕੇ ਠਾਕੁਰ ਪੂਜਾ ਨਹੀਂ ਹੋ ਸਕਦੀ। ਜੋ ਰਾਮ ਦੇ ਨਾਮ ਵਿਚ ਰੱਤੇ ਹਨ ਉਨ੍ਹਾਂ ਦਾ ਮਨ ਨਿਰਮਲ ਹੁੰਦਾ ਹੈ। ਨਿਰਮਲ ਮਨ ਵਾਲਿਆਂ ਨੂੰ ਕੋਈ ਸੂਤਕ ਨਹੀਂ॥੪॥"

**੩. ਡਾ. ਜੋਧ ਸਿੰਘ-ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਏਵਮ ਹਿੰਦੀ ਅਨੁਵਾਦ, ਸੈਂਚੀ ਪਹਿਲੀ, ਪੰਨਾ ੨੨੯**

"ਕਰਮ-ਕਾਂਡ ਭੀ ਅਸ਼ੁੱਧ ਹੈ ਇਸ ਲੀਏ ਪੂਜਾ ਅਰਚਨਾ ਨਹੀਂ ਹੋ ਸਕਤੀ; ਕੇਵਲ ਪ੍ਰਭੂ-ਨਾਮ ਮੇਂ ਲੀਨ ਹੋਕਰ ਹੀ ਮਨ ਪਵਿਤ੍ਰ ਬਨਾ ਰਹਤਾ ਹੈ॥"

**੪. ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਪਹਿਲਾ, ਪੰਨਾ ੩੦੯**

"ਸੂਤਕ (ਦੀ ਅਵਸਥਾ) ਵਿਚ ਨ ਕੋਈ ਕਰਮ ਹੋ ਸਕਦਾ ਹੈ ਅਤੇ ਨ ਹੀ ਪੂਜਾ। (ਪ੍ਰਭੂ ਦੇ) ਨਾਮ ਵਿਚ ਰੰਗੇ ਜਾਣ ਨਾਲ ਮਨ ਨਿਰਮਲ ਹੁੰਦਾ ਹੈ।"

**੫. ਸ਼੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ ਅੰਮ੍ਰਿਤਸਰ ਵਾਲੇ-ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ, ਸੈਂਚੀ ਦੂਜੀ, ਪੰਨਾ ੬੫੮**

"ਪੂਜਾ ਆਦਿਕ ਕਰਮਾਂ ਦੇ ਵਿਚ ਵੀ ਸੂਤਕ ਹੁੰਦਾ ਹੈ। ਪਰ ਜੇਹੜੇ ਪ੍ਰਮੇਸ਼ਰ ਦੇ ਨਾਲ ਰਤੇ ਹਨ, ਓਹਨਾਂ ਦਾ ਮਨ ਨਿਰਮਲ ਹੁੰਦਾ ਹੈ।"

**੬. ਭਾਈ ਵੀਰ ਸਿੰਘ- ਸੰਥਜਾ ਸ੍ਰੀ ਗੁਰੂ ਗ੍ਰੰਥ ਸਾਹਿਬ, ਪੋਥੀ ਤੀਜੀ, ਪੰਨਾ ੧੪੫੪**

"(ਫੇਰ) ਸੂਤਕ ਵਿਚ ਨਾ ਕਰਮ ਹੋ ਸਕਦੇ ਹਨ, ਨਾ ਪੂਜਾ ਹੋ ਸਕਦੀ ਹੈ। (ਕੇਵਲ) ਨਾਮ ਵਿਚ ਰਤਿਆ ਮਨ ਪਵਿਤ੍ਰ ਹੁੰਦਾ ਹੈ।"

੭. **ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ-ਸ਼੍ਰੋਮਣੀ ਕਮੇਟੀ, ਪੰਨਾ ੨੨੯**

"੩੧. ਸਭ ਕਰਮ ਧਰਮ ਸੂਤਕ ਵਿਚ ਹਨ ਇਸ ਲਈ ਪੂਜਾ ਨਹੀਂ ਹੋ ਸਕਦੀ।"

੮. **ਪ੍ਰੋਫੈਸਰ ਸਾਹਿਬ ਸਿੰਘ ਜੀ- ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੋਥੀ ਦੂਜੀ, ਪੰਨਾ ੪੦੪**

"(ਹੇ ਭਾਈ!) ਸੂਤਕ (ਦੇ ਭਰਮ ਵਿਚ ਗ੍ਰਸੇ ਹੋਏ ਮਨ ਨੂੰ) ਕੋਈ ਕਰਮ-ਕਾਂਡ ਪਵਿਤਰ ਨਹੀਂ ਕਰ ਸਕਦੇ, ਕੋਈ ਦੇਵ- ਪੂਜਾ ਪਵਿਤਰ ਨਹੀਂ ਕਰ ਸਕਦੀ। ਪਰਮਾਤਮਾ ਦੇ ਨਾਮ ਵਿਚ ਰੰਗੀਜ ਕੇ ਹੀ ਮਨ ਪਵਿਤਰ ਹੁੰਦਾ ਹੈ।"

੯. **ਟੀਕਾਕਾਰ ਗਿ.ਹਰਿਬੰਸ ਸਿੰਘ-ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਭਾਗ ਤੀਜਾ, ਪੰਨਾ ੫੪੨**

"ਸੂਤਕ (ਦੇ ਭਰਮ) ਵਿਚ ਨਾ ਕਰਮ (ਹੋ ਸਕਦੇ ਹਨ) ਨਾ ਪੂਜਾ ਹੋ ਸਕਦੀ ਹੈ। (ਅਸਲੀਅਤ ਇਹ ਹੈ ਕਿ) ਨਾਮ ਵਿਚ ਰਤਿਆਂ ਹੀ ਮਨ ਪਵਿਤਰ ਹੁੰਦਾ ਹੈ।"

੧੦. **ਡਾ: ਗੁਰਚਰਨ ਸਿੰਘ- ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ ਜਿਲਦ ਪਹਿਲੀ, ਪੰਨਾ ੪੪੧**

**ਸੂਤਕਿ** = ਅਪਵਿੱਤਰ

**ਸੂਤਕਿ** ਕਰਮ ਨ ਪੂਜਾ ਹੋਇ॥ (ਗਉ ੩, ਅਸ ੧, ੪ ਪੰਨਾ ੨੨੯)

ਹੋਰ ਰੂਪ **ਸੂਤਕੁ** - ਮਨ ਕਾ **ਸੂਤਕੁ** ਦੂਜਾ ਭਾਉ॥ (ਪੰਨਾ ੨੨੯)

**੨. ਪ੍ਰਸੂਤ ਸਮੇਂ ਦੀ ਅਸ਼ੁਧੀ**

ਜਨਮੇ **ਸੂਤਕੁ** ਮੂਏ ਫੁਨਿ **ਸੂਤਕੁ** ਸੂਤਕਿ ਪਰਜ ਬਿਗੋਈ॥ (ਗਉ ਕਬ,ਅਸ ੪੧, ੧:੧-ਪੰਨਾ ੩੩੧)

**ਸੂਤਕੁ**-ਜੇ ਕਰਿ **ਸੂਤਕੁ** ਮੰਨੀਐ ਸਭ ਤੈ **ਸੂਤਕੁ** ਹੋਇ॥ (ਆਸਾ ੧,੧੮ ਸ, ੧,੧:੧-ਪੰਨਾ ੭੨)

ਸਭੋ **ਸੂਤਕੁ** ਭਰਮ ਹੈ ਦੂਜੈ ਲਗੈ ਜਾਇ॥ (ਆਸਾ ੧, ਵਾਰ ੧੮ ਸਲੋਕ, ੧,੧:੧-ਪੰਨਾ ੪੭੨)

੧੧. **ਸ੍ਰ: ਮਨਮੋਹਨ ਸਿੰਘ- ਸ੍ਰੀ ਗੁਰੂ ਗ੍ਰੰਥ ਸਾਹਿਬ ਇੰਗਲਿਸ਼ ਐਂਡ ਪੰਜਾਬੀ ਟਰਾਂਸਲੇਸ਼ਨ ਵਾਲਿਊਮ ੨, ਪੰਨਾ ੭੫੯**

"ਭ੍ਰਿਸ਼ਟਤਾ ਹੈ, ਇਨਸਾਨ ਦੇ ਅਮਲਾਂ ਵਿਚ, ਕਿਉਂਕਿ ਉਹ ਸਾਹਿਬ ਦੀ ਉਪਾਸ਼ਨਾ ਨਹੀਂ ਕਰਦਾ। ਵਾਹਿਗੁਰੂ ਦੇ ਨਾਮ ਨਾਲ ਰੰਗੀਜਣ ਦੁਆਰਾ ਆਤਮਾ ਪਵਿੱਤ੍ਰ ਹੋ ਜਾਂਦੀ ਹੈ।"

**੧੨. ਭਾਈ ਕਾਨ੍ਹ ਸਿੰਘ ਨਾਭਾ -ਮਹਾਨ ਕੋਸ਼, ਭਾਗ ਪਹਿਲਾ, ਪੰਨਾ ੧੬੭**

ਸੂਤਕ.ਸੂਤਕੁ- ਸੰ. ਸੂਤਕ. ਸੰਗਜ੍ਾ ਪੰਛੀ, ਪਰਿੰਦੇ।

੨. ਸੂਤ (ਪ੍ਰਸੂਤ) ਸਮੇਂ ਦੀ ਅਸ਼ੁੱਧੀ. ਹਿੰਦੂ ਧਰਮ ਦੇ ਸ਼ਾਸਤ੍ਰਾਂ ਅਨੁਸਾਰ ਇਹ ਅਸ਼ੁੱਧੀ ਬ੍ਰਾਹਮਣ ਦੇ ੧੧ ਦਿਨ, ਛਤ੍ਰੀ ਦੇ ੧੩ ਦਿਨ, ਵੈਸ਼ ਦੇ ੧੭ ਦਿਨ ਅਤੇ ਸੂਦ੍ਰ ਦੇ ੩੦ ਦਿਨ ਰਹਿੰਦੀ ਹੈ, ਦੇਖੋ, ਅਤ੍ਰਿ ਸਿਮ੍ਰਿਤਿ ਸ਼. ੮੪. ਨਾਨਕ ਸੂਤਕੁ ਏਵ ਨ ਉਤਰੇ ਗਿਆਨ ਉਤਾਰੈ ਧੋਇ. (ਵਾਰ ਆਸਾ)

੩. ਅਪਵਿਤ੍ਰਤਾ. ਅਸ਼ੁੱਧੀ. ਜਨਮੇ ਸੂਤਕ ਮੂਏ ਫੁਨਿ ਸੂਤਕ. (ਉ ਕਬੀਰ) ਜਨਮੇ ਸੂਤਕ ਮੂਏ ਪਾਤਕ.

**੧੩. ਸ੍ਰੀਮਹਿਤ ਪੰਡਿਤ ਗਿਆਨੀ ਹਜ਼ਾਰਾ ਸਿੰਘ ਕ੍ਰਿਤ -ਸ਼੍ਰੀ ਗੁਰੂ ਗ੍ਰੰਥ ਕੋਸ਼, ਪਹਿਲੀ ਜਿਲਦ, ਪੰਨਾ ੧੩੮**

"ਸੂਤਕ (ਸੰਸਕ੍ਰਿਤ) ਜਨਮ ਮਰਨ ਸੰਬੰਧੀ ਅਪਵਿਤ੍ਰਤਾ। ਯਥਾ- ਜੇ ਕਰ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ ਜੇਕਰ ਜਨਮ ਮਰਨ ਸੰਬੰਧੀ ਅਸ਼ੁਧੀ ਮੰਨੀਏ ਤਦ ਸਭ ਥਾਵਾਂ ਤੇ ਇਹ ਅਸ਼ੁੱਧੀ ਹੈ, ਗੋਹੇ, ਲੱਕੜੀ ਵਿਚ ਅਨੇਕ ਜੀਵ ਰੋਜ਼ ਚੁੱਲ੍ਹੇ ਵਿਚ ਮਰਦੇ ਹਨ। ਇਸ ਅਸ਼ੁਧੀ ਦਾ ਨਾਸ਼ ਗਿਆਨ ਕਰ ਹੁੰਦਾ ਹੈ। ਦੋਹਾਂ ਦਾ ਅਰਥ ਬਣਦਾ ਹੈ-ਡੋਰ ਪਕੜਨ ਵਾਲਾ।"

**੧੪. ਸ੍ਰੀਮਤ ਪੰਡਿਤ ਤਾਰਾ ਸਿੰਘ ਨਰੋਤਮ ਕ੍ਰਿਤ-ਗੁਰੂ ਗਿਰਾਰਥ ਕੋਸ਼, ਪਹਿਲੀ ਜਿਲਦ ਪੰਨਾ ੧੦੬**

"ਸੂਤਕੁ ਸੰ. ਜਨਮ; ਜਨਮ ਮਨ ਸੰਬੰਧੀ ਅਸ਼ੁੱਧੀ, ਯਥਾ- ਜੇ ਕਰ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ ਜੇਕਰ ਜਨਮ ਤਥਾ ਮਰਨੇ ਸੰਬੰਧੀ ਅਸ਼ੁਧੀ ਓਰ ਖਿਆਲ ਕਰੀਏ, ਤਬ ਚੂਲੇ ਮੇਂ ਜਲਾਨੇ ਯੋਗਜ ਗੋਹੇ ਲਕੜੀ ਆਦਿ ਚੀਜੋਂ ਮੇਂ ਅਨੇਕ ਜੀਵੋਂ ਕੇ ਜਨਮ ਮਰਨ ਕੇ ਸੂਤਕ ਸੇ ਖਾਨ ਪਾਨਾਦਿ ਬਜਵਹਾਰ ਹੀ ਰੁਕ ਜਾਵੇਂਗੇ। ਮਨੁਖ ਕੇ ਜਨਮਾਦਿਕੋਂ ਸੇ ਹੀ ਸੂਤਕ ਮਾਨਨੇ ਵਾਲੇ ਕਹ ਨਹੀਂ ਸਕੇ। ਯਾ ਤੇ ਤਿਨੋ ਤੁਲਜ ਇਤਰ ਜੀਵੋਂ ਕਾ ਸੂਤਕ ਮਾਨ ਖਾਨ ਪਾਨਾਦਿਕੋਂ ਕੀ ਅਸ਼ੁਧੀ ਹੋਗੀ। ਤਾ ਤੇ ਸੂਤਕ ਨਾਸ ਕਰਤਾ ਗਜਾਨ ਹੈ, ਆਨ ਕਰਨ ਨਹੀਂ, ਯਥਾ- ਨਾਨਕ ਸੂਤਕੁ ਏਵ ਨ ਉਤਰੇ ਗਿਆਨ ਉਤਾਰੈ ਧੋਇ।"

**੧੫. ਪੰਡਿਤ ਸ਼ਾਮ ਸਿੰਘ ਜੀ ਕ੍ਰਿਤ ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਜੀ ਦੇ, ਪੰਨਾ ੧੨੧**

ਸੂਤਕ ਕਰਕੇ ਨ ਕਰਮ ਹੋਤਾ ਹੈ ਪੂਜਾ ਹੋਤੀ ਹੈ ਸਮਿਗ੍ਰਿ ਮੈ ਅਨੇਕ ਜੀਵ ਮਰਤੇ ਹੈਨ॥

**੧੬. ਟਕਸਾਲ ਮਹਿਤਾ-ਗੁਰਬਾਣੀ ਪਾਠ ਦਰਪਣ, ਪੰਨਾ ੨੯੬**

"੧. ਸੂਤਕਿ ; ਕਰਮਨ ਪੂਜਾ ਹੋਇ॥ ੨. ਕਰਮ ਨ ਪੂਜਾ ਹੋਇ॥"

੧. ਜਿਸ ਕਰਮ ਕਰਦਿਆਂ ਸੂਤਕ ਹੋ ਜਾਵੇ ਉਹ ਪੂਜਾ ਕੀਤੀ ਸਫਲ ਨਹੀਂ ਹੁੰਦੀ ਤਾਂ ਫੇਰ ਕਰਨ ਦੀ ਕੀ ਲੋੜ ਹੈ, ਇਹ ਹਿੰਦੂ ਮਤ ਵਿਚ ਮੰਨਿਆਂ ਹੈ।

**ਵਿਸ਼ੇਸ਼ ਨੋਟ**

ਉਪਰੋਕਤ ਵਿਦਵਾਨਾਂ ਵਿੱਚੋਂ ਗਿਆਨੀ ਬਿਸ਼ਨ ਸਿੰਘ ਜੀ ਤੇ ਟਕਸਾਲ ਮਹਿਤਾ ਨੇ '**ਕਰਮਨ**' ਪਦ ਜੁੜਤ ਕੀਤਾ ਹੈ। ਬਾਕੀ ਸਭ ਵਿਦਵਾਨਾਂ ਨੇ **ਕਰਮ ਨ** ਪਦ-ਛੇਦ ਕੀਤਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅਮਰਦਾਸ ਦਾਸ ਜੀ ਤੇ ਭਗਤ ਕਬੀਰ ਜੀ ਦੀ ਬਾਣੀ ਵਿਚ ਹੇਠ ਲਿਖੇ ਅਨੁਸਾਰ **ਸੂਤਕੁ** , **ਸੂਤਕੁ** ਤੇ **ਸੂਤਕਿ**' ਸ਼ਬਦ ਦੀ ਵਰਤੋਂ ਕੀਤੀ ਗਈ ਹੈ:-

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਾਗ ਆਸਾ ਪੰਨਾ ੪੧੩ ਅਸਟਪਦੀ ਨੰ: ੪ ਵਿਚ **ਸੂਤਕੁ** ਪਦ ਦੀ ਤਿੰਨ (੩) ਤੇ **ਸੂਤਕਿ** ਪਦ ਦੀ ਇਕ (੧) ਵਾਰ ਭਾਵ ਕੁੱਲ ਚਾਰ (੪) ਵਾਰ ਵਰਤੋਂ ਕੀਤੀ ਹੈ:-

ਆਸਾ ਦੀ ਵਾਰ ਦੇ ਪੰਨਾ ੪੭੨ ਉੱਪਰ ਪਉੜੀ ਨੰ: ੧੮ ਦੇ ਤਿੰਨਾਂ ਸਲੋਕਾਂ ਵਿਚ **ਸੂਤਕੁ** ਪਦ ਦੀ ੧੧ ਵਾਰ ਵਰਤੋਂ ਕੀਤੀ ਹੈ।।

ਸ੍ਰੀ ਗੁਰੂ ਅਮਰਦਾਸ ਦਾਸ ਜੀ ਨੇ ਪੰਨਾ ੨੨੯ ਤੇ ਮਨ ਕਾ **ਸੂਤਕੁ** ਦੂਜਾ ਭਾਉ ॥ ਵਾਲੀ ਅਸਟਪਦੀ ਵਿਚ **ਸੂਤਕੁ** ਪਦ ਦੀ ਛੇ (੬) ਤੇ **ਸੂਤਕਿ** ਪਦ ਦੀ ਇਕ (੧) ਵਾਰ ਭਾਵ ਕੁੱਲ ਸੱਤ (੭) ਵਾਰ ਵਰਤੋਂ ਕੀਤੀ ਹੈ।

ਭਗਤ ਕਬੀਰ ਜੀ ਨੇ ਪੰਨਾ ੩੩੧ ਉੱਪਰ ਸ਼ਬਦ ਨੰ: ੪੧ ਜਲਿ ਹੈ **ਸੂਤਕੁ** ਥਲਿ ਹੈ **ਸੂਤਕੁ**... ਵਿਚ **ਸੂਤਕੁ** ਪਦ ਦੀ ਦਸ (੧੦) ਤੇ **ਸੂਤਕ** ਦੋ (੨) ਵਾਰ ਭਾਵ ਕੁੱਲ ਬਾਰਾਂ (੧੨) ਵਾਰ ਵਰਤੋਂ ਕੀਤੀ ਹੈ।

ਗੁਰਬਾਣੀ ਅੰਦਰ '**ਸੂਤਕੁ**' ਪਦ ਦੇ ਤਿੰਨ ਵੱਖ- ਵੱਖ ਰੂਪਾਂ **ਸੂਤਕੁ** (੩੦ ਵਾਰ), **ਸੂਤਕ** ਤੇ **ਸੂਤਕਿ** (੨-੨ ਵਾਰ) ਦੀ ਕੁੱਲ ਚੌਂਤੀ (੩੪) ਵਾਰ ਵਰਤੋਂ ਹੋਈ ਮਿਲਦੀ ਹੈ।

**ਕਾਰਕੀ ਵਰਤੋਂ**

ਇਸ ਪਦ ਦੇ ਤਿੰਨਾਂ ਰੂਪਾਂ ਦੀ ਤਿੰਨ (੩) ਕਾਰਕਾਂ (ਕਰਤਾ,ਸੰਬੰਧ ਤੇ ਅਧਿਕਰਣ ਕਾਰਕ) ਵਿਚ ਕੀਤੀ ਗਈ ਵਰਤੋਂ ਇਸ ਪ੍ਰਕਾਰ ਹੈ:-

**੧. ਕਰਤਾ ਕਾਰਕ**

ਊਠਤ ਬੈਠਤ **ਸੂਤਕੁ** ਲਾਗੈ **ਸੂਤਕੁ** ਪਰੈ ਰਸੋਈ ॥੨॥

(ਗਉੜੀ ਕਬੀਰ ਜੀ, ਪੰਨਾ ੩੩੧)

ਮਨ ਕਾ **ਸੂਤਕੁ** ਲੋਭੁ ਹੈ ਜਿਹਵਾ **ਸੂਤਕੁ** ਕੂੜੁ ॥

(ਆਸਾ ਕੀ ਵਾਰ ਮ: ੧, ਪੰਨਾ ੪੭੨)

**ਪਦ ਅਰਥ**:- .**ਸੂਤਕੁ** (ਪੁ. ਇ. ਵ. ਕਰਤਾ ਕਾ. ਸਾਧਾ. ਰੂ.)= ਜਨਮ ਸਮੇਂ ਘਰ ਵਿਚ ਉਪਜਿਆ ਮੈਲਾਪਣ (ਮਲੀਨਤਾ,ਅਪਵਿੱਤਰਤਾ)।

**੨. ਸੰਬੰਧ ਕਾਰਕ**

ਜਲਿ ਹੈ ਸੂਤਕੁ ਥਲਿ ਹੈ ਸੂਤਕੁ **ਸੂਤਕ** ਓਪਤਿ ਹੋਈ ॥

(ਗਉੜੀ ਕਬੀਰ ਜੀ ਪੰਨਾ ੩੩੧)

ਜਨਮੇ ਸੂਤਕੁ ਮੂਏ ਫੁਨਿ ਸੂਤਕੁ **ਸੂਤਕ** ਪਰਜ ਬਿਗੋਈ ॥੧॥ (ਪੰਨਾ ੩੩੧)

ਪਦ ਅਰਥ:- **ਸੂਤਕ** (ਪੁਲਿੰਗ ਇਕ ਵਚਨ ਸੰਬੰਧ ਕਾਰਕ)= ਸੂਤਕ ਦੀ (ਪੈਦਾਇਸ਼) ਸੂਤਕ ਦੀ (ਭ੍ਰਾਂਤੀ ਵਿਚ)।

੩. ਅਧਿਕਰਣ ਕਾਰਕ

ਨਾਨਕ **ਸੂਤਕਿ** ਜਨਮਿ ਮਰੀਜੈ ॥ (ਆਸਾ ਮ: ੧, ਅੰਗ ੪੧੩)

**ਪਦ ਅਰਥ**:- **ਸੂਤਕਿ** : (ਪੁ. ਇ. ਵ. ਅਧਿ. ਕਾ.)= ਸੂਤਕ (ਦੇ ਭਰਮ) ਵਿਚ।

ਗੁਰਬਾਣੀ ਦੀ ਲਗ-ਮਾਤ੍ਰੀ ਨਿਯਮਾਵਲੀ ਤੇ ਵਿਚਾਰ ਅਧੀਨ ਤੁਕਾਂ ਵਾਲੇ ਇਸ ਸ਼ਬਦ ਦੇ ਕੇਂਦਰੀ ਭਾਵ ਵਾਲੇ ਰਹਾਉ ਦੇ ਪਦੇ ਵਿਚਲੇ ਵਿਸ਼ੇ ਜਨਮ ਸਮੇਂ ਘਰ ਵਿਚ ਉਪਜੇ ਮੈਲੇਪਣ (ਮਲੀਨਤਾ, ਅਪਵਿੱਤਰਤਾ) ਨੂੰ ਦ੍ਰਿਸ਼ਟੀ-ਗੋਚਰ ਕਰਨ ਨਾਲ ਉਪਰੋਕਤ ਵਿਚਾਰ ਅਧੀਨ ਤੁਕਾਂ ਦੇ ਸਹੀ ਅਰਥ ਹੋ ਸਕਣ ਦੀ ਸੰਭਾਵਨਾ ਬਣਦੀ ਹੈ।

ਮਨਮੁਖਿ **ਸੂਤਕੁ** ਕਬਹਿ ਨ ਜਾਇ॥
ਜਿਚਰੁ ਸਬਦਿ ਨ ਭੀਜੈ ਹਰਿ ਕੈ ਨਾਇ॥੧॥ਰਹਾਉ॥

**ਪਦ ਅਰਥ**:- ਸੂਤਕੁ= ਮੈਲਾਪਣ, ਅਪਵਿੱਤਰਤਾ।

ਮਨਮੁਖਿ (ਪੁ. ਇ. ਵ. ਸੰਬੰ. ਕਾ.)=ਗੁਰੁ ਤੋਂ ਬੇਮੁਖ ਮਨੁੱਖ ਦਾ (ਸੂਤਕ ਵਾਲਾ ਭਰਮ)। ਸੂਤਕੁ (ਪੁ. ਇ. ਵ. ਕਰਤਾ ਕਾ.)= ਕਿਸੇ ਜੀਵ ਦੇ ਜਨਮ ਲੈਣ ਸਮੇਂ ਘਰ ਵਿਚ ਉਪਜਿਆ ਮੈਲੇਪਣ (ਮਲੀਨਤਾ,ਅਪਵਿੱਤਰਤਾ) ਵਾਲਾ ਭਰਮ। (ਕਿਸੇ ਹਿੰਦੂ ਘਰ ਵਿਚ ਕਿਸੇ ਬੱਚੇ ਦੇ ਜਨਮ ਲੈਣ ਨਾਲ ਉਹ ਘਰ ਤੇਰਾਂ (੧੩) ਦਿਨ ਤੱਕ ਅਪਵਿੱਤਰ ਸਮਝਿਆ ਜਾਂਦਾ ਹੈ ਜਿਸ ਕਰ ਕੇ ਬ੍ਰਾਹਮਣ ਇਨ੍ਹਾਂ ਦਿਨਾਂ ਵਿਚ ਉਸ ਘਰੋਂ ਭੋਜਨ ਨਹੀਂ ਖਾਂਦੇ। ਇਸੇ ਤਰ੍ਹਾਂ ਕਿਸੇ ਜੀਵ ਦੇ ਮਰਨ ਸਮੇਂ ਘਰ ਵਿਚ ਪੈਦਾ ਹੋਈ ਅਪਵਿੱਤਰਤਾ/ਮਲੀਨਤਾ/ਭਿੱਟ ਨੂੰ ਪਾਤਕ ਕਿਹਾ ਜਾਂਦਾ ਹੈ।ਕਿਸੇ ਹਿੰਦੂ ਘਰ ਵਿਚ ਕਿਸੇ ਪ੍ਰਾਣੀ ਦੇ ਮਰਨ ਕਰ ਕੇ ਵੀ ਕਿਰਿਆ- ਕਰਮ ਵਾਲੇ ਦਿਨ ਤੱਕ ਉਹ ਘਰ ਅਪਵਿੱਤਰ ਮੰਨਿਆ ਜਾਂਦਾ ਹੈ)। ਕਬਹਿ (ਕਾ. ਸੂ. ਕਿਰਿ. ਵਿ)=ਕਦੇ

ਵੀ। ਨ ਜਾਇ (ਕਿਰਿ. ਵਰ. ਕਾ. ਅ. ਪੁ. ਪੁ. ਇ. ਵ.)=ਨਹੀਂ ਜਾਂਦਾ, ਨਹੀਂ ਖਤਮ ਹੁੰਦਾ। ਜਿਚਰੁ (ਕਾ. ਸੂ. ਕਿਰਿ. ਵਿ.)= ਜਿਤਨਾ ਚਿਰ। ਸਬਦਿ (ਪੁ. ਇ. ਵ. ਕਰਣ ਕਾ.)= (ਗੁਰੁ-) ਉਪਦੇਸ਼ ਦੁਆਰਾ। ਨ ਭੀਜੈ (ਕਿਰਿ. ਵਰ. ਕਾ. ਅ. ਪੁ. ਪੁ. ਇ. ਵ.)= ਨਹੀਂ ਭਿੱਜਦਾ, ਨਹੀਂ ਜੁੜਦਾ। ਨਾਇ (ਪੁ. ਇ. ਵ. ਅਧਿ. ਕਾ.)= ਹਰਿ ਕੈ ਨਾਇ= ਪ੍ਰਭੂ ਦੇ ਨਾਮ ਵਿਚ॥੧॥ ਰਹਾਉ= ਠਹਿਰਾਉ, ਸ਼ਬਦ ਦੇ ਕੇਂਦਰੀ ਭਾਵ ਵਾਲਾ ਪਦਾ॥

ਸ਼ਾਬਦਿਕ ਅਰਥ:-

ਗੁਰੁ ਤੋਂ ਬੇਮੁਖ ਮਨੁੱਖ ਦਾ ਸੂਤਕ (ਵਾਲਾ ਭਰਮ ਉਤਨਾ ਚਿਰ) ਕਦੇ ਵੀ ਨਹੀਂ ਖਤਮ ਹੁੰਦਾ (ਅਤੇ ਉਸ ਦਾ ਮਨ ਪਵਿੱਤਰ ਨਹੂੀਂ ਹੁੰਦਾ) ਜਿਤਨਾ ਚਿਰ (ਉਹ ਗੁਰੁ ਦੇ) ਉਪਦੇਸ਼ ਦੁਆਰਾ ਪ੍ਰਭੂ ਦੇ ਨਾਮ ਵਿਚ ਨਹੀਂ ਜੁੜਦਾ।

**ਗੁਰਬਾਣੀ-ਨਿਯਮਾਵਲੀ ਅਨੁਸਾਰ ਵਿਚਾਰ ਅਧੀਨ ਤੁਕਾਂ ਦੇ ਕੀਤੇ ਜਾ ਸਕਣ ਵਾਲੇ ਅਰਥ**

**ਸੂਤਕਿ** ਕਰਮ ਨ ਪੂਜਾ ਹੋਇ ॥

ਨਾਮਿ ਰਤੇ ਮਨੁ ਨਿਰਮਲੁ ਹੋਇ ॥ (ਪੰਨਾ ੨੨੯)

**ਪਦ ਅਰਥ:-ਸੂਤਕਿ=** ਸੂਤਕ (ਦੇ ਭਰਮ) ਵਿੱਚ

**ਸੂਤਕਿ** (ਪੁ. ਇ. ਵ. ਅਧਿ. ਕਾ.)= ਸੂਤਕ (ਦੇ ਭਰਮ) ਵਿਚ। **ਕਰਮ** (ਪੁ. ਬ. ਵ. ਕਰਣ. ਕਾ.)= (ਧਾਰਮਿਕ) ਕਰਮਾਂ ਨਾਲ। ਪੂਜਾ=(ਦੇਵ) ਪੂਜਾ। ਨ ਹੋਇ (ਕਿਰਿ. ਵਰ. ਕਾ. ਅ. ਪੁ. ਇ, ਲਿੰ)= ਨਹੀਂ ਹੁੰਦੀ। ਨਾਮਿ (ਪੁ. ਇ. ਵ. ਅਧਿ. ਕਾ.)= ਨਾਮ ਵਿਚ। ਰਤੇ (ਪੂ. ਪੂ. ਕਿਰਦੰਤ)=ਰੱਤ ਕੇ, ਰੰਗ ਕੇ। ਮਨੁ (ਪੁ. ਇ. ਵ. ਕਰਤਾ ਕਾ. ਸਾਧਾ. ਰੂ.)= ਮਨ। ਨਿਰਮਲੁ= ਪਵਿੱਤਰ। ਹੋਇ (ਕਿਰਿ. ਵਰ. ਕਾ. ਅ. ਪੁ. ਪੁ. ਇ. ਵ.)= ਹੋ ਸਕਦਾ ਹੈ।

**ਸ਼ਾਬਦਿਕ ਅਰਥ:-**

**ਸੂਤਕ (ਦੇ ਭਰਮ ) ਵਿਚ** (ਕੀਤੇ ਹੋਏ ਧਾਰਮਿਕ) **ਕਰਮਾਂ ਨਾਲ** (ਮਨ ਪਵਿੱਤਰ ਨਹੀਂ ਹੋ ਸਕਦਾ), (ਦੇਵ) ਪੂਜਾ (ਵੀ ਮਨ ਨੂੰ ਪਵਿੱਤਰ ਕਰਨ ਵਿਚ ਸਹਾਇਕ) ਨਹੀਂ ਹੁੰਦੀ। (ਕੇਵਲ ਪ੍ਰਭੂ) ਨਾਮ ਵਿਚ (ਖੁਦ ਨੂੰ) ਰੰਗ ਕੇ ਹੀ ਮਨ ਪਵਿੱਤਰ ਹੋ ਸਕਦਾ ਹੈ।

# (੮)

## ਮਾਇਆ ਕਰਿ ਮੂਲੁ ਜੰਤ੍ਰੁ ਭਰਮਾਏ ॥

ਮਾਇਆ ਕਰਿ ਮੂਲੁ ਜੰਤ੍ਰੁ ਭਰਮਾਏ ॥

ਹਰਿ ਜੀਉ ਵਿਸਰਿਆ ਦੂਜੈ ਭਾਏ ॥ (ਪੰਨਾ ੨੩੨)

**੧. ਫਰੀਦਕੋਟ ਸਟੀਕ ਭਾਗ ਪਹਿਲਾ,ਪੰਨਾ ੫੧੯ ਸ੍ਰੀ ਗੁਰੂ ਗ੍ਰੰਥ ਸਾਹਿਬ**

"ਮਾਇਆ ਜੋ ਸ੍ਰਿਸ਼ਟੀ ਦਾ ਮੂਲ ਹੈ ਸੋਈ ਭਇਆ ਏਕ (ਜੰਤ੍ਰ) ਹਿੰਡੋਲ ਤਿਸ ਕਰ ਜੀਵ ਭਰਮਾਏ ਹੈਂ॥ ਦੂਜੇ ਭਾਇ ਕਰ ਹਰਿ ਜੀਉ ਵਿਸਰਿਆ ਹੈ॥"

**੨. ਸੰਤ ਕਿਰਪਾਲ ਸਿੰਘ-ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੈਂਚੀ ਤੀਜੀ, ਪੰਨਾ ੩੪੬**

"ਪਰਮੇਸਰ ਨੇ ਮਾਇਆ ਰੂਪੀ ਮੂਲ ਜੰਤ੍ਰ= ਹਿੰਡੋਲੇ ਕਰਕੇ ਸਾਰੇ ਜੀਵ ਭਰਮਾਏ= ਭੁਆਏ ਹਨ। ਉਸ ਦੀ ਭੁਆਟੜੀ ਕਰਕੇ ਜੀਵ ਨੂੰ ਹਰਿ ਜੀ ਭੁਲ ਗਿਆ ਹੈ ਤੇ ਦ੍ਵੈਤ ਭਾ ਚੰਗਾ ਲਗ ਰਿਹਾ ਹੈ।"

**੩. ਡਾ.ਜੋਧ ਸਿੰਘ-ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਏਵਸ ਹਿੰਦੀ ਅਨੁਵਾਦ, ਸੈਂਚੀ ਪਹਿਲੀ, ਪੰਨਾ ੨੩੨**

"ਮਾਯਾ ਕੋ ਹੀ ਮੂਲ ਤਤਵ ਸਮਝਕਰ ਭਰਮੋਂ ਮੇਂ ਭਟਕ ਰਹੇ ਦਵੈਤ ਭਾਵ ਮੇਂ ਲੀਨ ਉਨਹੋਂ ਨੇ ਪ੍ਰਭੂ ਵਿਸਾਰ ਦੀਆ ਹੈ।"

**੪. ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਪਹਿਲਾ, ਪੰਨਾ ੩੧੩**

"(ਪਰਮਾਤਮਾ ਨੇ) ਮਾਇਆ ਨੂੰ ਮੂਲ ਦਰਸਾ ਕੇ ਜੀਵ-ਜੰਤੂ ਨੂੰ ਭਰਮਾਇਆ ਹੋਇਆ ਹੈ। (ਉਨ੍ਹਾਂ ਨੂੰ ਦਵੈਤ-ਭਾਵ) ਕਾਰਣ ਪਰਮਾਤਮਾ ਭੁਲਿਆ ਪਿਆ ਹੈ।"

**੫. ਸ਼੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ ਅੰਮ੍ਰਿਤਸਰ ਵਾਲੇ-ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ, ਸੈਂਚੀ ਦੂਜੀ, ਪੰਨਾ ੨੩੨**

"ਜੇਹੜੀ ਮਾਇਆ ਦੁਨੀਆਂ ਦਾ ਮੁਢ ਹੈ ਓਹੋ ਹੀ ਇਕ ਜੰਤ੍ਰ= ਪੰਘੂੜਾ ਹੋ ਗਿਆ, ਉਸ ਕਰਕੇ ਜੀਵ ਭਰਮਦੇ ਫਿਰਦੇ ਹਨ। ਦਵੈਤ ਭਾਵਣਾ ਕਰਕੇ ਪ੍ਰਮੇਸ਼ਰ ਜੀ ਵਿਸਰ ਗਿਆ ਹੈ।"

**੬. ਭਾਈ ਵੀਰ ਸਿੰਘ ਜੀ-ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ, ਪੋਥੀ ਤੀਜੀ, ਪੰਨਾ ੧੪੭੧**

"ਮਾਇਆ ਨੂੰ (ਸੰਸਾਰ ਦਾ) ਮੂਲ ਬਣਾਕੇ (ਮਾਨੋਂ ਇਕ ਜੰਤ੍ਰ=) ਕਲਾ (ਬਣਾਇਆ ਹੈ,

ਜਿਸ ਦੁਆਰਾ ਜੀਵ) ਭੁਆਏ ਜਾ ਰਹੇ ਹਨ, (ਇਉਂ ਮਾਇਆ ਗ੍ਰਸੇ ਜੀਵਾਂ ਨੂੰ) ਹਰੀ ਜੀ ਵਿਸਰ ਰਿਹਾ ਹੈ।"

**੭. ਸ਼ਬਦਾਰਥ ਸ਼੍ਰੋਮਣੀ ਕਮੇਟੀ, ਪੰਨਾ ੨੩੨**

"੪. ਮਾਇਆ ਨੂੰ ਮੂਲ ਸਮਝ ਕੇ ਜੀਵ-ਜੰਤ ਭਰਮ ਗਏ ਹਨ।"

**੮. ਪ੍ਰੋਫੈਸਰ ਸਾਹਿਬ ਸਿੰਘ ਜੀ-ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੋਥੀ ਦੂਜੀ, ਪੰਨਾ ੪੧੭**

"(ਅਭਾਗੀ) ਮਨੁੱਖ ਮਾਇਆ ਨੂੰ (ਜ਼ਿੰਦਗੀ ਦਾ) ਆਸਰਾ ਬਣਾ ਕੇ (ਮਾਇਆ ਦੀ ਖ਼ਾਤਰ ਹੀ) ਭਟਕਦੇ ਰਹਿੰਦੇ ਹਨ, ਮਾਇਆ ਦੇ ਪਿਆਰ ਦੇ ਕਾਰਨ ਉਹਨਾਂ ਨੂੰ ਪਰਮਾਤਮਾ ਭੁਲਿਆ ਰਹਿੰਦਾ ਹੈ ।"

**੯. ਟੀਕਾਕਾਰ ਗਿ. ਹਰਿਬੰਸ ਸਿੰਘ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਭਾਗ ਤੀਜਾ, ਪੰਨਾ ੨੩੨**

"(ਹੇ ਭਾਈ!) ਮਾਇਆ ਨੂੰ ਮੂਲ ਸਮਝ ਕੇ (ਸਾਰੇ ਜੀਵ) ਜੰਤ੍ਰ ਭਰਮਾਏ (ਫਿਰਦੇ ਹਨ)। ਦਵੈਤ ਭਾਵ ਕਰਕੇ (ਉਨ੍ਹਾਂ ਨੂੰ) ਪ੍ਰਭੂ ਭੁਲਿਆ ਪਿਆ ਹੈ॥"

**੧੦. ਸ੍ਰ: ਮਨਮੋਹਨ ਸਿੰਘ- ਸ੍ਰੀ ਗੁਰੂ ਗ੍ਰੰਥ ਸਾਹਿਬ ਇੰਗਲਿਸ਼ ਐਂਡ ਪੰਜਾਬੀ ਟਰਾਂਸਲੇਸ਼ਨ ਵਾਲਿਊਮ ੨, ਪੰਨਾ ੭੬੮**

"ਧਨ-ਦੌਲਤ ਨੂੰ ਹਰ ਸ਼ੈ ਦਾ ਮੁੱਢ ਜਾਣ ਕੇ ਜੀਵ ਭਟਕਦੇ ਫਿਰਦੇ ਹਨ। ਹੋਰਸ ਦੀ ਮੁਹੱਬਤ ਵਿਚ ਉਨ੍ਹਾਂ ਨੇ ਪੂਜਯ ਪ੍ਰਭੂ ਨੂੰ ਭੁਲਾ ਛਡਿਆ ਹੈ।"

**੧੧. ਭਾਈ ਕਾਨ੍ਹ ਸਿੰਘ ਨਾਭਾ-ਮਹਾਨ ਕੋਸ਼, ਭਾਗ ਦੂਜਾ, ਪੰਨਾ ੭੪੨**

"ਮੂਲਜੰਤ੍ਰ- ਮੂਲਯੰਤ੍ਰ. ਉਹ ਕਲ, ਜਿਸ ਨਾਲ ਹੋਰ ਕਲਾਂ ਫਿਰਨ, ਸਭ ਨੂੰ ਚਲਾਉਣ ਵਾਲੀ ਮਸ਼ੀਨ. ਭਾਵ ਮਾਯਾ।"

**੧੨. ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਜੀ ਦੇ ਕ੍ਰਿਤ ਪੰਡਿਤ ਸ਼ਾਮ ਸਿੰਘ ਜੀ, ਪੰਨਾ ੧੨੨**

"ਮੂਲ ਯੰਤ੍ਰ ਨਾਮ ਹਿੰਡੋਲੇ ਕਾ ਮਾਯਾ ਰੂਪ ਮੂਲਯੰਤ੍ਰ ਰਚਕੇ ਸਭ ਜੀਵ ਭਰਮਾਏ ਹੈਨ ਹਰਿਨੇ ਜੰਤ ਪਾਠ ਹੋਏ ਤੋ ਭੀ ਜੰਤ੍ਰ ਕਾ ਹੀ ਅਰਥ ਹੈ॥ ਵਰਤਾਏ ਉਪਦੇਸ ਕਰਤਾ ਹੈ॥"

**੧੩. ਟਕਸਾਲ ਭਿੰਡਰਾਂ/ਮਹਿਤਾ-ਗੁਰਬਾਣੀ ਪਾਠ ਦਰਪਣ, ਪੰਨਾ ੨੯੭**

"ਮੂਲੁਜੰਤ੍ਰ[੨]

(੨) ਮੂਲੁ ਜੰਤ੍ਰ ੨. ਚੰਡੋਲ"

**੧੪. ਸ੍ਰੀਮਹਿਤ ਪੰਡਿਤ ਗਿਆਨੀ ਹਜ਼ਾਰਾ ਸਿੰਘ ਕ੍ਰਿਤ-ਸ਼੍ਰੀ ਗੁਰੂ ਗ੍ਰੰਥ ਕੋਸ਼, ਦੂਜੀ**

ਜਿਲਦ ਪੰਨਾ ੨੬੯

"ਮੂਲੁ ਜੰਤ੍ਰ (ਸੰ। ਸੰਸਕ੍ਰਿਤ ਮੂਲ= ਪਕਾ, ਜਾਂ ਜੋ ਖੜਾ ਹੋਵੇ। ਯੰਤ੍ਰ= ਕਲਾ। ਕਿਸੇ ਪੱਕ ਖੜੀ ਸ਼ੈ ਨਾਲ ਜੋ ਕਲਾ ਕੰਮ ਕਰੇ) ਪੰਘੂੜਾ, ਜਿਸ ਵਿਚ ਆਦਮੀ ਬਿਠਾਕੇ ਭੁਆਉਂਦੇ ਹਨ। ਯਥਾ- ਮਾਇਆ ਕਰਿ ਮੂਲੁ ਜੰਤ੍ਰ ਭਰਮਾਇ । ਮਾਇਆ ਨੇ ਪੰਘੂੜਾ ਬਣਕੇ ਭਰਮਾਇਆ ਹੈ (ਲੋਕਾਂ ਨੂੰ)।"

**ਵਿਸ਼ੇਸ਼ ਨੋਟ**

੧. ਉਪਰੋਕਤ ਟੀਕਾਕਾਰਾਂ ਵਿੱਚੋਂ ਕੇਵਲ ਸੰਤ ਕਿਰਪਾਲ ਸਿੰਘ, ਸੰਤ ਸ਼ਾਮ ਸਿੰਘ, ਪੰਡਿਤ ਨਰੈਣ ਸਿੰਘ ਤੇ ਟਕਸਾਲ ਭਿੰਡਰਾਂ ਵਾਲਿਆਂ ਨੂੰ ਛੱਡ ਕੇ ਬਾਕੀ ਸਾਰੇ ਟੀਕਾਕਾਰਾਂ ਨੇ 'ਮੂਲੁ' ਤੇ 'ਜੰਤ੍ਰ' ਪਾਠ ਵੱਖ-ਵੱਖ (ਪਦ-ਛੇਦ) ਕਰਕੇ ਅਰਥ ਵੀ ਵੱਖ-ਵੱਖ ਹੀ ਕੀਤੇ ਹਨ।

੨. ਭਾਈ ਵੀਰ ਸਿੰਘ ਜੀ ਨੇ ਪੰਨਾ ੧੪੭੫ 'ਤੇ ਮੂਲੁ ਜੰਤ੍ਰ (ਪਦ ਛੇਦ) ਪਾਠ ਕਰ ਕੇ ਇਸ ਤੁਕ (ਮਾਇਆ ਕਰਿ ਮੂਲ ਜੰਤ੍ਰ ਭਰਮਾਏ) ਦੇ ਅਰਥ "ਮਾਇਆ ਨੂੰ (ਸੰਸਾਰ ਦਾ) ਮੂਲ ਬਣਾ ਕੇ (ਮਾਨੋਂ ਇਕ ਜੰਤ੍ਰ =) ਕਲਾ ਬਣਾਇਆ ਹੈ" ਕੀਤੇ ਹਨ।

ਕਈ ਦਾਨੇ ਮੂਲੁ ਜੰਤ੍ਰ ਇਕ ਪਦ ਲੈ ਕੇ ਇਸ ਦਾ ਅਰਥ ਓਹ ਪੰਘੂੜਾ ਕਰਦੇ ਹਨ ਜਿਸ ਵਿਚ ਲੋਕਾਂ ਨੂੰ ਬਿਠਾਕੇ ਘੁਮਾਉਂਦੇ ਹਨ, ਅਕਸਰ ਮੇਲਿਆਂ ਤੇ ਏਹ ਪੰਘੂੜੇ ਲਗਦੇ ਹਨ। ਜੀਵਾਂ ਦੇ ਆਵਾਗਵਨ ਨੂੰ ਪੰਘੂੜੇ ਦੀ ਮਿਸਾਲ ਦਿਤੀ ਹੈ।

ਪਦ ਯੰਤ੍ਰ ਤੇ ਇਸ ਦੇਸ਼ ਭਾਸ਼ਾ ਦਾ ਰੂਪ ਜੰਦ੍ਰ ਤੇ ਜੰਦਰ ਕਈ ਮਸ਼ੀਨਾਂ ਯਾ ਕਲਾ ਵਾਸਤੇ ਵਰਤਿਆ ਜਾਂਦਾ ਹੈ। ਜਿਵੇਂ ਚੌਲ ਛੜਨ ਦੇ ਵਡੇ ਪ੍ਰਬੰਧ ਨੂੰ ਜੰਦਰ ਕਹਿੰਦੇ ਹਨ। ਪਾਣੀ ਦੇ ਜ਼ੋਰ ਨਾਲ ਆਟਾ ਪੀਹਣ ਵਾਲੀਆਂ ਚੱਕੀਆਂ ਨੂੰ ਵੀ ਕਈ ਥਾਂ ਜੰਦਰ ਕਹਿ ਲੈਂਦੇ ਹਨ। ਸੋ ਪੰਘੂੜੇ ਨੂੰ ਜੰਦ੍ਰ ਯਾ ਮੂਲ ਜੰਤ੍ਰ ਕਹਿੰਦੇ ਹੋਣ ਤਾਂ ਅਚਰਜ ਨਹੀਂ।

ਸੰਤ ਕਿਰਪਾਲ ਸਿੰਘ, ਸੰਤ ਸ਼ਾਮ ਸਿੰਘ, ਪੰਡਿਤ ਨਰੈਣ ਸਿੰਘ 'ਪੰਘੂੜੇ' ਦਾ ਅਰਥ ਹੀ ਕਰਦੇ ਹਨ, ਟਕਸਾਲ ਭਿੰਡਰਾਂ ਅਰਥ ਪੰਘੂੜੇ ਦੇ ਨਾਲ-ਨਾਲ ਦੂਜਾ ਪਾਠ ਮੂਲੁ ਜੰਤ੍ਰ ਵੀ ਕਰਦੇ ਹਨ।

**ਵਿਸ਼ੇਸ਼ ਵਿਚਾਰ**

ਗੁਰਬਾਣੀ ਦੀ ਨਿਯਮਾਵਲੀ ਅਨੁਸਾਰ ਇਥੇ **ਮੂਲੁ ਜੰਤ੍ਰ** ਇਕੱਠਾ ਪਾਠ ਨਹੀਂ ਹੈ ਕਿਉਂਕਿ '**ਪੰਘੂੜਾ**' ਪਦ ਪੁਲਿੰਗ ਇਕ-ਵਚਨ ਹੈ ਪ੍ਰੰਤੂ ਜਿਸ **ਜੰਤ੍ਰ** ਪਦ ਦਾ ਅਰਥ ਕੁਝ ਵਿਦਵਾਨਾਂ ਵੱਲੋਂ ਇਥੇ **ਪੰਘੂੜਾ** ਕੀਤਾ ਗਿਆ ਹੈ ਉਹ **ਜੰਤ੍ਰ** ਪਦ ਮੁਕਤਾ (ਅ)-ਅੰਤਿਕ ਹੋਣ ਕਰ ਕੇ ਬਹੁ ਵਚਨ ਹੈ। ਇਸੇ ਤਰ੍ਹਾਂ **ਮੂਲੁ** ਪਦ ਦਾ 'ਲ' ਔਂਕੜ ਸਹਿਤ (ਲੁ) ਹੋਣਾ ਵੀ ਇਸ

ਨੂੰ ਪੁਲਿੰਗ ਇਕ-ਵਚਨ ਨਾਂਵ ਦਰਸਾਉਂਦਾ ਹੈ।

ਇਸ ਨੂੰ ਸਮਝਣ ਲਈ ਇਨ੍ਹਾਂ ਤੁਕਾਂ ਵਿਚਲੇ ਦੋਵੇਂ ਪਦਾਂ **ਮੂਲੁ** ਤੇ **ਜੰਤ੍ਰ** ਦੇ ਗੁਰਬਾਣੀ ਵਿਚ ਆਏ ਵੱਖ-ਵੱਖ ਰੂਪਾਂ ਦੀ ਦੀਰਘ ਵਿਚਾਰ ਕਰਨੀ ਲਾਜ਼ਮੀ ਹੈ।

**ਮੂਲੁ**

ਇਸ ਪਦ ਦੇ ਤਿੰਨ ਰੂਪ ( **ਮੂਲੁ** , **ਮੂਲਿ** **ਤੇ** **ਮੂਲ** ਆਉਂਦੇ ਹਨ ਜਿਨ੍ਹਾਂ ਦੀ ਕਾਰਕੀ ਵਰਤੋਂ ਇਸ ਪ੍ਰਕਾਰ ਹੈ:-

**ਮੂਲੁ**

ਕਾਰਕੀ ਪਿਛੇਤਰ **ਔਂਕੜ (ੁ)** ਸਹਿਤ ਆਇਆ ਇਹ ਪਦ ਪੁਲਿੰਗ ਇਕ-ਵਚਨ ਭਾਵ ਵਾਚਕ ਨਾਂਵ ਹੈ ਜਿਸ ਦੀ ਕਰਤਾ ਕਾਰਕ ਅਤੇ ਕਰਮ ਕਾਰਕ ਵਜੋਂ ਵਰਤੋਂ ਕੀਤੀ ਗਈ ਹੈ।

**ਕਰਤਾ ਕਾਰਕ (ਸਾਧਾਰਨ ਰੂਪ)**

**ਪੁਲਿੰਗ ਇਕ-ਵਚਨ**

ਮੋਹਿ ਐਸੇ ਬਨਜ ਸਿਉ ਨਹੀਨ ਕਾਜੁ ॥
ਜਿਹ ਘਟੈ **ਮੂਲੁ** ਨਿਤ ਬਢੈ ਬਿਆਜੁ ॥ (ਪੰਨਾ ੧੧੯੫)
**ਮੂਲੁ** ਰਹੈ ਗੁਰੁ ਸੇਵਿਐ ਗੁਰ ਪਉੜੀ ਬੋਹਿਥੁ ॥ (ਪੰਨਾ ੧੨੭੯)
ਸਤਿ ਕਰਮੁ ਜਾ ਕੀ ਰਚਨਾ ਸਤਿ ॥
**ਮੂਲੁ** ਸਤਿ ਸਤਿ ਉਤਪਤਿ ॥ (ਪੰਨਾ ੨੮੪)

**ਪਦ ਅਰਥ**:-**ਮੂਲੁ** = ਸਰਮਾਇਆ,(ਜਗਤ ਦਾ) ਮੂਲ/ਮੁੱਢ (ਪ੍ਰਭੂ/ਕਰਤਾਰ)।

**ਕਰਮ ਕਾਰਕ**

**ਪੁਲਿੰਗ ਇਕ-ਵਚਨ**

**ਮੂਲੁ** ਨ ਬੁਝੈ ਆਪਣਾ ਵਸਤੁ ਰਹੀ ਘਰ ਬਾਰਿ॥ (ਪੰਨਾ ਪ੬)
**ਮੂਲੁ** ਸਮਾਲਹੁ ਅਚੇਤ ਗਵਾਰਾ॥ (ਪੰਨਾ ੩੭੪)
ਮਨ ਤੂੰ ਜੋਤਿ ਸਰੂਪੁ ਹੈ ਆਪਣਾ **ਮੂਲੁ** ਪਛਾਣੁ॥ (ਪੰਨਾ ੪੪੧)

**ਪਦ ਅਰਥ**:-**ਮੂਲੁ** = (ਆਪਣੀ ਜ਼ਿੰਦਗੀ ਦੇ) ਮੂਲ/ਮੁੱਢ ਨੂੰ, (ਆਪਣੇ ਜੀਵਨ ਦੇ) ਅਸਲੇ ਨੂੰ, ਪ੍ਰਭੂ/ਕਰਤਾਰ ਨੂੰ ।

**ਮੂਲਿ**

ਕਾਰਕੀ ਪਿਛੇਤਰ **ਸਿਹਾਰੀ (ਿ)** ਸਹਿਤ ਆਇਆ ਇਹ ਪਦ ਪੁਲਿੰਗ ਇਕ-ਵਚਨ ਨਾਂਵ ਹੈ ਜੋ ਅਧਿਕਰਣ ਕਾਰਕ ਵਜੋਂ ਵਰਤਿਆ ਮਿਲਦਾ ਹੈ।

**ਅਧਿਕਰਣ ਕਾਰਕ**

**ਪੁਲਿੰਗ ਇਕ-ਵਚਨ**

**ਮੂਲਿ** ਲਾਗੇ ਸੇ ਜਨ ਪਰਵਾਣ॥ (ਪੰਨਾ ੩੬੨)

ਦ੍ਰਿਸਟਿ ਧਾਰਿ ਪ੍ਰਭਿ ਰਾਖਿਆ ਮਨੁ ਤਨੁ ਰਤਾ ਮੂਲਿ॥ (ਪੰਨਾ ੫੧੯)

ਇਕਿ **ਮੂਲਿ** ਲਗੇ ਓਨੀ ਸੁਖੁ ਪਾਇਆ॥ (ਪੰਨਾ ੧੦੫੧)

**ਪਦ ਅਰਥ:- ਮੂਲਿ** = (ਜਗਤ ਦੇ) ਮੂਲ ਵਿੱਚ, ਮੁੱਢ ਵਿਚ, ਪ੍ਰਭੂ ਵਿਚ ਕਰਤਾਰ ਵਿਚ।

**ਨੋਟ:-**

ਅਧਿਕਰਣ ਕਾਰਕ ਤੋਂ ਇਲਾਵਾ ਇਹ **ਮੂਲਿ** ਪਦ ਤਾਕੀਦ ਵਾਚਕ ਕਿਰਿਆ ਵਿਸ਼ੇਸ਼ਣ ਵਜੋਂ ਵੀ ਵਰਤਿਆ ਗਿਆ ਮਿਲਦਾ ਹੈ।

**ਤਾਕੀਦ ਵਾਚਕ ਕਿਰਿਆ ਵਿਸ਼ੇਸ਼ਣ**

ਤਿਸੁ ਪ੍ਰਭ ਕਉ **ਮੂਲਿ** ਨ ਮਨਹੁ ਬਿਸਾਰਿ॥ (ਪੰਨਾ ੨੭੦)

ਨਿਖੁਟਿ ਨ ਜਾਈ **ਮੂਲਿ** ਅਤੁਲ ਭੰਡਾਰਿਆ॥ (ਪੰਨਾ ੩੨੦)

ਤਾ ਕੈ **ਮੂਲਿ** ਨ ਲਗੀਐ ਪਾਇ ॥ (ਪੰਨਾ ੧੨੪੫)

ਤਿਚਰੁ **ਮੂਲਿ** ਨ ਥੁੜੀਂਦੋ ਜਿਚਰੁ ਆਪਿ ਕ੍ਰਿਪਾਲੁ॥ (ਪੰਨਾ ੧੪੨੬)

**ਪਦ ਅਰਥ:-ਮੂਲਿ**= ਮੂਲੋਂ ਹੀ, ਉੱਕਾ ਹੀ, ਬਿਲਕੁਲ ਹੀ।

**ਮੂਲ**

ਆਪਣੇ ਮੂਲ ਰੂਪ ਵਿਚ ਆਏ ਇਸ ਮੁਕਤਾ (ਅ)-ਅੰਤਿਕ ਪਦ ਦੀ ਕਰਤਾ, ਕਰਮ, ਅਪਾਦਾਨ ਤੇ ਸੰਬੰਧ ਕਾਰਕ ਵਜੋਂ ਵਰਤੋਂ ਕੀਤੀ ਹੋਈ ਮਿਲਦੀ ਹੈ।

**ਕਰਤਾ ਕਾਰਕ**

**ਇਸਤਰੀ ਲਿੰਗ ਬਹੁ-ਵਚਨ**

ਬਿਰਖ **ਮੂਲ** ਮਾਇਆ ਮਹਿ ਪਰਾ॥੪॥ (ਪੰਨਾ ੧੧੬੦)

**ਪਦ ਅਰਥ:-ਮੂਲ=**ਕੰਦ-ਮੂਲ, ਜੜ੍ਹਾਂ, ਧਰਤੀ ਵਿਚ ਪੈਦਾ ਹੋਣ ਵਾਲੀਆਂ ਚੀਜ਼ਾਂ।

**ਕਰਮ ਕਾਰਕ**

**ਪੁਲਿੰਗ ਬਹੁ-ਵਚਨ**

ਹਰਣੀ ਹੋਵਾ ਬਨਿ ਬਸਾ ਕੰਦ **ਮੂਲ** ਚੁਣਿ ਖਾਉ॥ (ਪੰਨਾ ੧੫੭)

**ਪਦ ਅਰਥ:-(ਕੰਦ) ਮੂਲ=** ਘਾਹ-ਬੂਟ, ਫਲ-ਫੁੱਲ, ਫਲ।

**ਅਪਾਦਾਨ ਕਾਰਕ**

**(ਸੰਬੰਧਕੀ ਪਦ ਤੇ ਸਹਿਤ)**

ਕਵਨ **ਮੂਲ** ਤੇ ਕਵਨ ਦ੍ਰਿਸਟਾਨੀ॥ (ਪੰਨਾ ੨੯੬)

ਕਵਨ **ਮੂਲ** ਤੇ ਮਾਨੁਖ ਕੀਆ ਇਹੁ ਪਰਤਾਪੁ ਤੁਹਾਰਾ॥ (ਪੰਨਾ ੧੨੨੦)

**ਪਦ ਅਰਥ:-ਮੂਲ** = ਕਿਸ ਮੁੱਢ ਤੋਂ (ਇਕ ਬੂੰਦ ਤੋਂ)।

**ਸੰਬੰਧ ਕਾਰਕ**

**ਮੂਲ** ਦੁਆਰੈ ਬੰਧਿਆ ਬੰਧੁ॥ (ਪੰਨਾ ੧੧੫੯)

**ਪਦ ਅਰਥ:-ਮੂਲ** (ਦੁਆਰੈ)=(ਜਗਤ ਦੇ) ਮੂਲ/ਮੁੱਢ ਦੇ (ਦਰ ਉੱਤੇ), ਪ੍ਰਭੂ ਦੇ (ਦਰ ਉੱਤੇ)।

**ਜੰਤ੍ਰ**

ਇਸ ਪਦ ਦੇ ਤਿੰਨ ਰੂਪ **ਜੰਤ੍ਰ,ਜੰਤ,ਜੰਤੁ** ਵਰਤੇ ਹੋਏ ਮਿਲਦੇ ਹਨ ਜਿਨ੍ਹਾਂ ਦੀ ਕਾਰਕੀ ਵਰਤੋਂ ਇਸ ਪ੍ਰਕਾਰ ਹੈ:-

**ਜੰਤ੍ਰ, ਜੰਤ**

ਆਪਣੇ ਮੂਲ ਰੂਪ ਵਿਚ ਆਏ ਇਹ ਮੁਕਤਾ(ਅ)-ਅੰਤਿਕ ਦੋਵੇਂ ਪਦ ਪੁਲਿੰਗ ਬਹੁ ਵਚਨ ਨਾਂਵ ਹਨ ਜਿਨ੍ਹਾਂ ਦੀ ਕਰਤਾ ਕਾਰਕ , ਕਰਮ ਕਾਰਕ ਤੇ ਸੰਬੰਧ ਕਾਰਕ ਵਜੋਂ ਵਰਤੋਂ ਕੀਤੀ ਹੋਈ ਮਿਲਦੀ ਹੈ।

**ਜੰਤ੍ਰ**

**ਕਰਤਾ ਕਾਰਕ (ਸਾਧਾਰਨ ਰੂਪ) ਜੰਤ੍ਰ , ਜੰਤ**

**ਪੁਲਿੰਗ ਬਹੁ ਵਚਨ**

**ਜੰਤ੍ਰ-** ਜੀਅ **ਜੰਤ੍ਰ** ਸਭਿ ਤਾ ਕੈ ਹਾਥ॥ (ਪੰਨਾ ੨੯੨)

ਦਇਆਲ ਹੋਏ ਸਭਿ ਜੀਅ **ਜੰਤ੍ਰ**

ਹਰਿ ਨਾਨਕ ਨਦਰਿ ਨਿਹਾਲ॥ (ਪੰਨਾ ੯੫੭)

**ਜੰਤ-** ਕੇਤੇ ਤੇਰੇ ਜੀਅ **ਜੰਤ** ਸਿਫਤਿ ਕਰਹਿ ਦਿਨੁ ਰਾਤਿ॥॥ (ਪੰਨਾ ੧੮)

ਵਿਸਮਾਦੁ ਨਾਗੇ ਫਿਰਹਿ **ਜੰਤ**॥ (ਪੰਨਾ ੪੬੩)

ਜੀਅ **ਜੰਤ** ਸਗਲ ਸੁਖੁ ਪਾਇਆ॥ (ਪੰਨਾ ੩੭੮)

**ਪਦ ਅਰਥ:-**

**ਜੰਤ੍ਰ/ਜੰਤ** = ਜੀਵ। **ਜੰਤ ਸਗਲ** (ਕਰਤਾ ਕਾਰਕ-ਸੰਬੰਧਕੀ ਰੂਪ)=(ਸਾਰੇ) ਜੀਵਾਂ ਨੇ।

**ਕਰਮ ਕਾਰਕ ਜੰਤ੍ਰ , ਜੰਤ**

**ਪੁਲਿੰਗ ਬਹੁ ਵਚਨ**

**ਜੰਤ੍ਰ-** ਜੀਅ **ਜੰਤ੍ਰ** ਸਭਿ ਤੇਰੇ ਥਾਪੇ ॥ (ਪੰਨਾ ੧੦੭)

ਜੀਅ **ਜੰਤ੍ਰ** ਸਭਿ ਤਿਸ ਕੇ ਕੀਏ ਸੋਈ ਸੰਤ ਸਹਾਈ ॥ (ਪੰਨਾ ੬੨੧)

ਜਗੰਨਾਥ ਸਭਿ **ਜੰਤ੍ਰ** ਉਪਾਏ ਨਕਿ ਖੀਨੀ ਸਭ ਨਥਹਾਰੇ॥ (ਪੰਨਾ ੯੮੧)

**ਜੰਤ-** ਨਾਨਕ **ਜੰਤ** ਉਪਾਇ ਕੈ ਸਮਾਲੇ ਸਭਨਾਹ॥ (ਪੰਨਾ ੪੬੭)

ਆਪੇ **ਜੰਤ** ਉਪਾਇਅਨੁ ਆਪੇ ਆਧਾਰੁ॥ (ਪੰਨਾ ੫੫੬)

**ਪਦ ਅਰਥ:-ਜੰਤ੍ਰ** = ਜੀਵ।

**ਸੰਬੰਧ ਕਾਰਕ ਜੰਤ੍ਰ , ਜੰਤ**

**ਪੁਲਿੰਗ ਬਹੁ ਵਚਨ**

**ਜੰਤ੍ਰ-** ਜੀਅ ਜੰਤ੍ਰ ਕਰੇ ਪ੍ਰਤਿਪਾਲ ॥ (ਪੰਨਾ ੯੮੭)

**ਜੰਤ-** ਜੀਅ ਜੰਤ ਜਿਨਹਿ ਪ੍ਰਤਿਪਾਲੇ॥ (ਪੰਨਾ ੬੬੪)

**ਪਦ ਅਰਥ:- ਜੰਤ੍ਰ/ਜੰਤ** = ਜੀਵਾਂ ਦੀ (ਪ੍ਰਤਿਪਾਲਣਾ/ਪਰਵਰਿਸ਼)

**ਜੰਤੁ**

ਕਾਰਕੀ ਪਿਛੇਤਰ **ਔਂਕੜ (ੁ)** ਸਹਿਤ ਆਇਆ ਇਹ ਪਦ ਪੁਲਿੰਗ ਇਕ-ਵਚਨ ਭਾਵ ਵਾਚਕ ਨਾਂਵ ਹੈ ਜਿਸ ਦੀ ਕਰਤਾ ਕਾਰਕ ਤੇ ਕਰਮ ਕਾਰਕ ਵਜੋਂ ਵਰਤੋਂ ਕੀਤੀ ਗਈ ਹੈ।

**ਜੰਤੁ (ਪੁਲਿੰਗ ਇਕ-ਵਚਨ)**

**ਕਰਤਾ ਕਾਰਕ-ਸਾਧਾਰਨ ਰੂਪ**

**ਪੁਲਿੰਗ ਇਕ ਵਚਨ**

**ਸੋ** ਹੋਵਤ ਬਿਸਟਾ ਕਾ **ਜੰਤੁ** ॥ (ਪੰਨਾ ੨੭੮)

**ਜੰਤੁ** ਬਿਚਾਰਾ ਕਿਆ ਕਰੈ ਚਲੇ ਬਜਾਵਨਹਾਰ॥ (ਪੰਨਾ ੧੩੬੯)

**ਕਿਆ** ਹਉ ਆਖਾ ਕਿਰਮ **ਜੰਤੁ॥** (ਪੰਨਾ ੧੧੭੨)

**ਪਦ ਅਰਥ:- ਜੰਤੁ** = ਜੀਵ।

**ਕਰਮ ਕਾਰਕ**

**ਪੁਲਿੰਗ ਇਕ ਵਚਨ**

ਕਬੀਰ ਐਸਾ **ਜੰਤੁ** ਇਕੁ ਦੇਖਿਆ ਜੈਸੀ ਧੋਈ ਲਾਖ॥ (ਪੰਨਾ ੧੩੭੧)

ਪਿਛੋ ਦੇ ਤੈਂ **ਜੰਤੁ** ਉਪਾਹਾ ॥ (ਪੰਨਾ ੧੩੦)

**ਪਦ ਅਰਥ:- ਜੰਤੁ** = ਜੀਵ ਨੂੰ।

**ਨੋਟ**

ਇਨ੍ਹਾਂ ਤਿੰਨਾਂ ਤੋਂ ਇਲਾਵਾ ਇਸ ਪਦ ਦੇ ਤਿੰਨ ਹੋਰ ਰੂਪਾਂ (**ਜੰਤੀ,ਜੰਤੈ,ਜੰਤਾ**) ਦੀ ਵੀ ਵੱਖ-ਵੱਖ ਕਾਰਕਾਂ ਰੂਪਾਂ ਵਿਚ ਵਰਤੋਂ ਕੀਤੀ ਹੋਈ ਮਿਲਦੀ ਹੈ।

ਵਿਚਾਰ ਅਧੀਨ ਤੁਕ ਵਿਚ ਆਏ '**ਮੂਲੁ**' ਪਦ ਵਾਂਗ ਹੀ ਇਸ ਤੁਕ ਵਾਲੇ ਸ਼ਬਦ ਦੇ ਤੀਜੇ ਬੰਦ ਦੀ ਦੂਜੀ ਤੁਕ **ਮੂਲੁ ਛੋਡਿ ਲਾਗੇ ਦੂਜੈ ਭਾਈ** ਵਿਚ ਅੰਕਿਤ '**ਮੂਲੁ**' ਪਦ ਵੀ ਪੁਲਿੰਗ ਇਕ-ਵਚਨ ਨਾਂਵ ਹੈ ਜਿਸ ਦੀ ਕਰਮ ਕਾਰਕ ਵਜੋਂ ਇਸ ਪ੍ਰਕਾਰ ਵਰਤੋਂ ਕੀਤੀ ਗਈ ਹੈ :-

**ਮੂਲੁ** ਛੋਡਿ ਲਾਗੇ ਦੂਜੈ ਭਾਈ॥ (ਪੰਨਾ ੨੩੨)

**ਪਦ ਅਰਥ:-**

**ਮੂਲੁ** (ਪੁ. ਇ. ਵ. ਕਰਮ ਕਾ.)= (ਸਾਰੇ ਜਗਤ ਦੇ) ਮੂਲ, ਮੁੱਢ, ਅਧਾਰ ਭਾਵ ਕਰਤਾਰ ਨੂੰ। ਛੋਡਿ (ਪੂ. ਪੂ. ਕਿਰਿ.)=ਛੱਡ ਕੇ। ਲਾਗੇ (ਕਿਰਿ. ਵਰ. ਕਾ. ਅ. ਪੁ. ਪੁ. ਬ, ਵ.)= ਫਸਦੇ ਹਨ। ਦੂਜੈ ਭਾਈ (ਪੁ. ਇ. ਵ. ਅਧਿ. ਕਾ.)= ਦੂਜੇ ਪ੍ਰੇਮ ਵਿਚ ਭਾਵ ਮਾਇਆ ਮੋਹ ਵਿਚ।

**ਸ਼ਾਬਦਿਕ ਅਰਥ:-**

(ਅਜੇਹੇ ਗੁਰੂ ਦੀ ਸਰਨ ਪੈ ਕੇ ਤਾਂ ਮਨੁੱਖ ਸਗੋਂ) ਜਗਤ ਦੇ **ਮੁੱਢ/ਅਧਾਰ** ਭਾਵ ਕਰਤਾਰ ਨੂੰ ਛੱਡ ਕੇ ਮਾਇਆ-ਮੋਹ ਵਿਚ ਫਸਦੇ ਹਨ।

**ਤਤਸਾਰ**

ਉਪਰੋਕਤ ਸਿਰਲੇਖ ਵਾਲੀਆਂ ਤੁਕਾਂ ਵਿਚ ਆਇਆ '**ਮੂਲੁ**' ਪਦ ਪੁਲਿੰਗ ਇਕ-ਵਚਨ ਕਰਮ ਕਾਰਕ ਵਜੋਂ ਵਰਤਿਆ ਗਿਆ ਹੈ ਜਿਸ ਦਾ ਅਰਥ ਹੈ **(ਸਭ ਦਾ) ਮੂਲ/ਮੁੱਢ ਭਾਵ ਕਰਤਾਰ ।** **ਜੰਤੂ** ਪਦ ਦੀ ਪੁਲਿੰਗ ਬਹੁ-ਵਚਨ ਕਰਤਾ ਕਾਰਕ-ਸਾਧਾਰਨ ਰੂਪ ਵਜੋਂ ਵਰਤੋਂ ਹੋਈ ਹੈ ਜਿਸ ਦਾ ਅਰਥ ਹੈ **ਜੀਵ ।**

ਮਾਇਆ ਕਰਿ **ਮੂਲੁ** ਜੰਤ੍ਰ ਭਰਮਾਏ ॥

ਹਰਿ ਜੀਉ ਵਿਸਰਿਆ ਦੂਜੈ ਭਾਏ ॥ (ਪੰਨਾ ੨੩੨)

**ਪਦ ਅਰਥ**:-

ਮਾਇਆ (ਇ. ਲਿੰ. ਇ. ਵ. ਕਰਮ. ਕਾ.)= ਮਾਇਆ ਨੂੰ। ਕਰਿ (ਪੂ ਪੂ ਕਿਰ.)= ਕਰ ਕੇ,ਬਣਾ ਕੇ। **ਮੂਲੁ**= ਮੂਲ, ਮੁੱਢ, ਅਧਾਰ, ਆਸਰਾ। **ਜੰਤ੍ਰ** (ਪੁ. ਬ. ਵ. ਕਰਤਾ ਕਾ. ਸਾਧਾ. ਰੂ.)=ਜੀਵ। ਭਰਮਾਏ (ਕਿਰਿ. ਵਰ. ਕਾ. ਅ. ਪੁ. ਪੁ. ਬ. ਵ.)= ਭਰਮਦੇ ਫਿਰਦੇ ਹਨ, ਭਟਕਦੇ ਰਹਿੰਦੇ ਹਨ। ਹਰਿ ਜੀਉ= ਪ੍ਰਭੂ ਜੀ। ਵਿਸਰਿਆ (ਕਿਰਿ. ਵਰ. ਕਾ. ਅ. ਪੁ. ਸਤਿ. ਬੋਧ. ਬ. ਵ.)= ਵਿੱਸਰ ਜਾਂਦੇ ਹਨ, ਭੁੱਲ ਜਾਂਦੇ ਹਨ। ਦੂਜੈ ਭਾਏ (ਪੁ. ਇ. ਵ. ਕਰਣ. ਕਾ.)=(ਇੱਕ ਪ੍ਰਭੂ-ਪ੍ਰੇਮ ਛੱਡ ਕੇ) ਦੂਜੇ- ਪ੍ਰੇਮ ਕਾਰਨ,ਮਾਇਆ-ਮੋਹ ਕਰ ਕੇ।

**ਸ਼ਾਬਦਿਕ ਅਰਥ**:-

(ਬਦਕਿਸਮਤ ਮਾਇਆਧਾਰੀ) **ਜੀਵ** (ਪ੍ਰਭੂ ਦੀ ਥਾਂ) ਮਾਇਆ ਨੂੰ (ਆਪਣੀ ਜ਼ਿੰਦਗੀ ਦਾ) **ਆਸਰਾ** ਬਣਾ ਕੇ (ਇਸ ਮਾਇਆ ਵਾਸਤੇ ਹੀ) ਭਟਕਦੇ ਰਹਿੰਦੇ ਹਨ, (ਇਸ) ਮਾਇਆ-ਮੋਹ (ਵਿਚ ਖਚਿਤ ਹੋਣ) ਕਰ ਕੇ ਹੀ ਉਹਨਾਂ ਨੂੰ ਪ੍ਰਭੂ ਜੀ ਵਿੱਸਰ ਜਾਂਦੇ ਹਨ

# (੯)

# ਜਿਉ ਉਲਝਾਇਓ ਬਾਧ ਬੁਧਿ ਕਾ ਮਰਤਿਆ ਨਹੀ ਬਿਸਰਾਨੀ ॥

ਜਿਉ ਉਲਝਾਇਓ ਬਾਧ ਬੁੱਧਿ ਕਾ **ਮਰਤਿਆ** ਨਹੀ ਬਿਸਰਾਨੀ ॥ (ਪੰਨਾ ੨੪੨)

**੧. ਫਰੀਦਕੋਟ ਸਟੀਕ ਭਾਗ ਪਹਿਲਾ ਪੰਨਾ ੫੩੯**

"(ਬਾਲ ਬੁਧਿ) ਨਾਸ ਬੁੱਧੀ ਅਰਥਾਤ ਅਗਿਆਨੀ ਜਿਉਂ ਬਿਖਯੋਂ ਮੈਂ ਫਸਿਆ ਹੂਆ ਹੈ ਔਰ (ਕਾਮ ਰਤਿਆ) ਕਾਮਨਾ ਮੈਂ ਖਰਚ ਹੁਏ ਨੇ ਹੰਤਾ ਮਮਤਾ ਨਹੀਂ ਬਿਸਰਾਨੀ। ਕਹੀਂ ਬਾਲ ਬੁਧੀ ਪਾਠ ਹੋਤਾ ਹੈ ॥ ਤਹਾਂ ਐਸੇ ਅਰਥ ਕਰਨਾਂ (ਬਾਲਬੁਧਿ) ਜੋ ਬਾਲਕਪਨੇ ਕੀ ਰੀਤੀ ਸੀ ਸੋ ਇਸ ਜੀਵ ਨੇ ਮਰਤਿਆਂ ਤਕ ਭੀ ਨਹੀਂ ਬਿਸਾਰੀ॥"

**੨. ਸੰਤ ਕਿਰਪਾਲ ਸਿੰਘ-ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੈਂਚੀ ਤੀਜੀ, ਪੰਨਾ ੩੯੩**

"ਬਾਧ= ਨਾਸ ਕਰਨ ਵਾਲੀ ਬੁੱਧੀ ਕਰਕੇ ਜਿਉਂ ਇਹ ਜੀਵ ਉਲਝ ਕੇ ਕਾਮਨਾ ਵਿਚ ਰਤਾ ਹੈ, ਉਹ ਖੋਟੀ ਬੁੱਧੀ ਇਸ ਨੇ ਸਾਰੀ ਉਮਰ ਤਕ ਨਹੀਂ ਬਿਸਰਾਨੀ= ਭੁਲਾਈ।

ਵਾ: ਭਾਈ ਬੰਨ੍ਹੋ ਜੀ ਦੀ ਬੀੜ ਵਿਚ ਬਾਲ ਬੁਧਿਕਾ ਮਰਤਿਆ ਨਹੀਂ ਬਿਸਰਾਨੀ॥ ਪਾਠ ਹੈ।"

"ਜਦ ਤੋਂ ਇਹ ਜੀਵ ਬਾਲਕ ਬੁੱਧੀ ਅਰਥਾਤ ਅਗਿਆਤ ਬੁੱਧੀ ਵਿਚ ਉਲਝਿਆ ਹੈ, ਉਹ ਬੁੱਧੀ ਮਰਦਿਆਂ ਤਕ ਇਸ ਨੇ ਭੁਲਾਈ ਨਾ॥"

**੩. ਡਾ. ਜੋਧ ਸਿੰਘ-ਸ੍ਰੀ ਗੁਰੂ ਗ੍ਰੰਥ ਸਾਹਿਬ,ਮੂਲ ਪਾਠ ਏਵਮ ਹਿੰਦੀ ਅਨੁਵਾਦ,ਦੂਸਰੀ ਸੈਂਚੀ, ਪੰਨਾ ੯੦੦**

"ਵਿਅਕਤੀ ਜਿਸ ਪ੍ਰਕਾਰ ਕੀ ਮਿਥਿਆ ਬੁਧਿ (ਮਾਯਾ, ਧਨ, ਸੰਪਦਾ) ਮੇਂ ਸ਼ੁਰੂ ਦੇ ਹੀ ਉਲਝਾ ਹੂਆ ਹੈ, ਵਹ ਮਰਤੇ ਦਮ ਤਕ ਵੈਸੇ ਹੀ ਬਨੀ ਰਹਤੀ ਹੈ॥"

**੪. ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਪਹਿਲਾ, ਪੰਨਾ ੩੨੪**

"(ਮਾਇਆ ਦੇ ਮੋਹ ਵਿੱਚ) ਬੰਨ੍ਹੀ ਹੋਈ (ਬਾਧ) ਬੁੱਧੀ ਵਾਲਾ (ਮਨੁੱਖ) ਜਿਵੇਂ (ਜਵਾਨੀ ਵਿੱਚ) ਉਲਝਿਆ ਰਹਿੰਦਾ ਹੈ, (ਤਿਵੇਂ) ਮਰਨ ਵੇਲੇ ਵੀ (ਉਸ ਨੂੰ ਮਾਇਆ) ਨਹੀਂ ਭੁੱਲਦੀ।"

**੫. ਸ਼੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ ਅੰਮ੍ਰਿਤਸਰ ਵਾਲੇ-ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ, ਸੈਂਚੀ ੨, ਪੰਨਾ ੬੯੨**

"ਬਾਧ ਬੁਧਿ= ਨਾਸ ਹੋ ਜਾਣ ਵਾਲੀ ਅਕਲ। ਕਾਮ ਰਤਿਆ = ਕਾਮਣਾ ਵਿਚ ਰਤਾ ਹੋਯਾ ਜਿਸ ਤਰਾਂ ਬਿਸਮਝ ਆਦਮੀ ਵਿਸ਼ਿਆਂ ਵਿਚ ਫਸਿਆ ਹੋਇਆ ਹੁੰਦਾ ਹੈ ਅਤੇ ਕਾਮਨਾ ਵਿਚ ਰਤੇ ਹੋਏ ਨੇ ਹੰਗਤਾ ਮਮਤਾ ਨਹੀਂ ਭੁਲਾਈ ਹੈ।"

**੬. ਭਾਈ ਵੀਰ ਸਿੰਘ- ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ, ਪੋਥੀ ਤੀਜੀ, ਪੰਨਾ ੧੫੪੯**

"(ਸੋ) ਜਿਵੇਂ ਹਾਨੀਕਾਰਕ ਬੁੱਧੀ ਵਿਚ ਘਿਰਿਆ ਰਿਹਾਂ (ਹਾਲਤ ਹੁੰਦੀ ਹੈ) ਮਰਨ ਵੇਲੇ ਬੀ ਉਹ ਨਹੀਂ ਭੁੱਲਦੀ॥"

**੭. ਸ਼ਬਦਾਰਥ, ਸ਼੍ਰੋਮਣੀ ਕਮੇਟੀ, ਪੰਨਾ ੨੪੨**

"੧੧. ਫਸਿਆ

੧੨. (ਵਾਧਜ, ਬੁਧਿ) ਮਿਥਿਆ ਸਮਝ। ਪਾਠ ਬਾਲਬੁਧਿ ਅਸ਼ੁੱਧ ਹੈ।"

*ਜਿਵੇਂ ਝੂਠੀ ਸਮਝ ਦਾ ਘੇਰਿਆ ਹੋਇਆ ਹੈ, ਮਰਨ ਤੱਕ ਇਹ ਸਮਝ ਨਹੀਂ ਵਿਸਰਦੀ, ਭਾਵ ਮਰਨ ਲੱਗਿਆਂ ਵੀ ਮਾਇਆ ਵਾਲੀ ਰੁਚੀ ਨਹੀਂ ਜਾਂਦੀ।ਉਸ ਵੇਲੇ ਵੀ ਇਹੋ ਖਿਆਲ ਰਹਿੰਦਾ ਹੈ ਕਿ ਆਪਣੀ ਮਾਇਆ ਨੂੰ ਪਿੱਛੇ ਰਹਿੰਦੇ ਸੰਬੰਧੀਆਂ ਦੇ ਸਪੁਰਦ ਕਰ ਜਾਵਾਂ। ਗੱਲ ਇਹ ਹੈ ਕਿ ਮਨੁੱਖ ਜਿਸ ਚੀਜ਼ ਦੀ ਵਾਸ਼ਨਾ ਵਿੱਚ ਜ਼ਿੰਦਗੀ ਭਰ ਲੱਗਾ ਰਹਿੰਦਾ ਹੈ, ਅੰਤ ਵੇਲੇ ਭੀ ਉਹ ਜ਼ਾਹਰ ਹੁੰਦੀ ਹੈ।"

**੮. ਪ੍ਰੋਫੈਸਰ ਸਾਹਿਬ ਸਿੰਘ ਜੀ- ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ,ਪੋਥੀ ਦੂਜੀ, ਪੰਨਾ ੪੬੭**

"ਉਲਝਾਇਓ ਉਲਝਿਆ ਹੋਇਆ। ਬਾਧ ਬੁਧਿਕਾ ਮਾਰੀ ਹੋਈ ਮਤਿ ਵਾਲਾ ।

(ਮਾਇਆ ਦੇ ਮੋਹ ਵਿਚ) ਮਾਰੀ ਹੋਈ ਮਤਿ ਵਾਲਾ ਮਨੁੱਖ ਜਿਵੇਂ (ਜਵਾਨੀ ਸਮੇਂ ਮਾਇਆ ਦੇ ਮੋਹ ਵਿਚ) ਫਸਿਆ ਰਹਿੰਦਾ ਹੈ, ਮਰਨ ਵੇਲੇ ਭੀ ਉਸ ਨੂੰ ਇਹ ਮਾਇਆ ਨਹੀਂ ਭੁੱਲਦੀ;"

**੯. ਟੀਕਾਕਾਰ ਗਿ. ਹਰਿਬੰਸ ਸਿੰਘ- ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਭਾਗ ਤੀਜਾ, ਪੰਨਾ ੬੧੦**

"ਜਿਵੇਂ ਹੀ ਨਾਸ਼ ਕਰਨ ਵਾਲੀ ਬੁਧੀ ਦਾ ਉਲਝਾਇਆ ਹੋਇਆ (ਜੀਵ, ਬਿਖੇ-ਵਾਸ਼ਨਾ ਵਿਚ ਫਸ ਗਿਆ, ਫਿਰ ਇਸ ਨੂੰ ਉਹ ਵਾਸ਼ਨਾ) ਮਰਦੇ ਦਮ ਤਕ ਨਹੀਂ ਵਿਸਰੀ।"

**੧੦. ਡਾ: ਗੁਰਚਰਨ ਸਿੰਘ-ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼,ਜਿਲਦ ਦੂਜੀ,ਪੰਨਾ ੧੬੭੮**

"ਬਾਧ ਮਿਥਿਆ ਜਿਉ ਉਲਝਾਇਓ ਬਾਧ ਬੁਧਿ ਕਾ ਮਰਤਿਆ ਨਹੀਂ ਬਿਸਰਾਨੀ। (ਗਉ ੫, ਅਸ ੧੫, ੪:੧ (੨੪੨)"

**੧੧. ਸ੍ਰ: ਮਨਮੋਹਨ ਸਿੰਘ-(ਸ੍ਰੀ ਗੁਰੂ ਗ੍ਰੰਥ ਸਾਹਿਬ) ਇੰਗਲਿਸ਼ ਐਂਡ ਪੰਜਾਬੀ**

**ਟਰਾਂਸਲੇਸ਼ਨ ਵਾਲਿਊਮ ੨, ਪੰਨਾ ੮੦੦**

"ਜਿਵੇਂ ਕਿ ਉਹ ਝੂਠੀ ਸਮਝ ਦਾ ਫਸਾਇਆ ਹੋਇਆ ਹੈ, ਮਰਨ ਵੇਲੇ ਤਾਂਈ ਉਹ ਸਵੈ-ਹੰਗਤਾ ਨਹੀਂ ਭੁੱਲਦਾ।"

**੧੨. ਭਾਈ ਕਾਨ੍ਹ ਸਿੰਘ ਨਾਭਾ-ਮਹਾਨ ਕੋਸ਼, ਭਾਗ ਦੂਜਾ ਪੰਨਾ ੬੩੯**

"ਬਾਧਬੁਧਿ ਸੰਗਜਾ ਵਾਧਜਬੁਧਿ, ਮਿਥਜਾਗਜਾਨ, ਦੁਖਦਾਇਕ ਸਮਝ, ਦੇਖੋ, ਬਾਧ ਜਿਉ ਉਲਝਾਇਓ ਬਾਧਬੁਧਿਕਾ, ਮਰਤਿਆਂ ਨਹਿ ਬਿਸਰਾਨੀ. (ਗਉ ਅ ਮ: ੫)"

**੧੩. ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਜੀ ਦੇ ਕ੍ਰਿਤ ਪੰਡਿਤ ਸ਼ਾਮ ਸਿੰਘ ਜੀ, ਪੰਨਾ ੧੨੫**

"ਬਾਲ ਬੁਧਿ ਕਾ ਬਾਲਕ ਬੁਧਿ ਤੇ ਲੇ ਕਰਕੇ ਪਾਠਾਂਤਰ ਬਾਧ ਬੁਧਿਕਾ ਬਾਧ ਬੰਧਨ ਕਰਨ ਰਾਹੀ ਬੁਧੀ ਦਾ ਆਸਰੇ ਕਰਨ ਹਾਰਾ ਜੋ ਜੀਵ ਮਰਤਿਆ ਪਰਣੰਤ ਨਹੀਂ ਬਿਸਰਾਈ ਮਾਯਾ।"

**੧੪. ਸ੍ਰੀਮਤ ਪੰਡਿਤ ਗਿਆਨੀ ਹਜ਼ਾਰਾ ਸਿੰਘ ਕ੍ਰਿਤ-ਸ਼੍ਰੀ ਗੁਰੂ ਗ੍ਰੰਥ ਕੋਸ਼,ਦੂਜੀ ਜਿਲਦ, ਪੰਨਾ ੧੭੦**

"ਬਾਧ ਸੰਸਕ੍ਰਿਤ ਬਾਧਿਤ। ਪਾਕ੍ਰਿਤ ਬਾਧ। ਦੁਖੀ ; ਤੰਗ ਕੀਤਾ ਹੋਇਆ, ਪੀੜੀਤ, ਕਸ਼ਟ-ਗ੍ਰਸਤ, ਖੰਡਿਤ (ਬੁਧੀ ਵਾਲਾ)- ਜਿਉ ਉਲਝਾਇਓ ਬਾਧ ਬੁਧਿ ਕਾ ਮਰਤਿਆ ਨਹੀ ਬਿਸਰਾਨੀ।"

"ਬਾਲ ਬੁਧਿ (ਖ.ਤ.ਪੁ. ਸ.। ਸੰਸਕ੍ਰਿਤ ਬਾਲ: ਬੁਦਿਧ੍) ਬਾਲਕ ਦੀ ਬੁਧੀ (ਸਮਾਨ ਸਾਦੇ ਦਿਲ ਵਾਲੇ ਹੋ ਕੇ), ਹਰਖ ਸੋਗ ਤੋਂ ਰਹਿਤ (ਹੋ ਕੇ)। ਯਥਾ 'ਪਾਇਓ ਬਾਲ ਬੁਧਿ ਸੁਖੁ ਰੇ'। ਬਾਲ ਬੁਧੀ ਵਿਚ ਸੁਖ ਪਾਇਆ। ਭਾਵ ਗਜਾਨੀ ਦੀ ਦਸ਼ਾ ਵੀ ਬਾਲਕ ਵਤ ਹੁੰਦੀ ਹੈ।"

**੨. ਅਚੇਤ ਬੁਧੀ ਵਾਲਾ। ਯਥਾ- ਜਿਉ ਉਲਝਾਇਓ ਬਾਧ ਬੁਧਿ ਕਾਮ ਰਤਿਆ ਨਹੀ ਬਿਸਰਾਨੀ ।**

**੧੫. ਟਕਸਾਲ ਭਿੰਡਰ ਕਲਾਂ-ਗੁਰਬਾਣੀ ਪਾਠ ਦਰਸ਼ਨ, ਪੰਨਾ ੨੯੯**

"ਜਿਉ ਉਲਝਾਇਓ ਬਾਧ ਬੁਧਿ[੧]; ਕਾਮ ਰਤਿਆ ਨਹੀ ਬਿਸਰਾਨੀ॥(ਪੰਨਾ ੨੪੨)

ਜਿਉ ਉਲਝਾਇਓ ਬਾਲ[੨] ਬੁਧਿ ਕਾ; ਮਰਤਿਆ ਨਹੀ ਬਿਸਰਾਨੀ॥

੧. ਨਾਸ ਹੋਈ ਬੁੱਧ ਵਿਚ। ੨. ਜੋ ਬਾਲਪੁਣੇ ਦੀ ਰੀਤ ਸੀ।"

**ਵਿਸ਼ੇਸ਼ ਵਿਚਾਰ**

੧. ਉਪਰੋਕਤ ਟੀਕਾਕਾਰਾਂ ਵਿੱਚੋਂ ਫਰੀਦਕੋਟ ਟੀਕੇ ਨੇ **ਬਾਲ ਬੁਧਿ** ਪਾਠ ਲਿਖਿਆ ਹੈ ਪ੍ਰੰਤੂ ਅਰਥ **ਨਾਸ ਬੁਧੀ** ਕੀਤੇ ਹਨ। ਫਿਰ ਅੱਗੇ **ਬਾਲਬੁਧਿ** ਪਾਠ ਕਰ ਕੇ ਅਰਥ **ਬਾਲਕਪੁਨੇ ਦੀ ਰੀਤੀ** ਕੀਤੇ ਹਨ ਅਤੇ ਪਾਠ **ਕਾਮ ਰਤਿਆ** ਅੰਕਿਤ ਕੀਤਾ ਹੈ।

੨. ਸੰਤ ਕਿਰਪਾਲ ਸਿੰਘ ਜੀ ਤੇ ਗਿ:ਬਿਸ਼ਨ ਸਿੰਘ ਜੀ ਨੇ ਪਾਠ **ਕਾਮ ਰਤਿਆ** ਕੀਤਾ ਹੈ। ਉਨ੍ਹਾਂ ਨੇ ਦਸਿਆ ਹੈ ਕਿ ਵਾ: ਭਾਈ ਬੰਨ੍ਹੋ ਜੀ ਦੀ ਬੀੜ ਵਿਚ "**ਬਾਲ ਬੁਧਿਕਾ ਮਰਤਿਆ ਨਹੀਂ ਬਿਸਰਾਨੀ**" ਪਾਠ ਹੈ।

੩. ਟਕਸਾਲ ਭਿੰਡਰ ਕਲਾਂ ਤੇ ਪੰਡਿਤ ਹਜ਼ਾਰਾ ਸਿੰਘ ਜੀ ਨੇ ਦੋ ਪਾਠ, ਪਹਿਲਾ ਜਿਉ ਉਲਝਾਇਓ ਬਾਧ ਬੁਧਿ[1]; ਕਾਮ ਰਤਿਆ ਨਹੀ ਬਿਸਰਾਨੀ ਅਤੇ ਦੂਜਾ ਜਿਉ ਉਲਝਾਇਓ ਬਾਲ[2] ਬੁਧਿ ਕਾ; ਮਰਤਿਆ ਨਹੀ ਬਿਸਰਾਨੀ ਅੰਕਿਤ ਕੀਤੇ ਹਨ। ਪ੍ਰੋ: ਸਾਹਿਬ ਸਿੰਘ ਜੀ, ਡਾ. ਜੋਧ ਸਿੰਘ ਜੀ, ਡਾ. ਮਨਮੋਹਨ ਸਿੰਘ ਜੀ, ਡਾ. ਰਤਨ ਸਿੰਘ ਜੀ ਜੱਗੀ, ਗਿਆਨੀ ਹਰਿਬੰਸ ਸਿੰਘ ਜੀ, ਪੰਡਿਤ ਹਜ਼ਾਰਾ ਸਿੰਘ ਜੀ ਤੇ ਭਾਈ ਕਾਨ੍ਹ ਸਿੰਘ ਜੀ ਨਾਭਾ ਆਦਿ ਨੇ **ਬਾਧ ਬੁਧਿ ਕਾ ਮਰਤਿਆ ਨਹੀ ਬਿਸਰਾਨੀ** ਪਾਠ ਅੰਕਿਤ ਕੀਤਾ ਹੈ ਜੋ ਗੁਰਬਾਣੀ ਨਿਯਮਾਵਲੀ ਮੁਤਾਬਿਕ ਦਰੁਸਤ ਹੈ। **ਬਾਲਕਪੁਨੇ** ਜਾਂ **ਲੜਕਪੁਨੇ** ਦੇ ਅਰਥ ਉਸ ਸਮੇਂ ਹੋਣਗੇ ਜਦੋਂ ਇਹ ਪਾਠ **ਬਾਲ ਬੁਧਿ** ਨਿਰਛਲਤਾ, ਨਿਸ਼ਕਪਟਤਾ ਆਦਿ ਦੇ ਅਰਥ ਰੂਪ ਵਿਚ ਹੋਵੇਗਾ। ਹੇਠ ਲਿਖੀਆ ਤੁਕਾਂ ਤੋਂ ਇਹ ਗੱਲ ਵਧੇਰੇ ਸਪਸ਼ਟ ਹੁੰਦੀ ਹੈ:-

ਪਾਇਓ **ਬਾਲ ਬੁਧਿ** ਸੁਖੁ ਰੇ ॥ (ਪੰਨਾ ੨੧੪)

**ਬਾਲ ਬੁਧਿ** ਪੂਰਨ ਸੁਖਦਾਤਾ ਨਾਨਕ ਹਰਿ ਹਰਿ ਟੇਕ॥ (ਪੰਨਾ ੭੧੪)

**ਬਾਲ ਸੁਭਾਇ** ਅਤੀਤ ਉਦਾਸੀ ॥ (ਪੰਨਾ ੧੦੭੬)

ਧੰਨੈ ਸੇਵਿਆ **ਬਾਲ ਬੁਧਿ** ॥ (ਪੰਨਾ ੧੧੯੨)

**ਭੋਲੇ ਭਾਇ** ਮਿਲੇ ਰਘੁਰਾਇਆ ॥ (ਪੰਨਾ ੩੨੪)

**ਮਰਤਿਆ** (ਕਿਰਿਆ ਫਲ ਕਿਰਦੰਤ)=ਮਰਨ ਨਾਲ, ਮਰਦੇ ਸਮੇਂ ਤੱਕ।

### ਤੱਤਸਾਰ

ਵਿਚਾਰ ਅਧੀਨ ਤੁਕ ਜਿਉ ਉਲਝਾਇਓ ਬਾਧ ਬੁਧਿ ਕਾ ਮਰਤਿਆ ਨਹੀ ਬਿਸਰਾਨੀ ਦਾ ਪਾਠ ਗਾਇਨ ਕਰਨ ਸਮੇਂ ਸਾਡੀ ਅਗਵਾਈ ਕਰਦਾ ਹੈ ਕਿ ਇਸ ਸ਼ਬਦ ਦੀਆਂ ਅਰੰਭ ਦੀਆਂ ਤੁਕਾਂ ਵਿਚ ੧੬-੧੩ ਮਾਤ੍ਰਾ ਹਨ ਅਤੇ ਇਸ ਤੁਕ ਦੀਆਂ ੧੬-੧੪ ਹਨ ।ਇਸ ਲਈ ਇਸ ਤੁਕ ਦਾ ਪਾਠ ਤੇ ਗਾਇਨ **ਬੁਧਿ ਕਾ** ਪਦ ਉੱਪਰ ਵਿਸ਼ਰਾਮ ਦੇ ਕੇ ਕਰਨਾ ਹੀ ਉਚਿਤ ਹੈ। ਬੁਰਹਾਨਪੁਰ ਵਾਲੀ ਹੱਥ-ਲਿਖਤ ਬੀੜ ਵਿਚ ਅੰਕਿਤ ਪਾਠ **ਕਾਮਿ** ਵਿਚ '**ਮ**' ਨੂੰ ਲੱਗੀ ਹੋਈ **ਸਿਹਾਰੀ** ( ਿ ) ਲਿਖਾਰੀ ਦੀ ਕਲਮ ਦੀ ਉਕਾਈ ਜਾਪਦੀ ਹੈ ਕਿਉਂਕਿ

ਦੂਜੀਆਂ ਹੱਥ ਲਿਖਤ ਬੀੜਾਂ ਵਿਚ ਇਹ **ਸਿਹਾਰੀ** ( ਿ ) ਨਹੀਂ ਹੈ।

**ਗੁਰਬਾਣੀ ਦੀ ਨਿਯਮਾਵਲੀ ਅਨੁਸਾਰ ਵਿਚਾਰ ਅਧੀਨ ਤੁਕ ਦਾ ਅਰਥ**

**ਜਿਉ ਉਲਝਾਇਓ ਬਾਧ ਬੁਧਿ ਕਾ ਮਰਤਿਆ ਨਹੀ ਬਿਸਰਾਨੀ ॥ (ਪੰਨਾ ੨੪੨)**

**ਪਦ ਅਰਥ:-**

ਜਿਉ (ਪ੍ਰ. ਸੂ. ਕਿਰਿ. ਵਿ.)=ਜਿਵੇਂ। ਉਲਝਾਇਓ (ਭੂ. ਕਿਰ. ਪੁ. ਇ. ਵ.)= ਉਲਝਾਇਆ ਹੋਇਆ (ਜੀਵ)। **ਬਾਧ** (ਗੁ. ਵਾ. ਵਿ. ਇ. ਲਿੰ. ਇ. ਵ.)=(ਮਾਇਆ-ਮੋਹ ਵਿਚ ਵਿਨਾਸ਼ ਕੀਤੀ ਹੋਈ, ਵਿਨਾਸ਼ਕਾਰੀ। **ਬਾਧ ਬੁਧਿ ਕਾ**=ਵਿਨਾਸ਼ਕਾਰੀ ਬੁੱਧੀ ਦਾ ਉਲਝਾਇਓ ਬਾਧ ਬੁਧਿ ਕਾ=ਵਿਨਾਸ਼ਕਾਰੀ ਬੁੱਧੀ ਦਾ ਉਲਝਾਇਆ ਹੋਇਆ (ਜੀਵ)। ਮਰਤਿਆ (ਕਿਰਿ. ਫ. ਕਿਰ.)= ਮਰਨ ਨਾਲ, ਮਰਦੇ ਸਮੇਂ ਤੱਕ। ਨਹੀ ਬਿਸਰਾਨੀ (ਕਿਰਿ. ਵਰਤ. ਕਾ. ਅ. ਪ. ਇ. ਲਿੰ. ਇ.ਵ.)=ਵਿੱਸਰਦੀ ਨਹੀਂ ਹੈ।

ਸ਼ਾਬਦਿਕ ਅਰਥ:-

ਵਿਨਾਸ਼ਕਾਰੀ ਬੁੱਧੀ ਦਾ ਉਲਝਾਇਆ ਹੋਇਆ ਭਾਵ ਮਾਰੀ ਹੋਈ ਮੱਤ ਵਾਲਾ (ਇਹ ਜੀਵ) ਜਿਵੇਂ (ਹੀ ਜਵਾਨ ਅਵਸਥਾ ਸਮੇਂ ਮਾਇਆ-ਮੋਹ ਵਿਚ ਫਸ ਗਿਆ ਤਿਵੇਂ ਹੀ ਫਿਰ ਇਹ) ਮਰਦੇ ਦਮ ਤਕ ਉਸ ਤੋਂ ਵਿੱਸਰਦੀ ਨਹੀਂ ਹੈ ਭਾਵ ਉਸ ਦਾ ਖਹਿੜਾ ਨਹੀਂ ਛੱਡਦੀ।

# (੧੦)

## ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ

ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ ॥

ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ ॥ (ਸ੍ਰੀ ਗੁ: ਗ੍ਰੰ: ਸਾ: ਪੰਨਾ)

**੧. ਫਰੀਦਕੋਟ ਸਟੀਕ ਭਾਗ ਪਹਿਲਾ ਪੰਨਾ ੭੪੬**

"ਪੁਨਾ ਮਮੇ ਅਖਰ ਦੁਆਰਾ ਕਹਤੇ ਹੈਂ ਜਗਯਾਸੂ ਕਾ ਮਨ ਕੇ ਸਾਥ ਕਾਰਜ ਹੈ ਕਿਉਂ ਕਿ ਮਨ ਕੇ (ਸਾਧੇ) ਵਸ ਕਰਣੇ ਸੇ (ਸਿਧਿ) ਮੋਖ ਕੀ ਪ੍ਰਾਪਤੀ ਹੋਤੀ ਹੈ ਕਬੀਰ ਜੀ ਆਪਨੇ ਮਨ ਕੋ ਉਪਦੇਸ ਕਰਤੇ ਹੈਂ ਮਨ ਜੈਸਾ ਅਧਿਕਾਰੀ ਕੋਈ ਨਹੀਂ ਮਿਲਿਆ ਵਾ ਮਨ ਜੈਸਾ ਗੁਰੂ ਕੋਈ ਨਹੀਂ ਮਿਲਾ ਹੈ।"

**੨. ਸੰਤ ਕਿਰਪਾਲ ਸਿੰਘ- ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੈਂਚੀ ਤੀਜੀ, ਪੰਨਾ ੯੫੫**

"ਮਮੇ ਦਵਾਰਾ ਕਥਨ ਕਰਦੇ ਹਨ, ਸਾਰਿਆਂ ਦਾ ਮਨ ਨਾਲ ਹੀ ਕੰਮ ਹੈ, ਕਿਉਂ ਕਿ ਮਨ ਸਾਧੇ= ਕਾਬੂ ਕਰ ਲਿਆ ਜਾਵੇ ਤਾਂ ਸਿਧਿ ਹੋਇ= ਮੁਕਤੀ ਪ੍ਰਾਪਤੀ ਹੁੰਦੀ ਹੈ। ਕਬੀਰ ਜੀ ਕਥਨ ਕਰਦੇ ਹਨ ਸੁਧ ਮਨ ਹੀ ਮਲੀਨ ਮਨ ਕੋਈ ਸਿਖਿਆ ਕਹੇ ਤਾਂ ਉਹ ਸਮਝਦਾ ਹੈ, ਇਸ ਲਈ ਮਨਸਾ= ਮਨ ਸਰੀਖਾ ਭਾਵ ਮਨ ਵਰਗਾ ਹੋਰ ਕੋਈ ਸਲਾਹਕਾਰ ਗੁਰੂ ਨਹੀਂ ਮਿਲਿਆ।"

**੩. ਡਾ. ਜੋਧ ਸਿੰਘ-ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਏਵਮ ਹਿੰਦੀ ਅਨੁਵਾਦ, ਸੈਂਚੀ ਪਹਿਲੀ, ਪੰਨਾ ੩੪੨**

"ਮ- ਜੀਵ ਕਾ ਕਾਮ ਤੋ ਮਨ ਸੇ ਹੀ ਪਡਤਾ ਹੈ ਯਦਿ ਮਨ ਕੋ ਸਾਧ ਲੀਆ ਹੋ ਜਾਤਾ ਹੈ। ਕਬੀਰ ਮਨ ਹੀ ਸੇ ਮਨ ਕੀ ਬਾਤ ਕਹਤਾ ਹੈ ਕਿ ਹੇ ਮਨ, ਮੁਝੇ ਮਨ ਜੈਸਾ ਅੰਨਯ ਕੋਈ ਨਹੀਂ ਮਿਲਾ॥"

**੪. ਡਾ. ਰਤਨ ਸਿੰਘ ਜੱਗੀ-ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਦੂਜਾ, ਪੰਨਾ ੪੪੮**

"ਮੰਮਾ (ਅੱਖਰ ਦਾ ਸੰਕੇਤ ਹੈ) (ਮਨੁੱਖ ਦਾ) ਮਨ ਨਾਲ ਹੀ ਕੰਮ ਹੈ, ਮਨ ਨੂੰ ਸਾਧਣ ਨਾਲ ਹੀ ਸਫਲਤਾ ਮਿਲਦੀ ਹੈ। ਕਬੀਰ (ਦਾ ਕਥਨ ਹੈ ਕਿ) ਕੇਵਲ ਮਨ ਨਾਲ ਹੀ (ਸਾਡਾ ਵਾਸਤਾ ਹੈ) ਮਨ ਵਰਗਾ ਕੋਈ ਹੋਰ (ਮਿਤਰ) ਨਹੀਂ ਮਿਲਿਆ ਹੈ।"

**੫. ਸ਼੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ ਅੰਮ੍ਰਿਤਸਰ ਵਾਲੇ-ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ,ਸੈਂਚੀ ਦੂਜੀ, ਪੰਨਾ ੯੬੩**

"ਮਨ ਨਾਲ ਹੀ ਕੰਮ ਹੈ ਮਨ ਨੂੰ ਸਾਧੇ = ਵੱਸ ਕਰਿਆਂ ਹੋਇਆਂ ਸਭ ਸਿਧੀਆਂ ਪੂਰਨ ਹੋ ਜਾਂਦੀਆਂ ਹਨ। ਮਨ ਹੀ ਮਨ ਨੂੰ ਕਬੀਰ ਜੀ ਕਹਿੰਦੇ ਹਨ ਕਿ ਮਨ ਵਰਗਾ ਉਪਦੇਸ਼ ਸੁਣਨ ਵਾਲਾ ਸਾਨੂੰ ਕੋਈ ਨਹੀਂ ਮਿਲਿਆ।"

**੬. ਭਾਈ ਵੀਰ ਸਿੰਘ-ਸੰਥਜਾ ਸ੍ਰੀ ਗੁਰੂ ਗ੍ਰੰਥ ਸਾਹਿਬ, ਪੋਥੀ ਪੰਜਵੀਂ, ਪੰਨਾ ੨੧੫੨**

"ਮੰਮਾ-ਮਨ ਨਾਲ ਹੀ (ਸਾਡਾ ਕੰਮ=) ਵਾਸਤਾ ਹੈ, (ਪਰ) ਸਿੱਧੀ ਮਨ ਨੂੰ ਸਾਧਿਆਂ ਪ੍ਰਾਪਤ ਹੁੰਦੀ ਹੈ। ਹੇ ਕਬੀਰ! ਮਨ ਹੀ ਮਨ ਨੂੰ ਆਖਦਾ ਹੈ (ਕਿ ਹੇ) ਮਨ ! ਤੇਰੇ) ਵਰਗਾ (ਪਰਮ ਮਿਤ੍ਰ ਯਾ ਸਿਖਜਾ ਦਾਤਾ) ਕੋਈ ਨਹੀਂ ਮਿਲਿਆ।"

**੭. ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ, ਸ਼੍ਰੋਮਣੀ ਕਮੇਟੀ, ਪੰਨਾ ੩੪੨**

"ਮਨ ਸਾ = ਜੈਸਾ, ਵਰਗਾ।"

**੮. ਭਾਈ ਕਾਨ੍ਹ ਸਿੰਘ ਨਾਭਾ-ਮਹਾਨ ਕੋਸ਼, ਭਾਗ ਦੂਜਾ ਪੰਨਾ ੭੧੦**

"ਮਨਸਾ- ਵਿ. ਮਾਨਸ, ਮਨ ਦਾ। ੨. ਮਨ ਕਰਕੇ, ਮਨਸਾ ਕਰਿ ਸਿਮਰਤੰ ਤੁਝੈ ਨਰ (ਸਵੈਯੇ ਮ: ੪ ਕੇ) ੩. ਸੰਗਯਾ ਇੱਛਾ ਕਾਮਨਾ. ਮਨਸਾ ਧਾਰਿ ਜੋ ਘਰਿ ਤੇ ਆਵੈ (ਮਾਝ ਮ: ੫)"

**੯. ਪ੍ਰੋਫੈਸਰ ਸਾਹਿਬ ਸਿੰਘ ਜੀ-ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ- ਪੋਥੀ ਦੂਜੀ, ਪੰਨਾ ੯੯੩**

"(ਹਰੇਕ ਜੀਵ ਦਾ ਜਗਤ ਵਿਚ ਆਉਣ ਦਾ ਅਸਲ) ਕੰਮ ਮਨ ਨਾਲ ਹੈ (ਉਹ ਕੰਮ ਇਹ ਹੈ ਕਿ ਜੀਵ ਆਪਣੇ ਮਨ ਨੂੰ ਕਾਬੂ ਵਿਚ ਰੱਖੇ)। ਮਨ ਨੂੰ ਵੱਸ ਵਿਚ ਕੀਤਿਆਂ ਹੀ (ਜੀਵ ਨੂੰ ਅਸਲ ਮਨੋਰਥ ਦੀ) ਕਾਮਯਾਬੀ ਹੁੰਦੀ ਹੈ। ਕਬੀਰ ਆਖਦਾ ਹੈ (ਕਿ ਜੀਵ ਦਾ ਅਸਲ ਕੰਮ) ਨਿਰੋਲ ਮਨ ਨਾਲ ਹੀ ਹੈ, ਮਨ ਵਰਗਾ (ਜੀਵ ਨੂੰ) ਹੋਰ ਕੋਈ ਨਹੀਂ ਮਿਲਿਆ (ਜਿਸ ਨਾਲ ਇਸ ਦਾ ਅਸਲ ਵਾਹ ਪੈਂਦਾ ਹੋਵੇ)।"

**੧੦. ਟੀਕਾਕਾਰ ਗਿ.ਹਰਿਬੰਸ ਸਿੰਘ-ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਭਾਗ ਚੌਥਾ, ਪੰਨਾ ੫੪੨**

"ਮਮੇ (ਅਖਰ ਦੁਆਰਾ ਫਿਰ ਦ੍ਰਿੜ ਕਰਾਉਂਦੇ ਹਨ ਕਿ ਮਨੁੱਖ ਦਾ) ਮਨ ਨਾਲ ਹੀ ਕੰਮ ਹੈ (ਅਤੇ) ਮਨ ਸਾਧਿਆਂ (ਭਾਵ ਵਸ ਕੀਤਿਆਂ ਹੀ ਇਸ ਦੀ ਸਚੀ) ਸਫਲਤਾ (ਪ੍ਰਾਪਤ) ਹੁੰਦੀ ਹੈ। ਕਬੀਰ ਆਖਦਾ ਹੈ ਕਿ (ਸਾਡਾ) ਨਿਰੋਲ ਮਨ ਨਾਲ (ਕੰਮ ਹੈ ਅਤੇ) ਮਨ ਵਰਗਾ (ਹੋਰ) ਕੋਈ ਮਿਤਰ (ਸਾਨੂੰ ਨਹੀਂ ਮਿਲਿਆ॥"

**੧੧. ਸ੍ਰ: ਮਨਮੋਹਨ ਸਿੰਘ- ਸ੍ਰੀ ਗੁਰੂ ਗ੍ਰੰਥ ਸਾਹਿਬ ਇੰਗਲਿਸ਼ ਐਂਡ ਪੰਜਾਬੀ ਟਰਾਂਸਲੇਸ਼ਨ, ਵਾਲਿਊਮ ੨, ਪੰਨਾ ੧੧੪੧**

"ਮ- ਜੀਵ ਦਾ ਵਿਹਾਰ ਆਪਣੇ ਮਨੂਏ ਨਾਲ ਹੈ। ਜੋ ਆਪਣੇ ਮਨੂਏ ਨੂੰ ਸੁਧਾਰਦਾ ਹੈ, ਪਰ ਪੂਰਨਤਾ ਨੂੰ ਪਾ ਲੈਂਦਾ ਹੈ। ਕਬੀਰ ਆਖਦਾ ਹੈ, ਮੇਰਾ ਲੈਣ-ਦੇਣ ਕੇਵਲ ਆਪਣੇ ਮਨੂਏ ਨਾਲ ਹੈ। ਮੈਨੂੰ ਮਨੂਏ ਵਰਗਾ ਹੋਰ ਕੋਈ ਨਹੀਂ ਮਿਲਿਆ।"

**੧੨. ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਜੀ ਦੇ, ਕ੍ਰਿਤ ਪੰਡਿਤ ਸ਼ਾਮ ਸਿੰਘ ਜੀ ਪੰਨਾ ੧੯੭**

"ਮਨ ਹੀ ਮਨ ਸਿਉ ਕਹੈ ਜੇਕਰ ਮਨ ਹੀ ਸੰਸਾਰ ਤੇ ਉਲਟ ਕਰਕੇ ਆਪਨੂ ਕਹੇ ਜੋ ਭਜਨ ਕਰ ਸੰਸਾਰ ਅਨਿਤ ਹੈ ਤੋ ਜਾਣੀਐ ਜੋ ਇਸ ਮਨ ਸਾਰਖਾ ਗੁਰੂ ਨਹੀਂ ਹੋਰ ਕੋਈ ਮਿਲਿਆ ਇਹੋ ਬਡਾ ਗੁਰੂ ਹੈ॥"

**੧੩. ਸੰਤ ਸੰਪੂਰਨ ਸਿੰਘ-ਭਗਤ ਬਾਣੀ ਮਰਮ ਬੋਧਨੀ, ਪੰਨਾ ੧੧੧**

ਮੰਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ ਮੰਮਾ (ਅਖਰ ਮੁੜ ਆਖਦਾ ਹੈ ਕਿ ਮਨ ਨਾਲ ਹੀ (ਸਾਡਾ) ਕੰਮ ਵਾਸਤਾ ਹੈ, (ਜੇਕਰ) ਮਨ ਸਾਧ ਲਿਆ ਜਾਵੇ ਤਾਂ ਹੀ ਸਿੱਧੀ (ਕਾਰਜ ਦੀ ਸਫਲਤਾ) ਹੁੰਦੀ ਹੈ। "ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ ॥" ਮਨ ਸਿਉ (ਮਨ ਨਾਲ ਅੰਦਰੋ ਅੰਦਰ ਹੀ ਵਿਚਾਰ ਕਰ ਕੇ) ਆਖਦਾ ਹਾਂ ਕਬੀਰ (ਮੈਂ) ਕਿ ਮਨ ਹੀ (ਤੂੰ ਹੀ ਹੈਂ, ਮਨਾ! ਸਭ ਕੁਛ- ਅਗਯਾਨ ਅਧੀਨ ਵਰਤਾਰਾ ਹੋਇਆ ਸੰਸਾਰ ਵਿਚ ਪਟਕਾਨ ਵਾਲਾ, ਅਤੇ ਆਤਮਗਯਾਨ ਸਹਤ ਹੋਇਆ ਸੰਸਾਰ ਤੋਂ ਉਧਾਰਨ ਹਾਰਾ), ਮਨ ਵਰਗਾ (ਇੱਥੇ ਉੱਥੇ ਦਾ ਸਹਾਈ) ਨਹੀਂ ਕੋਈ ਮਿਲਿਆ (ਸਾਨੂੰ)॥"

**੧੪.ਪੰਡਿਤ ਨਰੈਣ ਸਿੰਘ ਜੀ ਗਿਆਨੀ (ਲਾਹੌਰ ਮੁਜੰਗਾਂ ਵਾਲੇ)-ਭਗਤ ਬਾਣੀ ਸਟੀਕ, ਪੰਨਾ ੭੫**

"ਮੰਮੇ (ਦਾ ਉਪਦੇਸ਼ ਹੈ), ਮਨ (ਦੇ) ਨਾਲ (ਹੀ ਤੁਹਾਡਾ) ਕੰਮ ਹੈ, (ਕਿਉਂਕਿ) ਮਨ ਨੂੰ ਸਾਧ (ਕਾਬੂ ਕਰ) ਲਿਆ ਜਾਵੇ, (ਤਾਂ) (ਸਿਧਿ) ਮੁਕਤਿ ਪ੍ਰਾਪਤ ਹੋ ਜਾਂਦੀ ਹੈ।

ਮਨ ਹੀ ਮਨ ਨਾਲ ਕਬੀਰ ਕਹਿੰਦਾ ਹੈ, (ਕਿ ਸਾਨੂੰ) ਮਨ ਵਰਗਾ (ਹੋਰ) ਕੋਈ (ਸਲਾਹਕਾਰ) ਨਹੀਂ ਮਿਲਿਆ, (ਅਰਥਾਤ ਆਪਣੇ ਆਪ ਨਾਲ ਕਬੀਰ ਵਿਚਾਰ ਕਰਦਾ ਹੈ, ਕਿ ਇਸ ਮਨ ਵਰਗਾ ਹੋਰ ਕੋਈ ਨਹੀਂ॥"

**੧੫. ਸ੍ਰੀਮਤ ਪੰਡਿਤ ਤਾਰਾ ਸਿੰਘ ਨਰੋਤਮ ਕ੍ਰਿਤ-ਬਾਣੀ ਭਗਤਾਂ ਕੀ ਸਟੀਕ, ਪੰਨਾ ੨੨੦**

"ਮੰਮਾ ਇਤਿ ਪੁਨਾ ਮੰਮੇ ਦਵਾਰਾ ਕਹੇ ਹੈਂ॥ ਹੇ ਪੁਰਖੋ ਤੁਮਾਰਾ ਪਰਮਾਤਮ ਗਯਾਨ ਲੇਨਾ ਰੂਪ ਮਨ ਕੇ ਸਾਥ ਕਾਜ ਹੈ॥ ਬਡਾ ਭਾਰੀ ਪ੍ਰਯੋਜਨ ਹੈ॥ ਯਾ ਤੇ ਮਨ ਸਾਧੇ, ਮਨ ਕੀ ਸੁੱਧੀ ਕਰਨੇ ਸੇ ਹੀ ਸਿਧਿ ਹੋਇ, ਗਯਾਨ ਕਾ ਲਾਭ ਤੁਮ ਕੋ ਹੋਵੇਗਾ ਪੁਨਾ ਮਨ ਹੀ, ਸੁਧ ਕੀਆ ਮਨ ਹੀ ਮਨ

ਸਿਉ, ਗਯਾਨ ਰੂਪ ਬ੍ਰਹਮ ਕੇ ਸਾਧ ਮਿਲਨੇ ਸੇ ਕਹੈ ਮਨ ਸਾ ਹਮਾਰੇ ਚਿਤ ਕਾ ਬ੍ਰਹਮ ਮੇਂ ਪ੍ਰਵੇਸ਼ ਹੋਵੇ ਐਸੇ ਸੰਕਲਪ ਮਾਤ੍ਰ ਸੇ ਕੋਈ ਨਹੀਂ ਮਿਲੇ॥"

**੧੯. ਟਕਸਾਲ ਮਹਿਤਾ-ਗੁਰਬਾਣੀ ਪਾਠ ਦਰਪਣ, ਪੰਨਾ ੩੧੫**

" ਮਨਸਾ = ਵਾਸ਼ਨਾ

(੨) ਮਨ ਸਾ"

**ਵਿਸ਼ੇਸ਼ ਨੋਟ**:- ਗੁਰਬਾਣੀ ਵਿਚ **ਮਨਸਾ** ਤੇ **ਸਾ**' ਦੋਵੇਂ ਪਦ ਵੱਖ-ਵੱਖ ਅਰਥਾਂ ਵਿਚ ਵਰਤੇ ਹੋਏ ਮਿਲਦੇ ਹਨ। ਜਿਵੇਂ :-

**੧. ਮਨਸਾ**

ਇਹ ਪਦ ਭਾਵ ਵਾਚਕ ਨਾਂਵ ਵਜੋਂ ਵਰਤਿਆ ਗਿਆ ਹੈ।

**ਪੁਲਿੰਗ ਇਕ ਵਚਨ**-ਮਨਸਾ = ਮਨ, ਮਨੁੱਖ।

ਇਸਤਰੀ ਲਿੰਗ ਇਕ ਵਚਨ-ਮਨਸਾ = ਮਨਸ਼ਾ,ਬਾਸਨਾ, ਇੱਛਾ, ਕਾਮਨਾ।

**'ਮਨਸਾ' (ਪੁਲਿੰਗ) = ਮਨ, ਮਨੁੱਖ।**

ਇਹ ਪੁਲਿੰਗ ਇਕ ਵਚਨ ਨਾਂਵ ਪਦ ਕਰਤਾ ਕਾਰਕ ਤੇ ਕਰਣ ਕਾਰਕ ਵਜੋਂ ਵਰਤਿਆ ਗਿਆ ਹੈ।

**ਕਰਤਾ ਕਾਰਕ**

**ਮਨਸਾ** ਕਰਿ ਸਿਮਰੰਤ ਤੁਝੈ ਨਰ ਕਾਮੁ ਕ੍ਰੋਧੁ ਮਿਟਿਅਉ ਜੁ ਤਿਣੰ॥ (ਪੰਨਾ ੧੪੦੫)

**ਕਰਣ ਕਾਰਕ**

**ਮਨਸਾ** ਬਾਚਾ ਕਰਮਨਾ ਮੈ ਦੇਖੇ ਦੋਜਕ ਜਾਤ॥ (ਪੰਨਾ ੧੧੦੫)

ਮਨ ਕਾ ਕਹਿਆ **ਮਨਸਾ** ਕਰੈ॥ (ਪੰਨਾ ੮੩੨)

**'ਮਨਸਾ' (ਇਸਤਰੀ ਲਿੰਗ) = ਮਨਸ਼ਾ, ਬਾਸ਼ਨਾ, ਇੱਛਾ, ਕਾਮਨਾ।**

ਇਹ ਇਸਤਰੀ ਲਿੰਗ ਇਕ ਵਚਨ ਨਾਂਵ ਪਦ ਕਰਮ ਕਾਰਕ ਵਜੋਂ ਵਰਤਿਆ ਗਿਆ ਹੈ।

**ਕਰਮ ਕਾਰਕ**

**ਮਨਸਾ** ਧਾਰਿ ਜੋ ਘਰ ਤੇ ਆਵੈ ॥ (ਪੰਨਾ ੧੦੩)

ਜੇਹੀ **ਮਨਸਾ** ਕਰਿ ਲਾਗੈ ਤੇਹਾ ਫਲੁ ਪਾਏ॥ (ਪੰਨਾ ੧੧੯)

ਸੇਵਕ ਕੀ **ਮਨਸਾ** ਪੂਰੀ ਭਈ॥ (ਪੰਨਾ ੨੯੯)

ਦਾਸ ਜਨਾ ਕੀ **ਮਨਸਾ** ਪੂਰਿ ॥ (ਪੰਨਾ ੮੬੯)

**੨. ਸਾ**

ਇਸ ਪਦ ਦੀ ਪੜਨਾਂਵ, ਵਿਸ਼ੇਸ਼ਣ, ਸੰਬੰਧਕ ਤੇ ਸਹਾਇਕ ਦੀ ਪੂਰਨ ਭੂਤਕਾਲ ਕਿਰਿਆ ਵਜੋਂ ਵਰਤੋਂ ਕੀਤੀ ਗਈ ਹੈ।

**੧. ਪੜਨਾਂਵ ਇਸਤਰੀ ਲਿੰਗ ਇਕ-ਵਚਨ -'ਸਾ' = ਉਹ।**

**ਸਾ** ਬੰਦੀ ਤੇ ਲਈ ਛਡਾਇ॥ (ਪੰਨਾ ੩੭੪)

ਸਾਈ ਪੁਤ੍ਰੀ ਜਜਮਾਨ ਕੀ **ਸਾ** ਤੇਰੀ

ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ॥ (ਪੰਨਾ ੪੩੫)

**੨. ਵਿਸ਼ੇਸ਼ਣ ਇਸਤਰੀ ਲਿੰਗ ਇਕ-ਵਚਨ- 'ਸਾ' = ਉਹ (ਰੁੱਤ/ਬੁੱਧ)।**

**ਸਾ** ਰੁਤਿ ਸੁਹਾਵੀ ਜਿਤੁ ਤੁਧੁ ਸਮਾਲੀ ॥ (ਪੰਨਾ ੯੭)

**ਸਾ** ਬੁਧਿ ਦੀਜੈ ਜਿਤੁ ਵਿਸਰਹਿ ਨਾਹੀ॥ (ਪੰਨਾ ੧੦੦)

**ਸਾ** ਮਤਿ ਦੀਜੈ ਜਿਤੁ ਤੁਧੁ ਧਿਆਈ॥

**੩. (ਸੰਬੰਧਕ)- 'ਸਾ' = (ਪ੍ਰਭੂ) ਵਰਗਾ, ਜੈਸਾ।**

ਹਰਿ **ਸਾ** ਪ੍ਰੀਤਮੁ ਕਰਿ ਮਨ ਮੀਤ ॥ (ਪੰਨਾ ੧੮੭)

ਹਰਿ **ਸਾ** ਮੀਤੁ ਨਾਹੀ ਮੈ ਕੋਈ॥ (ਪੰਨਾ ੧੮੭)

ਹਰਿ **ਸਾ** ਪ੍ਰੀਤਮੁ ਅਵਰੁ ਨ ਕੋਇ॥ (ਪੰਨਾ ੧੧੫੧)

ਆਪੁ ਬੀਚਾਰਿ ਮਾਰਿ ਮਨੁ ਦੇਖਿਆ

ਤੁਮ **ਸਾ** ਮੀਤੁ ਨ ਅਵਰੁ ਕੋਈ॥ (ਪੰਨਾ ੩੫੬)

**੪. ਸਹਾਇਕ ਕਿਰਿਆ ਜਾਂ ਪੂਰਨ ਭੂਤਕਾਲ ਕ੍ਰਿਆ- 'ਸਾ' = ਸੀ।**

ਜਿਸ ਕਾ **ਸਾ** ਤਿਸ ਤੇ ਫਲੁ ਪਾਇਆ॥ (ਪੰਨਾ ੧੦੫)

ਝੂਠੁ ਬਾਤ **ਸਾ** ਸਚੁ ਕਰਿ ਜਾਤੀ॥ (ਪੰਨਾ ੧੮੫)

ਜੈਸਾ **ਸਾ** ਤੈਸਾ ਦ੍ਰਿਸਟਾਇਆ॥ (ਪੰਨਾ ੨੮੧)

ਜਿਸ ਕਾ **ਸਾ** ਤਿਨ ਹੀ ਰਖਿ ਲੀਆ ਪੂਰਨ ਪ੍ਰਭ ਕੀ ਭਾਤੀ॥ (ਪੰਨਾ ੬੮੧)

ਜਿਚਰੁ ਦੂਜਾ ਭਰਮੁ **ਸਾ** ਅੰਮਾਲੀ ਤਿਚਰੁ ਮੈ ਜਾਣਿਆ ਪ੍ਰਭੁ ਦੂਰੇ ॥ (ਪੰਨਾ ੫੬੪)

ਉਪਰੋਕਤ ਸਾਰੇ ਵਿਦਵਾਨਾਂ ਵਿੱਚੋਂ ਕੇਵਲ ਭਿੰਡਰਾਂ ਵਾਲੀ ਟਕਸਾਲ ਨੇ ਪਹਿਲਾ ਪਾਠ **'ਮਨਸਾ' (ਜੁੜਤ)** ਤੇ ਅਰਥ **'ਵਾਸ਼ਨਾ'** ਅਤੇ ਦੂਜਾ ਪਾਠ '**ਮਨ ਸਾ**' (ਪਦ-ਛੇਦ) ਕਰ ਕੇ '**ਸਾ**' ਦੇ

ਅਰਥ '**ਵਰਗਾ**' ਕੀਤੇ ਹਨ। ਬਾਕੀ ਸਾਰੇ ਵਿਦਵਾਨਾਂ ਨੇ '**ਮਨਸਾ**' ਪਦ (ਜੁੜਤ ) ਨਾ ਕਰ ਕੇ ਇਸ ਨੂੰ ਪਦ-ਛੇਦ (ਮਨ ਸਾ) ਕਰ ਕੇ '**ਸਾ**' (ਸੰਬੰਧਕ) ਨੂੰ ਵੱਖਰਾ ਕਰ ਕੇ ਇਸ ਦੇ ਅਰਥ '**ਵਰਗਾ**' ਕੀਤੇ ਹਨ ਜੋ ਗੁਰਬਾਣੀ ਦੀ ਨਿਯਮਾਵਲੀ ਅਨੁਸਾਰ ਦਰੁਸਤ ਹੈ:-

**ਗੁਰਬਾਣੀ ਦੀ ਨਿਯਮਾਵਲੀ ਅਨੁਸਾਰ ਵਿਚਾਰ ਅਧੀਨ ਤੁਕ ਦਾ ਅਰਥ**

ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ ॥

ਮਨ ਹੀ ਮਨ ਸਿਉ ਕਹੈ ਕਬੀਰਾ **ਮਨ ਸਾ** ਮਿਲਿਆ ਨ ਕੋਇ ॥ **(ਪੰਨਾ ੩੪੨)**

**ਪਦ ਅਰਥ**:-ਮਮਾ= ਮੰਮਾ ਅੱਖਰ। ਮਨ ਸਿਉ= ਮਨ ਨਾਲ। ਕਾਜੁ ਪੁ. ਇ. ਵ. ਕਰਤਾ ਕਾ. ਸਾਧਾ. ਰੂ.)=ਕੰਮ। ਮਨ (ਪੁ. ਇ. ਵ. ਕਰਮਾ ਕਾ.)= ਮਨ ਨੂੰ। ਸਾਧੇ (ਪੂ.ਪੂ.ਕਿਰਦੰਤ)= ਸਾਧ ਕੇ, ਵੱਸ ਵਿਚ ਕਰ ਕੇ। ਸਿਧਿ (ਇ. ਲਿੰ ਇ. ਵ. ਕਰਮਾ ਕਾ.)= ਸਿੱਧੀ, ਸਫਲਤਾ, ਕਾਮਯਾਬੀ। ਹੋਇ (ਕਿਰਿ. ਵਰ. ਕਾ. ਅ. ਪੁ. ਇ. ਲਿੰ. ਇ. ਵ.)= (ਪ੍ਰਾਪਤ) ਹੁੰਦੀ ਹੈ। ਮਨ ਹੀ ਮਨ ਸਿਉ= ਮਨ ਤੇ ਕੇਵਲ ਮਨ ਨਾਲ ਹੀ, ਨਿਰੋਲ ਮਨ ਨਾਲ ਹੀ। ਕਹੈ (ਕਿਰਿ. ਵ. ਕਾ. ਅ. ਪੁ. ਪ. ਇ. ਵ.)=ਕਹਿੰਦਾ ਹੈ। ਕਬੀਰਾ (ਪੁ. ਇ. ਵ. ਕਰ. ਕਾ. ਸਾਧ. ਰ.), (ਅੰਤਲਾ ਕੰਨਾ ਕਾਵਿਕ ਹੈ)= ਕਬੀਰ। **ਮਨ ਸਾ** = ਮਨ ਵਰਗਾ। ਮਿਲਿਆ ਨ (ਕਿਰਿ. ਭੂ. ਕਾ. ਅ. ਪੁ. ਪੁ.ਇ. ਵ.)= ਨਹੀਂ ਮਿਲਿਆ। ਕੋਇ (ਅਨਿਸ਼. ਪੜ. ਪੁ. ਇ. ਵ.)= ਕੋਈ।

**ਸ਼ਾਬਦਿਕ ਅਰਥ**:-ਮੰਮਾ-ਅੱਖਰ (ਇਹ ਦਰਸਾਉਂਦਾ ਹੈ ਕਿ ਸੰਸਾਰ ਵਿਚ ਜੀਵ ਦਾ ਜੋ ਅਸਲ ਵਰਤੋਂ-ਵਿਹਾਰ, ਲੈਣ-ਦੇਣ ਵਾਲਾ ਕੰਮ ਹੈ ਉਹ) ਕੰਮ ਮਨ ਨਾਲ ਹੈ (ਅਤੇ ਉਹ ਹੈ, ਇਸ ਨੂੰ ਵੱਸ ਵਿਚ ਕਰਨਾ।) ਮਨ ਨੂੰ ਵੱਸ ਵਿਚ ਕਰ ਕੇ ਹੀ (ਜੀਵਨ ਵਿਚ) ਸਫਲਤਾ (ਪ੍ਰਾਪਤ) ਹੁੰਦੀ ਹੈ। ਕਬੀਰ ਕਹਿੰਦਾ ਹੈ (ਕਿ ਮੇਰਾ ਵੀ ਅਸਲ ਕੰਮ) ਨਿਰੋਲ ਮਨ ਨਾਲ ਹੀ ਹੈ, **ਮਨ ਵਰਗਾ** (ਮਿੱਤਰ ਮੈਨੂੰ ਹੋਰ) ਕੋਈ ਨਹੀਂ ਮਿਲਿਆ।

# ੧੧

## ਗੁਰਬਾਣੀ ਵਿਚ ਰਹਾਉ ਪਦ ਦੀ ਮਹੱਤਤਾ

ਪਾਵਨ ਗੁਰਬਾਣੀ ਵਿੱਚ **ਰਹਾਉ** ਪਦ ਦਾ ਬਹੁਤ ਹੀ ਮਹੱਤਵਪੂਰਨ ਅਸਥਾਨ ਹੈ।

ਵੱਖ-ਵੱਖ ਵਿਦਵਾਨਾਂ ਨੇ ਇਸ ਬਾਰੇ ਆਪਣੇ-ਆਪਣੇ ਵੀਚਾਰ ਅੰਕਿਤ ਕੀਤੇ ਹਨ ਜੋ ਇਸ ਪ੍ਰਕਾਰ ਹਨ:-

**੧. ਅਰਥ ਟੀਕਾ ਸ੍ਰੀ ਰਾਗੁ ਕ੍ਰਿਤ ਪੰਡਿਤ ਤਾਰਾ ਸਿੰਘ ਜੀ ਨਰੋਤਮ ਪੰਨਾ ੨੩**

"ਗੁਰੂ ਗ੍ਰੰਥ ਸਾਹਿਬ ਮੇ ਗੁਰੂ ਜੀ ਨੇ ਅਪਨੇ ਸ਼ਬਦੋਂ ਮੇ ਰਹਾਉ ਲਿਖੇ ਹੈ॥ ਔਰ ਬਾਣੀ ਕਰਤਾ ਲੋਗ ਅਪਨੀ ਬਾਣੀ ਮੇ ਇਨ ਰਹਾਉ ਕੇ ਥਾਨ ਮੇ ਟੇਕ ਲਿਖਤੇ ਹੈਂ॥ ਗਾਯਨ ਮੇ ਇਸ ਕਾ ਪ੍ਰਯੋਜਨ ਪੜਤਾ ਹੈ। ਸਾਧਾਰਣ ਪਾਠ ਪੜ੍ਹਣੇ ਮੈ ਇਨ ਕਾ ਬਿਸੇਖ ਪ੍ਰਯੋਜਨ ਕੁਛ ਨਹੀ ਪੜੇ॥ ਅਰਥ ਮੇ ਕੋਈ ਮਾਨੇ ਹੈਂ ਸੋ ਦਿਖਾਵੇ ਹੈਂ॥ ਸਬ ਸਬਦੋਂ ਮੇ ਬਹੁਧਾ ਦੋ ਤੁਕੋਂ ਸੇ ਪਰੇ ਪਹਿਲਾ ਏਕ ਕਾ ਅੰਕ ਹੋਵੇ ਹੈ॥ ਉਨ ਸੇ ਪਰੇ ਦੋ ਤੁਕ ਔਰ ਲਿਖ ਕੇ ਉਨ ਕੇ ਪਰੇ ਦੂਜਾ ਏਕ ਕਾ ਅੰਕ ਹੋਵੇ ਹੈ॥ ਤਾ ਸੇ ਪਰੇ ਰਹਾਉ ਲਿਖਿਆ ਹੋਵੇ ਹੈ॥ ਦੂਜਾ ਏਕੜਾ ਰਹਾਉ ਕੇ ਪਹਿਲੇ ਹੋਵੇ ਹੈ॥ ਇਸੀ ਨਿਮਿਤ ਸੇ ਪੜ੍ਹਨੇ ਵਾਲੇ ਲੋਕ ਸੁਣਨੇ ਵਾਲੇ ਪੁਰਖੋਂ ਕੋ ਰਹਾਉ ਸਬਦ ਮੈਂ ਏਕ ਹੈ ਵਾ ਬਹੁਤੇ ਹੈਂ॥ ਏਤੀ ਖਬਰ ਦੇਨੇ ਵਾਸਤੇ ਏਕ ਰਹਾਉ ਐਸੇ ਪਾਠ ਪੜਤੇ ਹੈਂ। ਜੈਸੇ ਖਬਰ ਦੇਨੇ ਹੇਤ ਸੁਖਮਨੀ ਮੈਂ ਅਠ ਦੋ ਸਲੋਕ ਵਾ ਅਠ ਤਿੰਨ ਸਲੋਕ ਇਤਜਾਦਿ ਪਾਠ ਪੜਤੇ ਹੈਂ॥ ਏਕ ਗਜਾਨੀ ਲੋਕ ਕਹਤੇ ਹੈਂ॥ ਗੁਰੂ ਜੀ ਨੇ ਜੋ ਅਰਥ ਬਿਸਤਾਰ ਦੇ ਸਾਰੇ ਸਬਦ ਮੇਂ ਕਹਣਾ ਹੋਵੇ॥ ਸੰਖੇਪ ਕਰ ਸਾਰੇ ਅਰਥ ਕਾ ਮੂਲ ਇਨ ਰਹਾਉ ਸੇ ਪਹਿਲੀ ਤੁਕੋਂ ਮੇਂ ਲਿਖ ਦੇਵੇਂ ਹੈਂ॥ ਯਾ ਤੇ ਪਹਿਲੇ ਏਕ ਅੰਕ ਵਾਲੀ ਕੋ ਤੁਕੋਂ ਕਾ ਅਰਥ ਕਹਿਣਾ ਛੋਡ ਕੇ॥ ਅਗਲੇ ਏਕ ਅੰਕ ਵਾਲੀ ਤੁਕੋਂ ਕਾ ਅਰਥ ਕਹਿ ਕਰ॥ ਪੀਛੇ ਸੇ ਸਬਦ ਕੇ ਆਦਿ ਕੀ ਤੁਕੋਂ ਕਾ ਅਰ ਰਹਾਉ ਕੇ ਪਰੇ ਕੀ ਤੁਕੋਂ ਕਾ ਅਰਥ ਕਰੋ ਤਬ ਅਰਥ ਸੁੰਦਰ ਹੋਵੇਗਾ॥ ਅਰ ਮੂਲ ਕੀ ਤੁਕੋਂ ਸੇ ਸਾਰੇ ਸਬਦ ਕੇ ਅਰਥ ਕਾ ਬਿਰੋਧ ਨਹੀਂ ਹੋਵੇਗਾ॥ ਏਤੀ ਹੀ ਗੁਰੂ ਗ੍ਰੰਥ ਸਾਹਿਬ ਜੀ ਕੀ ਬਾਣੀ ਮੈਂ ਰਹਾਉ ਵਾਲੇ ਸ਼ਬਦੋਂ ਕੇ ਅਰਥੋਂ ਮੈ ਸੰਕੇਤ ਕੀ ਕੁੰਜੀ ਹੈ। ਯਾਤੇ ਇਸ ਕੁੰਜੀ ਸੇ ਅਰਥੋਂ ਕਾ ਤਾਲਾ ਖੋਲ੍ਹਨਾ ਚਾਹੀਯੇ॥ ਇਸ ਬਿਨ ਅਰਥ ਭਲਾ ਨਹੀਂ ਹੋਵੇਗਾ॥ ਅਰ ਇਸ ਪੀਛੇ ਕਹੀ ਵਾਰਤਾ ਕੋ ਸਭ ਕੇ ਚਿਤ ਮੈਂ ਥਿਰ ਕਰਨੇ ਹੇਤ ਵਹੁ ਲੋਕ ਕਈ ਸ਼ਬਦੋਂ ਮੇਂ ਸਪਸ਼ਟ ਵਹੁ ਰੀਤਿ ਦਿਖਾਵੇ ਹੈਂ॥"

**੨. ਸ਼੍ਰੀਮਤ ਪੰਡਿਤ ਤਾਰਾ ਸਿੰਘ ਜੀ ਨਰੋਤਮ ਕ੍ਰਿਤ ਗੁਰੁ ਗਿਰਾਰਥ ਕੋਸ਼ (ਦੂਜੀ ਜਿਲਦ), ਪੰਨਾ ੨੩੨**

"ਰਹਾਉ ਗੁ. ਟੇਕ, ਗਾਯਨ ਮੇ ਆਗੇ ਪੀਛੇ ਕਾ ਪਾਠ ਗਾਯ ਗਾਯ ਕੇ, ਬਾਰ ਬਾਰ ਗਵਈਆ ਲੋਗ ਇਸ ਕੇ ਸਮੀਪ ਪਾਠ ਕੋ ਗਾਤੇ ਹੈਂ, ਯਾ ਤੇ ਔਰ ਭਾਖਾ ਪੋਥੀਓ ਕੇ ਪਦੋ ਮੇਂ ਜਿਸ ਕੋ ਧ੍ਰਵ ਕੋਈ ਟੇਕ ਕਹਤੇ ਹੈ, ਗ੍ਰੰਥ ਸਾਹਿਬ ਜੀ ਮੋ ਉਸ ਕਾ ਨਾਮ ਰਹਾਉ ਹੈ; ਗੁਰੁਮਤ ਮੋ ਸੰਕੇਤ ਹੈ ਰਹਾਉ ਵਾਲੀ ਤੁਕੋਂ ਮੇਂ ਕਹਾ ਅਰਥ ਹੀ ਬਹੁਤ ਕਰ ਸਮਗ੍ਰ ਸ਼ਬਦ ਮੋ ਪ੍ਰਕਾਸ ਕੀਆ ਹੋਤਾ ਹੈ ਜੈਹੇ ਸਲੋਕੋ ਮੇਂ ਕਹਯਾ ਅਰਥ ਸੁਖਮਨੀ ਕੀ ਅਸਟਪਦੀਓਂ ਮੇਂ ਬਰਨਣ ਕੀਆ ਗਯਾ ਹੈ, ਯਾ ਤੇ ਤੁਕਾ ਕਾ ਮੂਲ ਹੈ ਔਰ ਤੁਕਾਂ ਸਭ ਟੀਕਾ ਹੈ। ਕਹੀ ਕਹੀ ਰਹਾਉ ਬਹੁਤੇ ਹੋਤੇ ਹੈ ਤਹਾ ਭੀ ਗਵਈਓ ਕੇ ਗਾਯਨ ਯਾ ਗਜਾਨੀਓ ਕੇ ਅਰਥ ਮੇਂ ਵਹੀ ਬਜਵਸਥਾ ਹੈ, ਯਹ ਕਈ ਗਜਾਨੀਓ ਕਾ ਮਤ ਹੈ। ਰਹੋ, ਯਥਾ- ਭਾਈ ਰੇ ਗੁਰਮਤਿ ਸਾਚਿ ਰਹਾਉ। ਸੁੰਦਰ ਕੰਠ, ਜੈਸੇ- ਇਸ ਪਾਠੀ ਕਾ ਕਿਆ ਰਹਾਉ ਹੈ।"

**੩. ਸ੍ਰੀਮਤ ਪੰਡਿਤ ਗਿਆਨੀ ਹਜ਼ਾਰਾ ਸਿੰਘ ਕ੍ਰਿਤ ਸ੍ਰੀ ਗੁਰੂ ਗ੍ਰੰਥ ਕੋਸ਼ (ਦੂਜੀ ਜਿਲਦ), ਪੰਨਾ ੨੯੧**

"ਰਹਾਉ (ਸੰ.। ਦੇਸ਼ ਭਾਸ਼ਾ) ਰਾਗ ਵਿਦਜਾ ਵਿਚ ਸਥਾਈ, ਟੇਕ। ਗਵੱਯੇ ਜਿਸ ਹਿੱਸੇ ਗੌਣ ਦੇ ਤੇ ਬਾਰ ਬਾਰ ਆ ਕੇ ਟਿਕਣ, ਉਹ ਸਥਾਈ ਯਾ ਟੇਕ ਯਾ ਰਹਾਉ ਹੈ, ਜੈਸੇ ਕਿ ਰਹਿ ਰਹਿ ਕਹੀਏ ਏਕ ਸ੍ਵਰ ਸਥਾਈ ਤਾ ਕੋ ਨਾਮ । ਇਹ ਸਿਰਲੇਖ ਸ਼ਬਦਾਂ ਦੇ ਵਿਚ ਬਹੁਤ ਲਿਖਿਆ ਹੈ ਅਤੇ ਰਹਾਉ ਦੇ ਪਹਿਲੇ ੧ ਏਕੜਾ ਵੀ ਲਿਖਿਆ ਹੋਇਆ ਹੈ ਭਾਵ ਇਕ ਰਹਾਉ ਜਾਂ ਰਹਾਉ ਪਹਿਲਾ ਹੈ, ਕਿਉਂਕਿ ਇਕੇ ਸ਼ਬਦ ਵਿੱਚ ਰਹਾਉ ਦੂਜਾ, ਰਹਾਉ ਤੀਜਾ ਕਰ ਕੇ ਵੀ ਆਇਆ ਹੈ। ਇਕ ਦੀ ਸੂਚਨਾ ਦੂਜੇ, ਤੀਜੇ ਤੋਂ ਅੱਡਰੀ ਕਰਨ ਲਈ ਹੈ।

੨. ਅਰਥ ਕਰਨ ਵਿਚ ਰਹਾਉ ਦਾ ਭਾਵ ਇਹ ਬੀ ਹੈ ਕਿ ਸ਼ਬਦ ਦੇ ਅਰਥ ਦਾ ਕ੍ਰਮ ਰਹਾਉ ਦੀ ਤੁਕ ਤੋਂ ਚੁੱਕਿਆਂ ਬਿਵਸਥਾ ਠੀਕ ਲੱਗਦੀ ਜਾਂਦੀ ਹੈ।

੩. (ਕ੍ਰਿ.। ਪੰਜਾਬੀ ਰਹਿਣਾ ਤੋਂ) ਰਹੋ, ਟਿਕੋ। ਯਥਾ- ਭਾਈ ਰੇ ਗੁਰਮਤਿ ਸਾਚਿ ਰਹਾਉ ॥

੪. ਸ੍ਰੀ ਗੁਰੂ ਗ੍ਰੰਥ ਸਾਹਿਬ ਬਾਣੀ ਬੇਉਰਾ (ਦੂਜੀ ਵਾਰ), ਖਾਲਸਾ ਟ੍ਰੈਕਟ ਸੁਸਾਇਟੀ ਸ੍ਰੀ ਅੰਮ੍ਰਿਤਸਰ, ਡਾ: ਚਰਨ ਸਿੰਘ ਜੀ, ਪੰਨਾ ੬੭-੭੧)"

**ਰਹਾਉ**

ਇਹ ਸਿਰਲੇਖ ਸ਼ਬਦਾਂ ਦੇ ਵਿਚ-ਵਿਚ ਬਹੁਤਾ ਲਿਖਿਆ ਹੈ, ਅਤੇ ਰਹਾਉ ਦੇ ਪਹਿਲੇ ੧ ਏਕੜਾ ਵੀ ਲਿਖਿਆ ਹੈ। ਅਰਥ ਸਥਾਈ, ਟੇਕ, ਉਦਗ੍ਰਾਹ, ਅਸਥਾਈ ਆਦਿਕ ਹਨ।

ਭਾਵ- ਕਿ ਰਹਾਉ ਜਾਂ ਰਹਾਉ ਪਹਿਲਾ ਹੈ ਕਿਉਂਕਿ ਕਿਤੇ-ਕਿਤੇ ਇਕੋ ਸਬਦ ਵਿਚ ਰਹਾਉ ਦੂਜਾ, ਰਹਾਉ ਤੀਜਾ ਤੇ ਚੌਥਾ ਕਰਕੇ ਵੀ ਲਿਖਿਆ ਹੈ, ਇਕੁਰ ਕਿਸੇ ਸ਼ਬਦ ਦੇ ਅੰਤ ਵਿਚ ਰਹਾਉ ਦੂਜਾ ਵੀ ਲਿਖਿਆ ਹੈ। ਇਕ ਦੀ ਸੂਚਨਾ ਦੂਜੇ, ਤੀਜੇ ਤੋਂ ਅੱਡਰੀ ਕਰਨ ਲਈ

ਭਾਵ ਇਸ ਸ਼ਬਦ ਵਿਚ ਰਹਾਉ ਇਕੋ ਹੀ ਹੈ ਜੇ ਅਗੇ ਦੂਜੇ ਤੀਜੇ ਦੀ ਸੰਖਯਾ ਹੈ ਤਾਂ ਓਹ ਤੁਕ ਰਹਾਉ ਦੀ ਹੈ ਜਿਸ ਅਗੇ ਰਹਾਉ ਹੈ।

ਰਹਾਉ ਦਾ ਭਾਵ ਇਹ ਭੀ ਹੈ ਕਿ ਸ਼ਬਦ ਦੇ ਅਰਥ ਦਾ ਕ੍ਰਮ ਰਹਾਉ ਦੀ ਤੁਕ ਤੋਂ ਚੁੱਕਿਆਂ ਬਿਵਸਥਾ ਠੀਕ ਲੱਗਦੀ ਜਾਂਦੀ ਹੈ।

**੫. ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਨਾਭਾ ਭਾਗ ਦੂਜਾ ਪੰਨਾ ੭੬੦**

"ਰਹਾਉ. ਸੰਗ੍ਯਾ- ਰਹਿਣ ਦਾ ਭਾਵ. ਇਸਥਿਤਿ. ਵਿਸ੍ਰਾਮ. ਭਾਈ ਰੇ! ਗੁਰਮਤਿ ਸਾਚਿ ਰਹਾਉ (ਸ੍ਰੀ ਰਾਗੁ ਮ: ੩) ੨. ਸ੍ਵਰ। ੩. ਪਾਠ ਦੀ ਧਾਰਨਾ। ੪. ਟੇਕ. ਸਥਾਈ. ਉਹ ਪਦ. ਜੋ ਗਾਉਣ ਵੇਲੇ ਵਾਰ ਵਾਰ ਅੰਤਰੇ ਪਿਛੋਂ ਵਰਤਿਆ ਜਾਵੇ. ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ਬਦਾਂ ਵਿੱਚ ਜੋ ਰਹਾਉ ਸ਼ਬਦ ਆਉਂਦਾ ਹੈ, ਉਸ ਦਾ ਇਹੀ ਭਾਵ ਹੈ (ਸੰਪ੍ਰਦਾਈ ਗ੍ਯਾਨੀ ਆਖਦੇ ਹਨ ਕਿ ਸਾਰੇ ਸ਼ਬਦ ਦਾ ਸਿੱਧਾਂਤ ਅਤੇ ਕੇਂਦ੍ਰੀ ਖਿਆਲ ਰਹਾਉ ਦੀ ਤੁਕ ਵਿੱਚ ਹੋਂਦਾ ਹੈ) ਰਾਮਕਲੀ ਦੀ ਪਹਿਲੀ ਵਾਰ ਦੀ ਪਹਿਲੀ ਪਉੜੀ ਦੇ ਅੰਤ ਰਹਾਉ ਸ਼ਬਦ. ਇਸ ਦਾ ਭਾਵ ਹੈ ਕਿ ਹਰੇਕ ਪੌੜੀ ਦੇ ਅੰਤ ਪਿਛਲੀ ਤੁਕ ਜੋੜ ਕੇ ਪਾਠ ਕਰੋ। ਦੇਖੋ, ਰਹਾਉ ਦੂਜਾ.

ਰਹਾਉ ਦੂਜਾ. ਇਕ ਸ਼ਬਦ ਵਿੱਚ ਜਿਥੇ ਸਥਾਈ ਲਈ ਦੋ ਤੁਕਾਂ ਰਚੀਆਂ ਹਨ ਉਥੇ ਇਹ ਪਦ ਵਰਤਿਆ ਹੈ, ਅਰ ਦੋਹਾਂ ਵਿਚੋਂ ਗਾਉਣ ਵਾਲੇ ਦੀ ਮਰਜ਼ੀ ਹੈ, ਜਿਸ ਟੇਕ ਨੂੰ ਚਾਹੇ ਵਰਤੇ. ਜੈਸੇ ਸੋਰਠਿ ਮ: ੫ ਦੀ ਅਸਟਪਦੀ ਪਾਠ ਪੜਿਓ ਅਰੁ ਬੇਦੁ ਬੀਚਾਰਿਓ ਵਿੱਚ ਦੋ ਰਹਾਉ ਹਨ- ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ.... ਅਤੇ ਤੇਰੋ ਸੇਵਕੁ ਇਹ ਰੰਗਿ ਮਾਤਾ....

**੬. ਸਿੱਖ ਪੰਥ ਵਿਸ਼ਵਕੋਸ਼ (ਭਾਗ ਦੂਜਾ), ਡਾ. ਰਤਨ ਸਿੰਘ ਜੱਗੀ, ਪੰਨਾ ੪੧੧**

"**ਰਹਾਉ** : ਇਸ ਦਾ ਸੰਬੰਧ ਸੰਗੀਤ-ਅਨੁਸ਼ਾਸਨ ਨਾਲ ਹੈ। ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਚਉਪਦਿਆਂ ਜਾਂ ਅਸ਼ਟਪਦੀਆਂ ਦੇ ਪਹਿਲੇ ਪਦੇ ਤੋਂ ਪਹਿਲਾਂ ਜਾਂ ਬਾਦ ਆਮ ਤੌਰ ਤੇ ਇਕ ਜਾਂ ਦੋ ਤੁਕਾਂ ਰਹਾਉ ਦੀਆਂ ਲਿਖੀਆਂ ਮਿਲਦੀਆਂ ਹਨ। ਭਾਰਤੀ ਸੰਗੀਤ-ਸ਼ਾਸਤ੍ਰ ਵਿਚ ਇਸ ਨੂੰ ਟੇਕ ਜਾਂ ਸਥਾਈ ਕਿਹਾ ਜਾਂਦਾ ਹੈ। ਇਸ ਦਾ ਭਾਵ ਹੈ ਠਹਿਰਨਾ ਜਾਂ ਰੁਕਣਾ। ਬਾਣੀਕਾਰਾਂ ਨੇ ਪਦਿਆਂ/ਸ਼ਬਦਾਂ ਦੇ ਭਾਵਾਂ ਨੂੰ ਸਾਰਾਂਸ਼ ਰੂਪ ਵਿਚ ਰਹਾਉ ਵਿਚ ਬੰਨ੍ਹਿਆ ਹੈ। ਇਸ ਤਰ੍ਹਾਂ ਰਹਾਉ ਦੀਆਂ ਤੁਕਾਂ ਕੇਂਦਰੀ ਭਾਵ ਦੀਆਂ ਸੂਚਕ ਹਨ। ਕਈ ਵਡੀਆਂ ਬਾਣੀਆਂ ਵਿਚ ਵੀ ਰਹਾਉ ਦੀਆਂ ਤੁਕਾਂ ਮਿਲ ਜਾਂਦੀਆਂ ਹਨ, ਉਥੇ ਇਹ ਉਸ ਬਾਣੀ ਦੇ ਕੇਂਦਰੀ ਭਾਵ ਦੀਆਂ ਸੂਚਕ ਹਨ, ਜਿਵੇਂ ਸੁਖਮਨੀ , ਸਿਧ-ਗੋਸਟਿ , ਓਅੰਕਾਰ ਆਦਿ। ਕਈਆਂ ਸ਼ਬਦਾਂ ਵਿੱਚ ਇਕ ਤੋਂ ਅਧਿਕ ਰਹਾਉ ਵੀ ਲਿਖੇ ਮਿਲਦੇ ਹਨ। ਇਹ ਪਹਿਲੇ ਰਹਾਉ ਦੇ ਭਾਵ ਦੀ ਪੁਸ਼ਟੀ, ਸਪੱਸ਼ਟਤਾ ਜਾਂ ਪ੍ਰਤਿ-ਉਤਰ ਦੀ ਭੂਮਿਕਾ ਨਿਭਾਉਂਦੇ ਹਨ।

ਭਾਈ ਕਾਨ੍ਹ ਸਿੰਘ ( ਮਹਾਨਕੋਸ਼ ) ਦੀ ਧਾਰਣਾ ਹੈ ਕਿ ਰਹਾਉ ਤੋਂ ਭਾਵ ਉਹ ਪਦ ਜੋ ਗਾਉਣ ਵੇਲੇ ਬਾਰ ਬਾਰ ਅੰਤਰੇ ਪਿਛੋਂ ਵਰਤਿਆ ਜਾਵੇ। ਗੁਰੂ ਗ੍ਰੰਥ ਸਾਹਿਬ ਦੇ ਸ਼ਬਦਾਂ ਵਿਚ ਜੋ ਰਹਾਉ ਸ਼ਬਦ ਆਉਂਦਾ ਹੈ, ਉਸ ਦਾ ਇਹੀ ਭਾਵ ਹੈ। ਇਸ ਨੂੰ ਟੇਕ ਜਾਂ ਸਥਾਈ ਵੀ ਕਿਹਾ ਜਾ ਸਕਦਾ ਹੈ।"

"**ਡਾ. ਗੁਰਨਾਮ ਸਿੰਘ ( ਗੁਰਮਤਿ ਸੰਗੀਤ: ਪਰਬੰਧ ਤੇ ਪਾਸਾਰ** )ਅਨੁਸਾਰ ਗੁਰਮਤਿ ਸੰਗੀਤ-ਵਿਧਾਨ ਦੇ ਅੰਤਰਗਤ ਸ਼ਬਦ ਗਾਇਨ ਪ੍ਰਸਤੁਤੀ ਹਿਤ ਰਹਾਉ ਦਾ ਕੇਂਦਰਕਾਰੀ ਅਤੇ ਵਿਸ਼ੇਸ਼ ਮਹੱਤਵ ਹੈ। ਰਹਾਉ ਦੀ ਤੁਕ ਵਿਚ ਸ਼ਬਦ-ਰਚਨਾ ਦਾ ਕੇਂਦਰੀ ਭਾਵ ਮੌਜੂਦ ਹੁੰਦਾ ਹੈ, ਜਿਸ ਨੇ ਕੇਂਦਰਕਾਰੀ ਸੰਚਾਲਕ ਸ਼ਕਤੀ ਵਜੋਂ ਕਾਰਜਸ਼ੀਲ ਹੋਣਾ ਹੈ।

ਸੰਖੇਪ ਵਿਚ, ਕਿਸੇ ਸ਼ਬਦ ਵਿਚ ਰਹਾਉ ਦੀ ਸਥਿਤੀ ਆਧਾਰ-ਸ਼ਿਲਾ ਵਾਲੀ ਹੈ ਕਿਉਂਕਿ ਇਸ ਵਿਚ ਸ਼ਬਦ ਦਾ ਕੇਂਦਰੀ ਭਾਵ ਸਮੋਇਆ ਹੋਇਆ ਹੁੰਦਾ ਹੈ। ਧਿਆਨ ਰਹੇ ਕਿ ਜੇ ਰਹਾਉ ਵਾਲੀ ਤੁਕ ਨੂੰ ਸਥਾਈ ਬਣਾਉਣ ਦੀ ਥਾਂ ਤੇ ਉਸ ਸ਼ਬਦ ਦੀ ਕਿਸੇ ਹੋਰ ਤੁਕ ਨੂੰ ਸਥਾਈ ਬਣਾਇਆ ਜਾਏ ਤਾਂ ਸ਼ਬਦ ਦਾ ਪੂਰਾ ਭਾਵ ਹੀ ਬਦਲ ਜਾਂਦਾ ਹੈ। ਜਿਵੇਂ ਕਿਸੇ ਇਕ ਰਾਗ ਦਾ ਸ਼ਬਦ ਕਿਸੇ ਦੂਜੇ ਰਾਗ ਵਿਚ ਗਾਉਣ ਨਾਲ ਉਸ ਦਾ ਪ੍ਰਭਾਵ ਬਦਲ ਜਾਂਦਾ ਹੈ, ਉਸੇ ਤਰ੍ਹਾਂ ਰਹਾਉ ਵਾਲੀ ਤੁਕ ਨੂੰ ਕਿਸੇ ਹੋਰ ਤੁਕ ਨਾਲ ਬਦਲਣ ਤੇ ਸ਼ਬਦ ਦਾ ਪ੍ਰਭਾਵ ਵਿਖੰਡਿਤ ਹੋ ਜਾਂਦਾ ਹੈ।"

੭. **ਸੰਥਜਾ ਸ੍ਰੀ ਗੁਰੂ ਗ੍ਰੰਥ ਸਾਹਿਬ (ਪੋਥੀ ਪਹਿਲੀ) ਭਾਈ ਸਾਹਿਬ ਭਾਈ ਵੀਰ ਸਿੰਘ ਜੀ, ਪੰਨਾ ੧੯੧**

"ਰਹਾਉ- ਹਿੰਦੀ ਕੋਸ਼ ਕਾਰ ਲਿਖਦੇ ਹਨ ਕਿ ਗੀਤ ਵਿਚ ਦਾ ਪਹਿਲਾ ਪਦ, ਟੇਕ ਯਾ ਸਥਾਈ ਯਾ ਰਹਾਉ ਕਹੀਦਾ ਹੈ, ਨਾਲ ਹੀ ਦੱਸਦੇ ਹਨ ਕਿ ਇਹ ਪਦ ਰਹਾਉ ਵਿਸ਼ੇਸ਼ ਕਰਕੇ ਪੰਜਾਬ ਵਿਚ ਵਰਤਿਆ ਜਾਂਦਾ ਹੈ। ਸੋ ਪੰਜਾਬੀ ਠੇਠ ਬੋਲੀ ਦਾ ਇਹ ਸੰਗੀਤਕ ਪਦ ਇਹੋ ਅਰਥ ਰਖਦਾ ਹੈ। ਗੀਤ ਦੇ ਗਾਇਨ ਕਰਨ ਵਿਚ ਅਕਸਰ ਚਾਰ ਹਿੱਸੇ ਹੁੰਦੇ ਹਨ: ਅਸਥਾਈ, ਸੰਚਾਰੀ, ਅੰਤਰਾ ਤੇ ਭੋਗ। ਪਰ ਆਮ ਵਰਤਾਰੇ ਵਿਚ ਦੋ ਹਨ: ਸਥਾਈ ਤੇ ਅੰਤਰਾ। ਅੰਤਰੇ ਦੀ ਹਰ ਤੁਕ ਦੇ ਮਗਰੋਂ ਸਥਾਈ ਦੀ ਤੁਕ ਰਹਿ ਰਹਿ ਕੇ ਯਾ ਮੁੜ ਮੁੜ ਗਾਵੀਂਦੀ ਹੈ ਇਸ ਕਰਕੇ ਉਸ ਨੂੰ ਰਹਾਉ ਕਹੀਦਾ ਹੈ। ਗੁਰਬਾਣੀ ਵਿਚ ਜਿੱਥੇ ਦੋ ਸਥਾਈਆਂ ਦੇ ਗਾਇਨ ਦਾ ਭਾਵ ਹੈ ਓਥੇ ਕਈ ਥਾਈਂ ਰਹਾਉ ਦੂਜਾ ਤੀਜਾ ਬੀ ਵਿਦਮਾਨ ਹੈ। ਗਾਉਣ ਵਾਲੇ ਦੀ ਮਰਜ਼ੀ ਹੈ, ਜਿਹੜਾ ਰਹਾਉ ਚਾਹੇ ਗਾਵੇ। ਸ਼ਬਦ ਤੋਂ ਛੁਟ ਕਿਤੇ ਸਾਰੀ ਬਾਣੀ ਵਿਚ ਬੀ ਇਕ ਰਹਾਉ ਆਇਆ ਹੈ ਜੈਸਾ ਕਿ ਰਾਮਕਲੀ ਦੀ ਪਹਿਲੀ ਵਾਰ ਦੀ ਪਹਿਲੀ ਪਉੜੀ ਦੇ ਅੰਤ ਰਹਾਉ ਦੀ ਤੁਕ ਹੈ:-

ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ ॥੧॥ ਰਹਾਉ ॥

(ਵਾਰ ਰਾਮ: ਮ: ੩,-੧)

ਇਸ ਦਾ ਇਹ ਭਾਵ ਹੈ ਕਿ ਹਰ ਪਉੜੀ ਮਗਰੋਂ ਇਹ ਤੁਕ ਲੈਣੀ ਹੈ। ਇਸ ਤਰ੍ਹਾਂ ਸਿਧ ਗੋਸਟਿ, ਦਖਣੀ ਓਅੰਕਾਰੁ ਤੇ ਸੁਖਮਨੀ ਵਿਚ ਇਕੋ ਇਕ ਰਹਾਉ ਦੋ ਤੁਕਾਂ ਦਾ ਹੈ:-

ਕਿਆ ਭਵੀਐ ਸਚਿ ਸੂਚਾ ਹੋਇ ॥

ਸਾਚ ਸਬਦ ਬਿਨੁ ਮੁਕਤਿ ਨ ਕੋਇ ॥੧॥ ਰਹਾਉ ॥ (ਸਿਧ ਗੋਸਟਿ-੧)

ਸੁਣਿ ਪਾਡੇ ਕਿਆ ਲਿਖਹੁ ਜੰਜਾਲਾ ॥

ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ ॥੧॥ ਰਹਾਉ ॥ (ਦਖਣੀ ਓਅੰਕਾਰੁ-੧)

ਇਸੇ ਤਰ੍ਹਾਂ ਸੁਖਮਨੀ ਵਿਚ ਇਹ ਇਕੋ ਰਹਾਉ ਹੈ:-

ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥ ਭਗਤ ਜਨਾ ਕੈ ਮਨਿ ਬਿਸ੍ਰਾਮ ॥ ਰਹਾਉ ॥ (ਸੁਖਮਨੀ, ੧-੧)

ਸੰਗੀਤਕ ਗ੍ਰੰਥਾਂ ਵਿਚ ਰਹਾਉ ਦੇ ੪ ਭੇਦ ਤੇ ਅਗੋਂ ੯੬ ਪ੍ਰਭੇਦ ਹਨ।

ਸੰਗੀਤ ਵਿਦਯਾ ਵਾਲੇ ਜਿਸ ਨੂੰ ਟੇਕ , ਸਥਾਈ ਯਾ ਰਹਾਉ ਕਹਿੰਦੇ ਹਨ, ਉਸ ਨੂੰ ਬਾਰ ਬਾਰ ਅੰਤਰੇ ਮਗਰੋਂ ਗਾਉਂਦੇ ਹਨ, ਕਿਉਂਕਿ ਉਸ ਵਿਚ ਗੀਤ ਦਾ ਮੁੱਖ ਖਿਆਲ ਯਾ ਸਿਧਾਂਤ ਯਾ ਉਸ ਵਿਚ ਗੀਤ ਦਾ ਚਮਤਕਾਰੀ ਭਾਵ ਹੁੰਦਾ ਹੈ। ਸੋ ਗੁਰਬਾਣੀ ਵਿਚ ਅਰਥ ਪੱਖ ਵਿਚ ਰਹਾਉ ਤੋਂ ਅਰਥ ਬਿਵਸਥਾ ਠੀਕ ਲਗਦੀ ਹੈ। ਯਾ ਇਉਂ ਸਮਝੋ ਕਿ ਮੁੱਖ ਖਿਆਲ ਯਾ ਸਾਰੇ ਭਾਵ ਦੀ ਧੁਰ ਯਾ ਚਮਤਕਾਰ ਰਹਾਉ ਵਿਚ ਹੁੰਦਾ ਹੈ।

ਇਹ ਕਹਿਣਾ ਠੀਕ ਨਹੀਂ ਕਿ ਰਹਾਉ ਸੰਗੀਤਕ ਪਦ ਨਹੀਂ ਤੇ ਇਹ ਕੇਵਲ ਅਰਥ ਪੱਖ ਦੀ ਸ਼ੈ ਹੈ, ਯਾ ਇਹ ਨਿਰਾ ਸੰਗੀਤਕ ਪਦ ਹੈ ਤੇ ਕੇਵਲ ਗਾਇਨ ਸਬੰਧੀ ਸੈਨਤ ਮਾਤ੍ਰ ਹੈ। ਇਹ ਸ਼ੁਧ ਸੰਗੀਤਕ ਪਦ ਹੈ ਤੇ ਸੰਗੀਤਕ ਰਾਹਨੁਮਾਈ ਇਸ ਵਿਚ ਹੈ, ਪਰੰਤੂ ਕਿਉਂ ਸੰਗੀਤ ਵਿਦਯਾ ਵਿਚ ਖਾਸ ਤੁਕ ਨੂੰ ਰਹਾਉ ਕਹਿੰਦੇ ਹਨ ਤੇ ਬਾਕੀ ਦੀਆਂ ਨੂੰ ਨਹੀਂ? ਇਸ ਕਰਕੇ ਕਿ ਸਾਰੇ ਗੀਤ ਦੀ ਤਾਸੀਰ ਲਈ ਰਹਾਉ ਦੀ ਤੁਕ ਵਿਚ ਮੁੱਖ ਭਾਵ ਸਿਧਾਂਤ ਅਥਵਾ ਕਾਵਯ ਦੇ ਨੁਕਤੇ ਤੋਂ ਕੋਈ ਚਮਤਕਾਰੀ ਕਟਾਖਯ ਹੁੰਦਾ ਹੈ। ਅੰਤਰੇ ਦੀ ਹਰ ਤੁਕ ਦੇ ਬਾਅਦ ਉਸ ਦਾ ਗਾਇਨ ਅੰਤਰੇ ਦੀ ਤਰਜ਼ ਨਾਲੋਂ ਬਦਲ ਜਾਂਦਾ ਹੈ ਤੇ ਆਪਣੀ ਸੰਗੀਤਕ ਤਾਸੀਰ ਪਾਉਂਦਾ ਹੈ, ਨਾਲ ਹੀ ਅਰਥ ਭਾਵ ਵਿਚ ਮੁੱਖ ਭਾਵ ਨੂੰ ਦ੍ਰਿੜ੍ਹਾਉਂਦਾ ਹੈ।"

**੮. ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ (ਪੋਥੀ ਪੰਜਵੀਂ), ਡਾ. ਸਾਹਿਬ ਸਿੰਘ ਡੀ.ਲਿਟ., ਪੰਨਾ ੨੯੫**

ਹਰੇਕ ਸ਼ਬਦ ਦੇ ਰਹਾਉ ਵਾਲੇ ਬੰਦ ਵਿਚ ਮੁੱਖ ਉਪਦੇਸ਼ ਹੁੰਦਾ ਹੈ, ਸ਼ਬਦ ਦਾ ਸਾਰ ਹੁੰਦਾ ਹੈ; ਬਾਕੀ ਦੇ ਬੰਦ ਰਹਾਉ ਦੇ ਬੰਦ ਦਾ ਵਿਕਾਸ ਹਨ; ਸ਼ਬਦ-ਰੂਪ ਖਿੜੇ ਹੋਏ ਫੁੱਲ ਦੇ ਅੰਦਰ ਰਹਾਉ ਦਾ ਬੰਦ, ਮਾਨੋ, ਮਕਰੰਦ ਹੈ।

**੯. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ ਟੀਕਾ, ਸ੍ਰੀ ਅਮੀਰ ਭੰਡਾਰ, ਟੀਕਾਕਾਰ ਸੰਤ ਕਿਰਪਾਲ ਸਿੰਘ ਜੀ, ਸੈਂਚੀ ਪਹਿਲੀ, ਪੰਨਾ ੪੩੦**

" ਰਹਾਉ ਦਾ ਵਿਚਾਰ

ਆਮ ਤੌਰ ਤੇ ਇਹ ਰਹਾਉ ਸੰਗੀਤ ਵਾਲਿਆਂ ਨੇ ਸੰਗੀਤ ਵਿਚ ਵਰਤਿਆ ਹੈ ਕਿਉਂਕਿ ਸੰਗੀਤ ਦੇ ਗਾਇਨ ਵਿਚ ਚਾਰ ਭੇਦ ਹਨ-

੧. ਅਸਥਾਈ, ੨. ਸੰਚਾਰੀ ੩. ਅੰਤਰਾ ੪. ਭੋਗ।

ਪ੍ਰੰਤੂ ਆਮ ਦੋ ਭੇਦ ਹਨ-

ਸਥਾਈ ਤੇ ਅੰਤਰਾ

ਅੰਤਰੇ ਦੀ ਹਰ ਤੁਕ ਦੇ ਮਗਰੋਂ ਸਥਾਈ ਤੁਕ ਮੁੜ ਮੁੜ ਕੇ ਗਾਇਨ ਕੀਤੀ ਜਾਂਦੀ ਹੈ ਇਸ ਕਰਕੇ ਉਸ ਰਹਾਉ ਕਹਿੰਦੇ ਹਨ।

ਕਈ ਸ਼ਬਦਾਂ ਵਿਚ ਰਹਾਉ ਦੂਜਾ , ਰਹਾਉ ਤੀਜਾ ਵੀ ਆਉਂਦਾ ਹੈ। ਉਥੇ ਦੋ ਸਥਾਈਆਂ ਦੇ ਜਾਂ ਤਿੰਨ ਸਥਾਈਆਂ ਦੇ ਗਾਇਨ ਦਾ ਭਾਵ ਹੈ।

ਗਾਇਨ ਵਾਲੇ ਦੀ ਮਰਜ਼ੀ ਹੈ ਜਿਹੜਾ ਰਹਾਉ ਚਾਹੇ ਉਸ ਤੋਂ ਗਾਇਨ ਕਰਨਾ ਆਰੰਭ ਕਰ ਲਵੇ।

ਦੂਜਾ ਭਾਵ ਸੰਪ੍ਰਦਾਈ ਗਿਆਨੀ ਇਹ ਭੀ ਸੁਣਾਉਂਦੇ ਆਏ ਹਨ ਕਿ ਰਹਾਉ ਦੀਆਂ ਦੋ ਤੁਕਾਂ ਵਿਚ ਹੀ ਸਾਰੇ ਸ਼ਬਦ ਦਾ ਸਿਧਾਂਤ ਹੁੰਦਾ ਹੈ। ਅਰਥ ਕਰਨ ਲਗਿਆਂ ਗਿਆਨੀ-ਜਨ ਰਹਾਉ ਦੀ ਤੁਕ ਤੋਂ ਹੀ ਚੁਕ ਕੇ ਸ਼ਬਦ ਦੀ ਭੂਮਿਕਾ ਬੰਨ੍ਹਦੇ ਹਨ। ਇਸ ਲਈ ਇਹ ਰਹਾਉ ਪਦ ਦੋਹਾਂ ਨਾਲ ਸਮਿੱਲਤ ਹੈ, ਭਾਵ ਸੰਗੀਤ ਅਤੇ ਕਾਵ੍ਯ ਨਾਲ। ਜੇ ਕੋਈ ਕਹੇ- ਨਿਰਾ ਸੰਗੀਤ ਨਾਲ ਹੀ ਸਬੰਧ ਰੱਖਦਾ ਹੈ ਤਾਂ ਇਹ ਵੀ ਕਹਿਣਾ ਯੋਗ ਨਹੀਂ।

ਗੁਰੂ ਸਾਹਿਬ ਜੀ ਦਾ ਤੀਜਾ ਭਾਵ ਇਹ ਭੀ ਹੈ ਕਿ ਪਰਮੇਸ਼ਰ ਨੇ ਹੀ ਰਹਾਉ= ਰਹਿਣਾ ਹੈ, ਹੋਰ ਸਭ ਨੇ ਚਲਿਆਂ ਜਾਣਾ ਹੈ।

ਚੌਥਾ ਭਾਵ ਇਹ ਭੀ ਸੁਣਾਉਂਦੇ ਹਨ ਕਿ ਇਸ ਉਪਦੇਸ਼ ਸੁਣ ਕੇ ਪਰਮੇਸ਼ਰ ਦੇ ਨਾਮ ਰਹਾਉ= ਬੀਜੀ ਜਾਉ।

ਯਥਾ- ਕਬੀਰ ਐਸਾ ਬੀਜੁ ਬੋਇ ਬਾਰਹ ਮਾਸ ਫਲੰਤ ॥

ਸੀਤਲ ਛਾਇਆ ਗਹਿਰ ਫਲ ਪੰਖੀ ਕੇਲ ਕਰੰਤ ॥ (ਪੰਨਾ ੨੨੯)

(ਸਲੋਕ ਕਬੀਰ ਜੀ, ਪੰਨਾ ੧੩੭੬)"

**੧੦. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ (ਤੁਲਨਾਤਮਿਕ ਅਧਿਐਨ) ਪੋਥੀ ੧, ਟੀਕਾਕਾਰ ਗਿ. ਹਰਿਬੰਸ ਸਿੰਘ (ਭਾਈ ਸਾਹਿਬ), ਪੰਨਾ ੨੦੧**

"ਰਹਾਉ ਇਹ ਪਦ ਦੇਸੀ ਭਾਸ਼ਾ ਦਾ ਹੈ। ਗੁਰਬਾਣੀ ਵਿਚ ਜਿਹੜੇ ਸ਼ਬਦ ਰਾਗਾਂ ਵਿਚ ਵਿਦਮਾਨ ਹਨ ਸਿਵਾਇ ਕੁਝ ਸ਼ਬਦਾਂ ਦੇ ਹਰੇਕ ਸ਼ਬਦ ਵਿਚ ਰਹਾਉ-ਪ੍ਰਬੰਧ ਕਾਇਮ ਕੀਤਾ ਗਿਆ ਹੈ। ਰਾਗ ਦੇ ਨਾਲ ਰਹਾਉ ਦਾ ਗੂੜ੍ਹਾ ਸਬੰਧ ਹੈ ਕਿਉਂਕਿ ਰਹਾਉ ਤੋਂ ਬਿਨਾਂ ਰਾਗ ਦਾ ਰੂਪ ਹੀ ਨਹੀਂ ਨਿੱਖਰਦਾ। ਕੀਰਤਨ ਕਰਨ ਸਮੇਂ ਸ਼ਬਦ ਦੇ ਜਿਸ ਹਿੱਸੇ ਅਥਵਾ ਪੰਕਤੀਆਂ ਦਾ ਮੁੜ ਮੁੜ ਗਾਇਨ ਕਰਕੇ ਉਥੇ ਹੀ ਆ ਕੇ ਟਿਕਿਆ ਜਾਏ ਉਹ ਰਹਾਉ ਦਾ ਸੂਚਕ ਹੁੰਦਾ ਹੈ। ਇਸ ਤਰ੍ਹਾਂ ਰਹਾਉ ਦੇ ਅਰਥ ਬਣਦੇ ਹਨ- ਟਿਕਾਉ । ਸੰਗੀਤ ਵਿਚ ਸਥਾਈ ਤੇ ਅੰਤਰਾ ਦੇ ਨਾਮ ਬਹੁਤ ਪ੍ਰਸਿੱਧ ਹਨ। ਸਥਾਈ ਤੋਂ ਭਾਵ ਟੇਕ ਹੈ। ਉਹ ਸ਼ਬਦ-ਟੇਕ ਜਿਸ ਨੂੰ ਮੁੜ ਮੁੜ ਗਾਇਆ ਦੁਹਰਾਇਆ ਜਾਵੇ, ਉਸ ਨੂੰ ਗੁਰਬਾਣੀ ਵਿਚ ਰਹਾਉ ਆਖਿਆ ਜਾਂਦਾ ਹੈ।

ਰਹਾਉ ਦੀ ਅੰਕਾਵਲੀ ਦਾ ਨੇਮ ਗੁਰਬਾਣੀ ਵਿਚ ਵਰਤੀ ਦੂਜੀ ਅੰਕਾਵਲੀ ਨਾਲੋਂ ਵਿਲੱਖਣ ਹੈ। ਕਈ ਸ਼ਬਦਾਂ ਵਿਚ ਰਹਾਉ ਤੋਂ ਪਹਿਲਾਂ ॥੧॥ ਅੰਗ ਹੈ ਪਰ ਕਈਆਂ ਵਿੱਚ ਨਹੀਂ। ਕਈ ਸ਼ਬਦਾਂ ਵਿਚ ਰਹਾਉ ਦੀ ਗਿਣਤੀ ਇਕ ਤੋਂ ਵਧੀਕ ਵੀ ਹੈ। ਸ੍ਰੀ ਰਾਗ ਮਹਲਾ ੪ ਵਣਜਾਰਾ (ਪੰਨਾ ੮੧) ਵਾਲੇ ਸ਼ਬਦ ਵਿਚ ਛੇ ਰਹਾਉ ਹਨ ਪਰ ਉਹਨਾਂ ਦੇ ਕ੍ਰਮ-ਅੰਕ ਵਿੱਚ ਕੋਈ ਬਦਲੀ ਨਹੀਂ। ਸਭ ਨਾਲ ॥੧॥ ਅੰਗ ਅੰਕਿਤ ਹੈ। ਇਸੇ ਤਰ੍ਹਾਂ ਪੰਨਾ ੯੬ ਉਤੇ ਮੇਰਾ ਮਨ ਲੋਚੈ ਗੁਰ ਦਰਸਨ ਤਾਈ ਵਿਚ ਚਾਰ ਰਹਾਉ ਵਰਤੇ ਗਏ ਹਨ। ਰਾਮਕਲੀ ਕੀ ਵਾਰ ਮਹਲਾ ੩ ਵਿਚ ਪਹਿਲੀ ਪਉੜੀ ਦੇ ਅੰਤ ਵਿਚ ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥ (ਪੰਨਾ ੯੪੭) ਤੋਂ ਮਗਰੋਂ ॥੧॥ ਰਹਾਉ॥ ਅੰਕਿਤ ਹੈ। ਇਹ ਪੰਕਤੀ ਇਸ ਵਾਰ ਵਿਚ ਹਰੇਕ ਪਉੜੀ ਦੇ ਅੰਤ ਵਾਲੀ ਪੰਕਤੀ ਨਾਲ ਰਲਾ ਕੇ ਪੜ੍ਹਨ ਦੀ ਪਰੰਪਰਾ ਹੈ। ਇਸ ਤੋਂ ਸਿਵਾਇ ਹੋਰ ਕਿਸੇ ਵਾਰ ਵਿਚ ਰਹਾਉ ਅੰਕਿਤ ਨਹੀਂ।

ਕਈ ਸ਼ਬਦਾਂ ਵਿਚ ਰਹਾਉ ਦੂਜਾ ਰਹਾਉ ਚੌਥਾ ਵਾਰਤਕ ਵਿਚ ਲਿਖਿਆ ਹੋਇਆ ਹੈ ਜਿਸ ਨੂੰ ਪਾਠ ਸਮੇਂ ਪੜ੍ਹਨ ਦੀ ਪਰੰਪਰਾ ਚਲੀ ਆ ਰਹੀ ਹੈ। ॥੧॥ ਰਹਾਉ॥ ਦਾ ਉਚਾਰਨ ਕੇਵਲ ਰਹਾਉ ਕਰਨਾ ਹੀ ਠੀਕ ਹੈ, ਇਕ ਰਹਾਉ ਪੜ੍ਹਨਾ ਉਚਿਤ ਨਹੀਂ। ਗੁਰਬਾਣੀ ਵਿਚ ਰਹਾਉ ਦਾ ਪ੍ਰਯੋਗ ਸ਼ਬਦ ਆਕਾਰ ਨੂੰ ਮੁੱਖ ਰਖ ਕੇ ਨਹੀਂ ਕੀਤਾ ਹੋਇਆ, ਸ਼ਬਦ-ਸਿਧਾਂਤ ਨੂੰ ਮੁੱਖ ਰਖ ਕੇ ਰਹਾਉ ਦੀ ਵੰਡ ਕੀਤੀ ਗਈ ਹੈ। ਸੁਖਮਨੀ ਸਾਹਿਬ, ਪਟੀ, ਓਅੰਕਾਰ ਅਤੇ ਸਿਧ ਗੋਸਟਿ ਆਦਿ ਵੱਡੇ ਆਕਾਰ ਵਾਲੀਆਂ ਬਾਣੀਆਂ ਵਿਚ ਕੇਵਲ ਇਕ ਰਹਾਉ ਹੀ ਰਖਿਆ ਹੈ ਜਿਸ ਦੇ ਆਲੇ ਦੁਆਲੇ ਬਾਣੀ ਦਾ ਭਾਵ ਘੁੰਮਦਾ ਹੈ। ਕਈ ਛੋਟੇ ਸ਼ਬਦਾਂ ਵਿਚ ਦੋ ਰਹਾਉ ਹਨ। ਕਈ ਦਾਨੇ ਇਹ ਆਖਦੇ ਹਨ ਕਿ ਇਕ ਤੋਂ ਵਧ ਰਹਾਉ ਪ੍ਰਸ਼ਨ ਉੱਤਰ ਦੇ ਸੰਕੇਤਕ ਹਨ ਪਰ ਇਹ ਵੀਚਾਰ ਪਰਖ-ਕਸਵਟੀ ਤੇ ਪੂਰੀ ਨਹੀਂ ਉੱਤਰਦੀ। ਹਾਂ, ਕਈ ਸ਼ਬਦਾਂ ਵਿਚ ਜਿਥੇ ਦੋ ਰਹਾਉ ਹਨ ਇਹੋ ਜਿਹੀ ਬਿਵਸਥਾ ਵੀ ਬਣ ਜਾਂਦੀ ਹੈ ਅਤੇ ਸਿਆਣੇ ਰਾਗੀ ਰਹਾਉ ਅਨੁਸਾਰ ਸ਼ਬਦ ਦੀ ਟੇਕ ਸੁਤੇ ਹੀ ਬਦਲ ਲੈਂਦੇ ਹਨ। ਪਰ ਜਿਥੇ ਦੋ ਤੋਂ ਵਧ

ਰਹਾਉ ਹਨ ਉਥੇ ਪ੍ਰਸ਼ਨ-ਉੱਤਰ ਰੂਪ ਵਾਲੇ ਤੱਥ ਦਾ ਅਭਾਵ ਹੁੰਦਾ ਹੈ। ਰਹਾਉ ਦਾ ਸੁਰ ਨਾਲ ਵੀ ਸਬੰਧ ਹੈ। ਜਿਸ ਦਾ ਰਹਾਉ ਸੁਰੀਲਾ ਹੋਵੇ, ਸਰੋਤਿਆਂ ਨੂੰ ਉਹੀ ਕੀਰਤਨ ਤੇ ਰਾਗੀ ਚੰਗਾ ਲਗਦਾ ਹੈ। ਰਹਾਉ ਦਾ ਲਾਭ ਭਾਵੇਂ ਹਰੇਕ ਗੁਰਮਤਿ ਪਾਠਕ ਨੂੰ ਹੈ ਪਰ ਵਿਸ਼ੇਸ਼ ਕਰਕੇ ਇਸ ਦੀ ਹੋਂਦ ਦਾ ਲਾਭ ਰਾਗੀ ਸਿੰਘਾਂ ਨੂੰ ਹੈ। ਵਡੀ ਹੈਰਾਨੀ ਦੀ ਗੱਲ ਇਹ ਹੈ ਕਿ ਅੱਜ ਕਲ੍ਹ ਰਾਗੀ ਸਿੰਘ ਇਸ ਤੱਤ ਨੂੰ ਬਿਲਕੁਲ ਹੀ ਅੱਖੋਂ ਉਹਲੇ ਕਰ ਰਹੇ ਹਨ। ਬਜਾਇ ਇਸ ਦੇ ਕਿ ਉਹ ਗੁਰੂ ਸਾਹਿਬ ਜੀ ਦੀ ਅਦੁੱਤੀ ਦੇਣ (ਨਿਸ਼ਚਿਤ ਰਹਾਉ) ਨੂੰ ਸ਼ਬਦ-ਕੀਰਤਨ ਦਾ ਅਧਾਰ ਬਣਾ ਕੇ ਸੰਗਤਾਂ ਤਾਈਂ ਗੁਰੂ-ਆਸ਼ੇ ਨੂੰ ਦ੍ਰਿੜ੍ਹ ਕਰਾਉਣ, ਉਹ ਆਪਣੀ ਅਕਲ ਨਾਲ ਲੋਕਾਂ ਨੂੰ ਖੁਸ਼ ਕਰਨ ਲਈ ਸ਼ਬਦ ਵਿਚੋਂ ਆਪਣੀ ਮਨ ਭਾਉਂਦੀ ਪੰਕਤੀ ਚੁਣ ਕੇ ਉਸ ਨੂੰ ਸਥਾਈ (ਰਹਾਉ) ਬਣਾ ਲੈਂਦੇ ਹਨ, ਜੋ ਕਿ ਅਨੁਚਿਤ ਹੈ।

ਜੇ ਮਨ-ਬ੍ਰਿਤੀ ਇਕਾਗਰ ਕਰਕੇ ਸ਼ਬਦ ਵੀਚਾਰ ਕਰੀਏ ਜਾਂ ਸੁਣੀਏ ਤਾਂ ਸਮੁਚੇ ਸ਼ਬਦ ਦਾ ਕੇਂਦਰੀ ਭਾਵ ਰਹਾਉ ਵਾਲੀਆਂ ਪੰਕਤੀਆਂ ਵਿਚ ਹੀ ਸਮੋਇਆ ਹੋਇਆ ਹੁੰਦਾ ਹੈ। ਗੁਰ ਸ਼ਬਦ ਦੀ ਕਥਾ ਕਰਨ ਵਾਲੇ ਸੁਘੜ ਕਥਾਕਾਰ ਅਰਥਾਂ ਦਾ ਕ੍ਰਮ ਰਹਾਉ ਵਾਲੀਆਂ ਪੰਕਤੀਆਂ ਨੂੰ ਮੁੱਖ ਰੱਖ ਕੇ ਕਰਦੇ ਹਨ ਕਿਉਂਕਿ ਇਸ ਤਰ੍ਹਾਂ ਅਰਥਾਂ ਦੀ ਲੜੀ ਠੀਕ ਬੱਝਦੀ ਹੈ। ਸ਼ਬਦ ਦੀਆਂ ਆਰੰਭਕ ਪੰਕਤੀਆਂ ਤੋਂ ਅਰਥ ਆਰੰਭ ਕਰਨ ਨਾਲ ਕਈ ਵਾਰ ਅਰਥ-ਵਿਵਸਥਾ ਠੀਕ ਨਹੀਂ ਬਣਦੀ, ਭਾਵ ਅਰਥ-ਵਿਆਖਿਆ ਦੀ ਠੁੱਕ ਨਹੀਂ ਬੱਝਦੀ।

ਗੁਰਬਾਣੀ ਅੰਦਰ ਰਹਾਉ ਪਦ ਹੁਕਮੀ ਕਿਰਿਆ ਰੂਪ ਵਿਚ ਵੀ ਵਰਤਿਆ ਹੋਇਆ ਮਿਲਦਾ ਹੈ। ਜਿਵੇਂ :-

ਭਾਈ ਰੇ! ਗੁਰਮਤਿ ਸਾਚਿ ਰਹਾਉ॥ (ਪੰਨਾ ੩੦)

ਰਹਾਉ ਦੇ ਅਰਥ ਹਨ- ਰਹਿਣਾ, ਟਿਕਣਾ, ਟਿਕਾਉ। ਉਪਰੋਕਤ ਪੰਕਤੀ ਅੰਦਰ ਰਹਾਉ ਹੁਕਮੀ ਕਿਰਿਆ ਵਿਚ ਆਇਆ ਹੈ ਪਰ ਇਸ ਪਦ ਦੀ ਵਰਤੋਂ ਉਤਮ ਪੁਰਖ ਵਿਚ ਵੀ ਮਿਲਦੀ ਹੈ। ਜਿਵੇਂ :-

ਮੈ ਗੁਰਬਾਣੀ ਆਧਾਰੁ ਹੈ, ਗੁਰਬਾਣੀ ਲਾਗਿ ਰਹਾਉ॥ (ਪੰਨਾ ੭੫੯)

ਅਜਿਹੇ ਭਾਵ ਵਿੱਚ ਇਸ ਪਦ ਦਾ ਉਚਾਰਨ ਬਿੰਦੀ ਸਹਿਤ ਰਹਾਉਂ ਕੀਤਾ ਜਾਂਦਾ ਹੈ।"

**੧੧. ਸ੍ਰੀ ਗੁਰੂ ਗ੍ਰੰਥ ਸਾਹਿਬ ਬੋਧ ਬਾਣੀ ਬਿਉਰਾ (ਭਾਗ ਪਹਿਲਾ): ਭਾਈ ਜੋਗਿੰਦਰ ਸਿੰਘ ਤਲਵਾੜਾ, ਪੰਨਾ ੬੦**

"੬੬

੬੬ ਰਹਾਉ/ਰਹਾਉ ਦੂਜਾ:- ਰਹਾਉ.੪.ਟੇਕ।ਸਥਾਈ। ਉਹ ਪਦ ਜੋ ਗਾਉਣ ਵੇਲ਼ੇ ਵਾਰ-ਵਾਰ ਅੰਤਰੇ ਪਿੱਛੋਂ ਵਰਤਿਆ ਜਾਵੇ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ਬਦਾਂ ਵਿੱਚ ਜੋ

ਰਹਾਉ ਸ਼ਬਦ (ਪਦ) ਆਉਂਦਾ ਹੈ, ਉਸ ਦਾ ਇਹੀ ਭਾਵ ਹੈ। ਸੰਪ੍ਰਦਾਈ ਗਿਆਨੀ ਆਖਦੇ ਹਨ ਕਿ ਸਾਰੇ ਸ਼ਬਦ ਦਾ ਸਿਧਾਂਤ ਅਤੇ ਕੇਂਦਰੀ ਖਿਆਲ ਰਹਾਉ ਦੀ ਤੁਕ ਵਿੱਚ ਹੁੰਦਾ ਹੈ। (ਮਹਾਨ ਕੋਸ਼, ੭੬੦)

ਨੋਟ: (੧) ਸ਼ਬਦਾਂ ਵਿੱਚ ਵਰਤੇ ਗਏ ਰਹਾਉ ਪਦ ਤੋਂ ਪਹਿਲਾਂ ੧ ਅੰਕ ਵੀ ਅੰਕਿਤ ਮਿਲਦਾ ਹੈ। ਇਹ ਹਿੰਦਸਾ ਰਹਾਉ ਦੀ (ਆਂ) ਪੰਗਤੀ (ਆਂ) ਦਾ ਨਿਖੇੜਕ ਅੰਗ ਹੁੰਦਾ ਹੈ। ਜਿਵੇਂ ਸ਼ਬਦਾਂ ਦੇ ਪਦਿਆਂ ਦੇ ਸੂਚਕ ਬਾਕੀ ਅੰਕਾਂ ਦੇ ਉਚਾਰਣ ਦਾ ਵਿਧਾਨ ਨਹੀਂ, ਇਸੇ ਤਰ੍ਹਾਂ ਰਹਾਉ ਵਾਲੇ ਪਦੇ ਨਾਲ ਆਇਆ ਅੰਕ ੧ ਵੀ ਉਚਾਰਣ ਵਿੱਚ ਨਹੀਂ ਆਉਂਦਾ।

(੨) ਆਮ ਕਰਕੇ ਰਹਾਉ ਦੀ(ਆਂ) ਪੰਗਤੀ (ਆਂ) ਸ਼ਬਦ ਦੇ ਪਹਿਲੇ ਪਦੇ ਮਗਰੋਂ ਆਉਂਦੀ (ਆਂ) ਹੈ (ਹਨ), ਪਰ ਕੁਝ ਸ਼ਬਦਾਂ ਵਿੱਚ ਰਹਾਉ ਦੀ (ਆਂ) ਪੰਗਤੀ (ਆਂ) ਸ਼ਬਦ ਦੇ ਆਰੰਭ ਵਿੱਚ ਵੀ ਆਉਂਦੀ (ਆਂ) ਹੈ (ਹਨ)।

(੩) ਕਈ ਲੰਮੀਆਂ ਬਾਣੀਆਂ ਵਿੱਚ ਵੀ ਰਹਾਉ ਆਉਂਦਾ ਹੈ।* ਦੇਖੋ ਬਾਵਨ ਅਖਰੀ, ਸੁਖਮਨੀ, ਥਿਤੀ, ਪਟੀ, ਸਿਧ ਗੋਸਟਿ, ਓਅੰਕਾਰ, ਆਦਿ। ਵਾਰਾਂ ਵਿੱਚੋਂ ਕੇਵਲ ਦੋ ਵਾਰਾਂ ਵਿੱਚ ਰਹਾਉ ਆਉਂਦਾ ਹੈ, ਦੇਖੋ ਆਸਾ ਕੀ ਵਾਰ ਮਹਲਾ ੧ ਅਤੇ ਰਾਮਕਲੀ ਕੀ ਵਾਰ ਮਹਲਾ ੩ ਅਤੇ ਛੰਤਾਂ ਵਿੱਚੋਂ ਕੇਵਲ ਇੱਕ ਛੰਤ ਵਿੱਚ (ਕੇਦਾਰਾ ਮਹਲਾ ੫, ਅੰਕ ੪॥੧॥) ਵੀ ਰਹਾਉ ਆਉਂਦਾ ਹੈ।

(੪) ਕੁਝ ਸ਼ਬਦਾਂ ਵਿੱਚ ਰਹਾਉ ਦੂਜਾ ਵੀ ਅੰਕਿਤ ਮਿਲਦਾ ਹੈ। ਇਹ, ਸ਼ਬਦ ਦੇ ਅੰਤਲੇ ਪਦੇ ਮਗਰੋਂ ਆਉਂਦਾ ਹੈ। ਕਈ ਸ਼ਬਦਾਂ ਵਿੱਚ ਰਹਾਉ ਦੂਜਾ ਵਾਲੀ ਦੁ-ਪੰਗਤੀ ਸੰਬੰਧਤ ਸ਼ਬਦ ਦੇ ੧। ਰਹਾਉ ਵਾਲੀ ਪੰਗਤੀ ਰਾਹੀਂ ਨਿਰੂਪਣ ਕੀਤੇ ਪ੍ਰਸ਼ਨ ਦਾ ਉੱਤਰ ਪ੍ਰਸਤੁਤ ਕਰਦੀ ਹੈ, ਜਦ ਕਿ ਕਈ ਸ਼ਬਦਾਂ ਵਿੱਚ ਰਹਾਉ ਦੂਜਾ ਵਾਲੀ ਪੰਗਤੀ ਰਾਹੀਂ ੧॥ ਰਹਾਉ ਦੀ ਪੰਗਤੀ ਵਾਲੇ ਭਾਵ ਨੂੰ ਵਧੇਰੇ ਸਪੱਸ਼ਟਾਉਂਦੀ ਹੈ।

ਫੁੱਟ ਨੋਟ:-

* ਲੰਮੀਆਂ ਬਾਣੀਆਂ ਵਿਚ ਰਹਾਉ ਦਾ ਵੇਰਵਾ:-

ਕਰਿ ਕਿਰਪਾ ਪ੍ਰਭ ਦੀਨ ਦਇਆਲਾ॥

ਤੇਰੇ ਸੰਤਨ ਕੀ ਮਨੁ ਹੋਇ ਰਵਾਲਾ॥ ਰਹਾਉ॥

(ਗਉੜੀ, ਬਾਵਨ ਅਖਰੀ, ਮਹਲਾਧ ਪੰਨਾ ੨੫੦)

ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ॥

ਭਗਤ ਜਨਾ ਕੈ ਮਨਿ ਬਿਸ੍ਰਾਮ॥ ਰਹਾਉ॥

(ਗਉੜੀ ਸੁਖਮਨੀ ਮ:੫॥ ਪੰਨਾ ੨੬੨)

ਗੋਬਿੰਦ ਜਸੁ ਗਾਈਐ ਹਰਿ ਨੀਤ॥

ਮਿਲਿ ਭਜੀਐ ਭਜੀਐ ਸਾਧਸੰਗਿ ਮੇਰੇ ਮੀਤ॥੧॥ਰਹਾਉ॥

(ਥਿਤੀ ਗਉੜੀ ਮਹਲਾ ੪॥ ਪੰਨਾ ੨੯੬)

ਮਨ ਕਾਹੇ ਭੂਲੇ ਮੂੜ ਮਨਾ

ਜਬ ਲੇਖਾ ਦੇਵਹਿ ਬੀਰਾ ਤਉ ਪੜਿਆ॥੧॥ ਰਹਾਉ॥

(ਰਾਗੁ ਆਸਾ ਮਹਲਾ ੧, ਪਟੀ ਲਿਖੀ ਪੰਨਾ ੭੩੨)

ਮਨ ਐਸਾ ਲੇਖਾ ਤੂੰ ਕੀ ਪੜਿਆ॥

ਲੇਖਾ ਦੇਣਾ ਤੇਰੈ ਸਿਰਿ ਰਹਿਆ॥ ੧॥ ਰਹਾਉ॥

(ਰਾਗੁ ਆਸਾ, ਮਹਲਾ ੩ ਪਟੀ ਪੰਨਾ ੭੩੭)

ਸੁਣਿ ਪਾਡੇ ਕਿਆ ਲਿਖਹੁ ਜੰਜਾਲਾ॥

ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ॥੧॥ ਰਹਾਉ॥

(ਰਾਮਕਲੀ ਮਹਲਾ ੧ ਦਖਣੀ ਓਅੰਕਾਰ ਪੰਨਾ ੯੩੦)

ਕਿਆ ਭਵੀਐ ਸਚਿ ਸੂਚਾ ਹੋਇ॥

ਸਾਚ ਸਬਦ ਬਿਨੁ ਮੁਕਤਿ ਨ ਕੋਇ॥੧॥ ਰਹਾਉ॥

(ਰਾਮਕਲੀ ਮਹਲਾ ੧ ਸਿਧ ਗੋਸਟਿ ਪੰਨਾ)

ਬਲਿਹਾਰੀ ਕੁਦਰਤਿ ਵਸਿਆ॥

ਤੇਰਾ ਅੰਤੁ ਨ ਜਾਈ ਲਖਿਆ॥ ੧॥ ਰਹਾਉ॥

(ਆਸਾ ਮਹਲਾ ੧ ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸਰਾਜੈ ਕੀ ਧੁਨੀ॥ ਪੰਨਾ ੭੬੯)

ਵਾਹੁ ਵਾਹੁ ਸਚੇ ਪਾਤਿਸਾਹ ਤੂੰ ਸਚੀ ਨਾਈ॥ ੧॥ ਰਹਾਉ॥

(ਰਾਮਕਲੀ ਕੀ ਵਾਰ ਮਹਲਾ ੩, ਜੋਧੈ ਵੀਰੈ ਪੂਰਬਾਣੀ ਕੀ ਧੁਨੀ ਪੰਨਾ ੯੭੧)

ਮਿਲੁ ਮੇਰੇ ਪ੍ਰੀਤਮ ਪਿਆਰਿਆ॥ ਰਹਾਉ॥ (ਕੇਦਾਰਾ ਛੰਤ ਮਹਲਾ ੫ ਪੰਨਾ ੧੧੨੨)

(੫) ਕਈ ਸ਼ਬਦਾਂ ਵਿੱਚ ਰਹਾਉ ਇੱਕ ਤੋਂ ਜ਼ਿਆਦਾ ਵਾਰੀ ਵੀ ਆਉਂਦੇ ਹਨ, ਜਿਵੇਂ:-
ਸਿਰੀਰਾਗੁ ਮਹਲਾ ੧, ਅੰਕ ੪॥੩੩॥, ਪੰਨਾ ੨੫ (ਦੋ ਵਾਰੀ)
ਗਉੜੀ ਮਹਲਾ ੧, ਅੰਕ ੬॥੧॥੨੩॥, ਪੰਨਾ ੧੫੪-੫੫ (ਤਿੰਨ ਵਾਰੀ)

ਸਿਰੀਰਾਗੁ ਮਹਲਾ ੧, ਅੰਕ ੪॥੭॥, ਪੰਨਾ ੧੬-੧੭ (ਚਾਰ ਵਾਰੀ)
ਮਾਝ ਮਹਲਾ ੫, ਅੰਕ ੧॥੮॥, ਪੰਨਾ ੯੬-੯੭ (ਚਾਰ ਵਾਰੀ)
ਧਨਾਸਰੀ ਮਹਲਾ ੧, ਅੰਕ ੪॥੧॥, ਪੰਨਾ ੬੬੦ (ਚਾਰ ਵਾਰੀ)
ਸਿਰੀਰਾਗੁ ਮਹਲਾ ੪, ਅੰਕ ੧॥ਰਹਾਉ॥੧॥, ਪੰਨਾ ੮੨-੮੩ (ਛੇ ਵਾਰੀ)"

**੧੨. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ ਸਟੀਕ ਗੁਰਬਾਣੀ ਅਰਥ-ਭੰਡਾਰ ਪੋਥੀ ਪਹਿਲੀ, (ਪਹਿਲੀ ਵਾਰ ਨਵੰਬਰ, ੨੦੧੨)**

**ਟੀਕਾਕਾਰ ਸੰਤ ਹਰੀ ਸਿੰਘ ਰੰਧਾਵੇ ਵਾਲੇ ਸੰਪ੍ਰਦਾ ਦਮਦਮੀ ਟਕਸਾਲ, ਪੰਨਾ ੫੧**

"ਰਹਾਉ = ਰਹਾਉ ਸ਼ਬਦ ਦੀ ਵਰਤੋਂ ਗੁਰਬਾਣੀ ਵਿਚ ਬਹੁਤ ਸ਼ਬਦਾਂ ਦੇ ਵਿਚ ਕੀਤੀ ਗਈ ਹੈ ਅਤੇ ਕਈ ਪ੍ਰਕਾਰ ਨਾਲ ਇਸ ਦੇ ਅਰਥਾਂ ਸਮਝਿਆ ਜਾਂਦਾ ਹੈ। ਇਸ ਨੂੰ ਅੱਗੇ ਲਿਖੇ ਅਨੁਸਾਰ ਵਿਚਾਰਿਆ ਜਾ ਸਕਦਾ ਹੈ:-

੧. ਸੰਗੀਤ ਵਿੱਦਿਆ ਵਿਚ ਰਹਾਉ ਨਾਮ ਅਸਥਾਈ ਦਾ ਹੈ। ਰਾਗਾਂ ਜਾਂ ਸੰਗੀਤ ਦੇ ਚਾਰ ਮੁੱਖ ਭੇਦ ਮੰਨੇ ਹਨ: (ੳ) ਅਸਥਾਈ (ਅ) ਸੰਚਾਈ (ੲ) ਅੰਤਰਾ (ਸ) ਭੋਗ। ਆਮ ਤੌਰ ਤੇ ਭੇਦ (ਅਸਥਾਈ ਤੇ ਅੰਤਰਾ) ਮੁਖ ਰੂਪ ਚ ਵਰਤੇ ਜਾਂਦੇ ਹਨ। ਸ਼ਬਦ ਰਹਾਉ ਦਾ ਅਰਥ ਅਸਥਾਈ ਹੈ, ਜਿਸ ਟੇਕ ਵੀ ਆਖਦੇ ਹਨ ਭਾਵ ਸੰਗੀਤ ਗਾਉਣ ਸਮੇਂ ਰਾਗੀ ਲੋਕ ਜਿਸ ਤੁਕ ਟੇਕ ਬਣਾਉਂਦੇ ਹਨ, ਉਹ ਅਸਥਾਈ ਹੁੰਦੀ ਹੈ। ਗੁਰਬਾਣੀ ਸੰਗੀਤ ਰੂਪ ਹੈ ਤੇ ਰਾਗਾਂ ਵਿਚ ਗਾਈ ਜਾਣ ਵਾਲੀ ਹੈ। ਇਸ ਲਈ ਸੰਗੀਤ ਦੇ ਨਜ਼ਰੀਏ ਨਾਲ ਸਤਿਗੁਰਾਂ ਨੇ ਰਹਾਉ ਸ਼ਬਦ ਲਿਖ ਕੇ ਰਾਗੀਆਂ ਜਾਂ ਗਵੱਈਆਂ ਨੂੰ ਹਦਾਇਤ ਕੀਤੀ ਹੈ ਕਿ ਰਹਾਉ ਵਾਲੀ ਤੁਕ ਨੂੰ ਅਸਥਾਈ ਬਣਾ ਕੇ ਸ਼ਬਦ ਗਾਇਆ ਜਾਵੇ। ਇਹੋ ਹੀ ਸ਼ਬਦ ਦੁਆਰਾ ਮੁੱਖ ਰੂਪ ਵਿਚ ਉਪਦੇਸ਼ ਦਿੱਤਾ ਗਿਆ ਹੁੰਦਾ ਹੈ।

੨. ਕਾਵਯ ਰਚਨਾ ਅਨੁਸਾਰ ਰਹਾਉ ਦੀ ਪੰਗਤੀ ਸਿਧਾਂਤਕ ਪੰਗਤੀ ਹੁੰਦੀ ਹੈ ਭਾਵ ਇਸ ਤੁਕ ਵਿਚ ਸਾਰੇ ਸ਼ਬਦ ਦਾ ਸਿਧਾਂਤ ਰੱਖਿਆ ਗਿਆ ਹੁੰਦਾ ਹੈ। ਇਸੇ ਕਰਕੇ ਗਿਆਨੀ ਲੋਕ ਸ਼ਬਦ ਵਿਚਾਰਨ ਸਮੇਂ ਸਭ ਤੋਂ ਪਹਿਲਾਂ ਰਹਾਉ ਵਾਲੀ ਪੰਗਤੀ ਦੇ ਅਰਥ ਕਰਦੇ ਹਨ ਤੇ ਬਾਕੀ ਸ਼ਬਦ ਦੀ ਵੀਚਾਰ ਇਸੇ ਰਹਾਉ ਵਾਲੀ ਸਿਧਾਂਤਕ ਪੰਗਤੀ ਦੇ ਚੌਗਿਰਦ ਹੀ ਕੀਤੀ ਜਾਂਦੀ ਹੈ। ਇਸ ਲਈ ਗੁਰਬਾਣੀ ਨੂੰ ਵਿਚਾਰਨ ਵਾਲਿਆਂ ਲਈ ਵੀ ਰਹਾਉ ਲਿਖ ਕੇ ਸਤਿਗੁਰਾਂ ਨੇ ਇਹ ਦਿਸ਼ਾ ਨਿਰਦੇਸ਼ ਬਖਸ਼ੇ ਹਨ ਕਿ ਇਸ ਸਿਧਾਂਤ ਸਮਝ ਕੇ ਸ਼ਬਦ ਦੀ ਵੀਚਾਰ ਕੀਤੀ ਜਾਵੇ।

੩. ਰਹਾਉ ਦਾ ਅਰਥ ਰਹਿਣਾ ਵੀ ਹੈ ਭਾਵ ਇਹ ਸਮਝ ਲਵੋ ਕਿ ਸੰਸਾਰ ਸਾਰਾ ਹੀ ਨਾਸ਼ਵੰਤ ਹੈ ਤੇ ਕੇਵਲ ਉਹ ਪਰਮਾਤਮਾ ਹੀ ਰਹਿਣ ਵਾਲਾ ਹੈ ਜਿਸ ਦਾ ਜਸ ਸ਼ਬਦ

ਦੁਆਰਾ ਗਾਇਆ ਜਾ ਰਿਹਾ ਹੈ।

੪. ਰਹਾਉ ਦਾ ਅਰਥ ਵਿਸ਼ਰਾਮ (;) ਵੀ ਹੈ ਅਰਥਾਤ ਵਿਸ਼ਰਾਮ (ਠਹਿਰਾਉ) ਦੇ ਸਹਿਤ ਗੁਰਬਾਣੀ ਪੜ੍ਹਿਆ, ਗਾਇਆ ਤੇ ਵੀਚਾਰਿਆ ਜਾਵੇ।

੫. ਰਹਾਉ ਦਾ ਅਰਥ ਟਿਕੋ ਜਾਂ ਅਟਕਾਅ ਵੀ ਹੈ, ਭਾਵ ਹਦਾਇਤ ਕੀਤੀ ਗਈ ਹੈ ਕਿ ਇਥੇ ਟਿਕੋ ਜਾਂ ਅਟਕੋ।

੬. ਰਹਾਉ ਦਾ ਅਰਥ ਬੀਜਣਾ ਵੀ ਹੈ, ਭਾਵ ਹਿਰਦੇ ਰੂਪੀ ਖੇਤ ਵਿਚ ਨਾਮ ਸਰੂਪ, ਸ਼ਬਦ ਰੂਪੀ ਬੀਜ ਨੂੰ ਬੀਜਣਾ ਕਰੋ।

੭. ਰਹਾਉ ਦਾ ਅਰਥ ਨਾਭੀ ਵੀ ਹੈ, ਭਾਵ ਜਿਵੇਂ ਸਰੀਰ ਦਾ ਕੇਂਦਰ ਨਾਭੀ ਹੈ, ਉਵੇਂ ਸ਼ਬਦ ਦਾ ਕੇਂਦਰ ਰਹਾਉ ਵਾਲੀ ਪੰਗਤੀ ਹੈ।

੮. ਰਹਾਉ ਦਾ ਅਰਥ ਗੱਡੇ ਦਾ ਧੁਰਾ ਵੀ ਹੈ ਜਿਵੇਂ ਸਾਰੇ ਗੱਡੇ ਦੇ ਪਹੀਏ ਧੁਰੇ ਦੁਆਲੇ ਹੀ ਘੁੰਮਦੇ ਹਨ, ਉਵੇਂ ਹੀ ਸਾਰਾ ਸ਼ਬਦ ਰਹਾਉ ਵਾਲੀ ਪੰਗਤੀ ਦੇ ਚੌਗਿਰਦ ਹੀ ਘੁੰਮਦਾ ਹੈ।

੯. ਰਹਾਉ ਦਾ ਅਰਥ ਰਹਿ ਆਉਣਾ ਵੀ ਹੈ ਭਾਵ ਇਸ ਗੁਰਬਾਣੀ ਪੜ੍ਹਨ, ਗਾਉਣ ਤੇ ਵਿਚਾਰਨ ਵਾਲਿਆਂ ਦੀ ਲੋਕ ਪ੍ਰਲੋਕ ਵਿਚ ਇੱਜ਼ਤ ਰਹਿ ਆਵੇਗੀ।

੧੦. ਰਹਾਉ (ਰ+ਹਾ+ਉ) ਸ਼ਬਦ ਵਿਚ ਜੋ ਰ= ਰਮਿਆ ਹੋਇਆ, ਹਾ = ਪ੍ਰਗਟ ਹੈ, ਉ = ਓਅੰਕਾਰ ਭਾਵ ਜਿਹੜਾ ਸਾਰੇ ਸੰਸਾਰ ਵਿਚ ਰਮਿਆ ਹੋਇਆ ਹੈ, ਪ੍ਰਗਟ ਓਅੰਕਾਰ ਪ੍ਰਭੂ ਹੈ, ਉਸ ਮਨ ਵਿਚ ਟਿਕਾਉ। ਇਸ ਪ੍ਰਕਾਰ ਰਹਾਉ ਦੇ ਅਨੇਕਾਂ ਅਰਥ ਹੁੰਦਿਆਂ ਹੋਇਆਂ ਵੀ ਦੋ ਗੱਲਾਂ ਬਿਲਕੁਲ ਸਪੱਸ਼ਟ ਹਨ ਕਿ ਗਾਉਣ ਵਾਲਿਆਂ ਲਈ ਇਹ ਅਸਥਾਈ ਜਾਂ ਟੇਕ ਦਾ ਸੂਚਕ ਹੈ ਅਤੇ ਵਿਚਾਰਨ ਵਾਲਿਆਂ ਲਈ ਇਹ ਸਿਧਾਂਤਕ ਪੰਗਤੀ ਦਾ ਸੂਚਕ ਹੈ। ਆਮ ਸ਼ਬਦ ਵਿਚ ਇਕ ਹੀ ਰਹਾਉ ਹੁੰਦਾ ਹੈ ਪਰ ਕਈ ਸ਼ਬਦਾਂ ਵਿਚ ਦੋ ਸਿਧਾਂਤ ਰੱਖੇ ਹਨ। ਇਸ ਕਰਕੇ ਉਥੇ ਰਹਾਉ ਦੂਜਾ ਉਵੇਂ ਲਿਖੇ ਅਨੁਸਾਰ ਰਹਾਉ ਦੂਜਾ ਪੜ੍ਹਨਾ ਜ਼ਰੂਰੀ ਹੈ। ਕਈ ਸ਼ਬਦਾਂ ਵਿਚ ਹੋਰ ਵੀ ਵੱਧ ਰਹਾਉ ਹਨ। ਇਵੇਂ ਸਮਝੋ ਕਿ ਸ਼ਬਦ ਵਿਚ ਉਤਨੇ ਹੀ ਸਿਧਾਂਤ ਹਨ। ਜਿਵੇਂ ਅੰਗ ੮੧ ਉਤੇ ਸਿਰੀਰਾਗੁ ਮਹਲਾ ੪ ਵਣਜਾਰਾ ਸ਼ਬਦ ਵਿਚ ਛੇ ਰਹਾਉ ਹਨ। ਅੰਗ ੯੬ ਉਤੇ ਮਾਝ ਮਹਲਾ ੫ ਚਉਪਦੇ ਘਰ ੧ ॥ ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥ ਚਾਰ ਰਹਾਉ ਹਨ। ਇਤਨੇ ਹੀ ਸਿਧਾਂਤ ਸਮਝੋ।"

**੧੩. ਖੋਜ ਪਤ੍ਰਿਕਾ ਸਾਲ ੩੮ਵਾਂ ਮਾਰਚ ੨00੪ ਬਾਣੀ ਸੰਪਾਦਨਾ ਵਿਸ਼ੇਸ਼ ਅੰਕ ਵਿੱਚ ਡਾ. ਮਹਿੰਦਰ ਕੌਰ ਗਿੱਲ ਪੰਨਾ ੭-੮ ਉੱਪਰ ਰਹਾਉ ਪ੍ਰਬੰਧ ਬਾਰੇ ਇਸ ਤਰ੍ਹਾਂ ਲਿਖਦੇ ਹਨ:**

"ਗੁਰਮਤਿ ਸੰਗੀਤ ਵਿੱਚ ਰਹਾਉ ਦਾ ਵਿਸ਼ੇਸ਼ ਸਥਾਨ ਹੈ। ਰਹਾਉ ਦੇ ਅਰਥ ਬਹੁਮੁਖੀ ਹਨ ਪਰ ਮੋਟੇ ਤੌਰੇ ਤੇ ਇਸ ਦੋ ਅਰਥਾਂ ਵਿਚ ਪ੍ਰਵਾਨ ਕੀਤਾ ਗਿਆ ਹੈ। ਪਹਿਲਾ ਇਹ ਸ਼ਬਦ ਦੀ ਮੁੱਖ ਟੇਕ ਹੈ, ਜਾਂ ਸਥਾਈ ਦਾ ਉਹ ਜਿੱਥੇ ਰਾਗੀ ਜਨ ਬਾਰੰਬਾਰ ਆ ਕੇ ਰੁਕਦੇ ਹਨ। ਇਹ ਉਹ ਪਦ ਹੈ ਜਿਸ ਅੰਤਰੇ ਤੋਂ ਬਾਅਦ ਬਾਰ-ਬਾਰ ਗਾਇਆ ਜਾਂਦਾ ਹੈ। ਦੂਸਰੇ ਰਹਾਉ ਸ਼ਬਦ ਵਿਚਲੇ ਕੇਂਦਰੀ ਵਿਚਾਰ ਦ੍ਰਿੜ੍ਹ ਕਰਾਉਂਦਾ ਹੈ। ਜਿਸ ਤਰ੍ਹਾਂ :

ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥

ਭਗਤ ਜਨਾ ਕੈ ਮਨਿ ਬਿਸ੍ਰਾਮ ॥ ਰਹਾਉ ॥ (ਪੰਨਾ ੨੬੨)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਕ ਤੋਂ ਵਧੀਕ ਰਹਾਉ ਵੀ ਇਕ ਸ਼ਬਦ ਵਿਚ ਆਏ ਹਨ। ਜਿਥੇ ਦੋ ਰਹਾਉ ਆਏ ਹਨ ਉੱਥੇ ਪਹਿਲਾਂ ਪ੍ਰਸ਼ਨ ਵਾਚਕ ਹੈ ਤੇ ਦੂਸਰਾ ਉੱਤਰ ਸਪੱਸ਼ਟਤਾ ਦਿੰਦਾ ਹੈ। (ਵੇਖੋ ਅੰਗ ੧੭੫ ਕਿਨ ਬਿਧ ਕੁਸਲੁ ਹੋਤ ਮੇਰੇ ਭਾਈ) ਜਿੱਥੇ ਤਿੰਨ ਰਹਾਉ ਆਏ ਹਨ, ਉੱਥੇ ਪਹਿਲਾ ਪ੍ਰੇਰਨਾ, ਦੂਜਾ ਜਿਗਿਆਸੂ ਦੀ ਮਜ਼ਬੂਰੀ, ਤੀਸਰਾ ਸੁਝਾਉ ਵਾਚਕ ਹੈ। ਵੇਖੋ ਅੰਕ (੧੫੪-੧੫੫) ਜਿੱਥੇ ਚਾਰ ਰਹਾਉ ਹੈ। ਉੱਥੇ ਪਹਿਲੇ ਤਿੰਨ ਇਕ ਭਾਵ ਦੇ ਧਾਰਨੀ ਹਨ ਤੇ ਚੌਥਾ ਰੱਬੀ ਨੇਮ-ਵਿਧਾਨ ਨੂੰ ਦਿੜ੍ਹ ਕਰਾਉਂਦਾ ਹੈ। (ਵੇਖੋ ਪੰਨਾ ੭੩੮) ਜਿੱਥੇ ਛੇ ਰਹਾਉ ਆਏ ਹਨ, ਉੱਥੇ ਹਰ ਰਹਾਉ ਆਪਣੀ ਨਵੇਕਲੀ ਟੇਕ ਦਾ ਸੂਚਕ ਹੈ ਵੇਖੋ ਪੰਨਾ ੯੧-੯੨। ਰਾਮਕਲੀ ਕੀ ਵਾਰ ਮਹਲਾ ੩ ਵਿਚ ਰਹਾਉ ਰਹਿ ਰਹਿ ਕੇ ਗਾਉਣ ਦੇ ਅਰਥਾਂ ਵਿਚ ਆਇਆ ਹੈ। ਰਹਾਉ, ਦਰਅਸਲ ਰਾਗ ਨਾਲ ਸਬੰਧਤ ਵਧੇਰੇ ਕਰਕੇ ਹੈ। ਇਸ ਦੀ ਪੁਸ਼ਟੀ ਨਾ ਤਾਂ ਜਪੁ ਰਚਨਾ ਵਿਚ ਵਰਤੀ ਗਈ ਹੈ ਤੇ ਨਾ ਹੀ ਬੰਦਸ਼ ਤੋਂ ਰਹਿਤ ਰਚਨਾਵਾਂ ਵਿਚ। ਉਂਞ ਕੇਂਦਰੀ ਵਿਚਾਰ ਧਾਰਨੀ ਹੋਣ ਦੀ ਪੁਸ਼ਟੀ ਵੀ ਅਨੰਤ ਵਾਰ ਹੁੰਦੀ ਹੈ।

ਅੰਤ ਵਿਚ ਇਹ ਕਿਹਾ ਜਾ ਸਕਦਾ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਵਰਗੇ ਦੀਰਘਾਕਾਰੀ ਗ੍ਰੰਥ ਦੇ ਰੂਪ-ਪ੍ਰਬੰਧ ਸਮਝਣ ਲਈ ਦੋ ਤਰ੍ਹਾਂ ਦਾ ਅਧਿਐਨ ਲਾਜ਼ਮੀ ਹੈ। ਪਹਿਲਾ ਸੰਪਾਦਕੀ ਤੇ ਦੂਸਰਾ ਰੂਪ-ਵਿਧਾਨ। ਸੰਪਾਦਕੀ ਵਿਧਾਨ ਜਾਣੇ ਬਿਨਾ ਇਸ ਦੇ ਰੂਪ ਪ੍ਰਬੰਧ ਦੀ ਸਹੀ ਥਾਹ ਨਹੀਂ ਪਾਈ ਜਾ ਸਕਦੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਕੀ ਜੁਗਤ ਵਿਧਾਨ ਰਾਹੀਂ ਇਸ ਵਿਚ ਕੰਮ ਕਰ ਰਹੇ ਬੁਨਿਆਦੀ ਨੇਮਾਂ ਦੀ ਸਮਝ ਆ ਜਾਂਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਬਾਣੀਕਾਰ-ਅੰਕਣ-ਪ੍ਰਬੰਧ, ਬਾਣੀ-ਅੰਕਣ-ਪ੍ਰਬੰਧ, ਮੰਗਲ-ਪ੍ਰਬੰਧ, ਰਾਗ-ਪ੍ਰਬੰਧ, ਅੰਕ-ਅੰਕਣ-ਪ੍ਰਬੰਧ, ਸਿਰਲੇਖ-ਪ੍ਰਬੰਧ, ਘਰ-ਪ੍ਰਬੰਧ, ਰਹਾਉ-ਪ੍ਰਬੰਧ ਪੰਚਮ ਗੁਰੂ ਸੁਚੇਤ ਵਿਉਂਤਕਾਰ ਦੇ ਰੂਪ ਵਿਚ ਦ੍ਰਿਸ਼ਟਮਾਨ ਕਰਵਾਉਂਦੇ ਹਨ। ਦੂਜੇ ਪਾਸੇ, ਪਾਰੰਗਤ ਕਲਾਕਾਰ ਦੇ ਰੂਪ ਵਿਚ ਦਰਸਾਉਂਦੇ ਹਨ। ਉਨ੍ਹਾਂ ਦੀ ਸੂਖਮ ਦ੍ਰਸ਼ਤਾ ਆਪਣੀ ਚਰਮ ਸੀਮਾ ਉੱਤੇ ਜਾ ਪੁੱਜਦੀ ਹੈ, ਜਦੋਂ ਉਹ ਨਾ ਕੇਵਲ ਰਾਗ, ਰਾਗਾਂ ਦੀਆਂ ਕਿਸਮਾਂ ਦਾ ਸੰਕੇਤ ਹੀ ਦਿੰਦੇ ਹਨ, ਸਗੋਂ ਰਾਗ ਦੀ ਪ੍ਰਧਾਨ ਸੁਰ ਦਾ ਸੰਕੇਤ ਵੀ ਰਾਗ-ਮੱਤ ਅਨੁਸਾਰ ਦਿੰਦੇ ਹਨ। ਇਸੇ ਤਰ੍ਹਾਂ ਉਹ ਨਾ ਕੇਵਲ ਤਾਲ ਆਦਿ ਦਾ ਸੰਕੇਤ ਹੀ ਦਿੰਦੇ ਹਨ ਸਗੋਂ ਗਾਇਕੀ ਵਿਚ ਸਰਸਤਾ ਭਰਨ ਲਈ ਪੜਤਾਲ

ਆਦਿ ਦਾ ਸੰਕੇਤ ਵੀ ਦਿੰਦੇ ਹਨ। ਰਾਗ-ਪ੍ਰਬੰਧ ਦਾ ਘਰ-ਪ੍ਰਬੰਧ, ਰਹਾਉ-ਪ੍ਰਬੰਧ ਅਤੇ ਅੰਕ (ਸਿਰਲੇਖ) ਪ੍ਰਬੰਧ ਨਾਲ ਇਹ ਅਤਿ ਗਹਿਰਾ ਸੰਬੰਧ ਹੈ। ਬਾਣੀ ਵਿਚਲੇ ਵਿਭਿੰਨ ਕਾਵਿ ਰੂਪਾਂ, ਕਾਵਿ ਛੰਦਾਂ ਦੀ ਵਿਵਿਧ ਵਰਤੋਂ ਪੰਚਮ ਗੁਰੂ ਦੀ ਕਾਵਿ-ਸ਼ਾਸਤਰੀ ਦ੍ਰਿਸ਼ਟੀ ਸਪਸ਼ਟ ਕਰਦੀ ਹੈ। ਵੱਖੋ-ਵੱਖ ਮਤ ਮਤਾਂਤਰਾਂ ਨਾਲ ਸੰਬੰਧਿਤ ਵਿਅਕਤੀਆਂ ਇਕ ਥਾਂ ਆਸੀਨ ਕਰ ਦੇਣਾ ਇਹ ਨਿਸ਼ਚਿਤ ਕਰਦਾ ਹੈ ਕਿ ਉਹਨਾਂ ਪਾਸ ਰਾਸ਼ਟਰ ਏਕੀਕਰਨ ਦੀ ਭਾਵਨਾ ਸੀ। ਸਰਬ ਸਾਂਝੀਵਾਲਤਾ ਦੇ ਮੁਦਈ ਪੰਚਮ ਗੁਰੂ ਦੁਆਰਾ ਸਰਬੰਗੀ, ਸਰਬਕਾਲੀ ਨੀਝ ਨਾਲ ਕੀਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਆਪਣੇ ਆਪ ਵਿਚ ਅਸਲੋਂ ਅਦੁੱਤੀ ਹੈ।"

**੧੪. ਖੋਜ ਪਤ੍ਰਿਕਾ ਸਾਲ ੩੯ਵਾਂ ਮਾਰਚ ੨੦੦੪ ਬਾਣੀ ਸੰਪਾਦਨਾ ਵਿਸ਼ੇਸ਼ ਅੰਕ ਵਿੱਚ: ਪ੍ਰੋਫ਼ੈੱਸਰ ਅੰਮ੍ਰਿਤਪਾਲ ਕੌਰ, ਪੰਨਾ ੧੪ ਉੱਪਰ ਰਹਾਉ ਪ੍ਰਬੰਧ ਬਾਰੇ ਇਸ ਤਰ੍ਹਾਂ ਲਿਖਦੇ ਹਨ:**

"ਰਹਾਉ: ਬਾਣੀ ਵਿਧਾਨ ਦੇ ਅੰਤਰਗਤ ਰਹਾਉ ਦਾ ਕੇਂਦਰੀ ਮਹੱਤਵ ਵਿਸ਼ਿਸ਼ਟ ਪਹਿਲੂਆਂ ਸਹਿਤ ਉਜਾਗਰ ਹੁੰਦਾ ਹੈ। ਰਹਾਉ ਵਾਲੀਆਂ ਪੰਕਤੀਆਂ ਵਿੱਚ ਕਿਸੇ ਵੀ ਰਚਨਾ ਦੇ ਕੇਂਦਰੀ ਭਾਵ ਮੌਜੂਦ ਹੁੰਦੇ ਹਨ। ਜਿੱਥੇ ਇਸ ਦਾ ਮਹੱਤਵ ਕੇਂਦਰੀਕਾਰੀ ਸੰਚਾਲਕ ਸ਼ਕਤੀ ਹੋਣ ਕਰਕੇ ਹੈ, ਉੱਥੇ ਸੰਰਚਨਾ ਦੀ ਦ੍ਰਿਸ਼ਟੀ ਤੋਂ ਵੀ ਇਹ ਵਿਸ਼ੇਸ਼ ਹੈ। ਇਹ ਸੰਰਚਨਾ ਕੇਵਲ ਕਾਵਿਕ ਦ੍ਰਿਸ਼ਟੀ ਦੀ ਧਾਰਨੀ ਹੀ ਨਹੀਂ, ਸਗੋਂ ਇਸ ਵਿੱਚ ਸੰਗੀਤਕ ਮਹੱਤਵ ਵੀ ਮੁੱਖ ਤੇ ਮੂਲ ਤੌਰ ਤੇ ਵਿਦਮਾਨ ਹੈ। ਇਹਨਾਂ ਦੋਹਾਂ ਨੁਕਤਿਆਂ ਨੂੰ ਉਚਾਰਨ ਤੋਂ ਪਹਿਲਾਂ ਰਹਾਉ ਦੇ ਸ਼ਾਬਦਿਕ ਤੇ ਪਰਿਭਾਸ਼ਿਕ ਪ੍ਰਚਲਨ ਨਾਲ ਸਾਂਝ ਜ਼ਰੂਰੀ ਹੈ।

ਰਹਾਉ ਦੇ ਸ਼ਾਬਦਿਕ ਅਰਥ ਹਨ: ਰਹਿਣ ਦੀ ਕਿਰਿਆ ਜਾਂ ਇੱਕ ਥਾਂ ਠਹਿਰ ਜਾਣ ਦਾ ਕੰਮ, ਵਿਸ਼ਰਾਮ ਅਥਵਾ ਸਥਿਤੀ। ਇਸ ਤੋਂ ਬਿਨਾ ਰਹਾਉ ਦੇ ਅਰਥ ਰਹਾ, ਟੇਕ, ਸੁਰ ਜਾਂ ਪਾਠ ਕਰਨ ਦੀ ਧਾਰਨਾ ਵੀ ਹਨ। ਰਾਗ ਵਿੱਦਿਆ ਵਿੱਚ ਰਹਾਉ ਨੂੰ ਸਥਾਈ ਜਾਂ ਟੇਕ ਕਿਹਾ ਜਾਂਦਾ ਹੈ। ਬਾਣੀ ਦੇ ਸੰਦਰਭ ਵਿੱਚ ਰਹਾਉ ਤੋਂ ਭਾਵ ਟੇਕ ਜਾਂ ਸਥਾਈ ਲਿਆ ਗਿਆ ਹੈ ਜਿਸ ਦਾ ਪ੍ਰਯੋਗ ਸ਼ਬਦ ਰਚਨਾ ਦੇ ਅਧੀਨ ਕੀਤਾ ਗਿਆ ਹੈ। ਸ਼ਬਦ ਵਿੱਚ ਰਹਾਉ ਸੰਕੇਤ ਨਾਲ ਇਸ ਦੀ ਗਿਣਤੀ ਦਰਸਾਉਣ ਲਈ ਅੰਕ ੧, ੨, ੩, ੪ ਤੱਤ ਦਾ ਅੰਕਣ ਪ੍ਰਾਪਤ ਹੁੰਦਾ ਹੈ ਜਿਸ ਤੋਂ ਇਹ ਭਾਵ ਲਿਆ ਜਾਂਦਾ ਹੈ ਕਿ ਸ਼ਬਦਾਂ ਵਿੱਚ ਖਿਆਲ ਦੀ ਉਸਾਰੀ ਜਦੋਂ ਇੱਕ ਸਿਰੇ ਤੱਕ ਪੁੱਜ ਗਈ ਹੁੰਦੀ ਹੈ, ਉਪਰੰਤ ਧਾਰਨਾ ਬਦਲਣ ਦੀ ਜ਼ਰੂਰਤ ਪੈਂਦੀ ਹੈ, ਇਸ ਲਈ ਇਹ ਸੰਕੇਤ ਉਪਲਬਧ ਹੁੰਦੇ ਹਨ। ਸੰਤਾਂ, ਭਗਤਾਂ ਤੇ ਸੂਫ਼ੀਆਂ ਨੇ ਵੀ ਆਪਣੀਆਂ ਰਚਨਾਵਾਂ ਵਿੱਚ ਰਹਾਉ ਟੇਕ ਜਾਂ ਧਰੁਵ ਦੇ ਰੂਪ ਵਿੱਚ ਪ੍ਰਯੋਗ ਕੀਤਾ ਹੈ ਜਿਸ ਅਧੀਨ ਰਚਨਾ ਅੰਤਰਨਿਹਿਤ ਕੇਂਦਰੀ ਭਾਵ ਦੀ ਪ੍ਰਸਤੁਤੀ ਹੁੰਦੀ ਹੈ।

ਟੇਕ ਆਮ ਤੌਰ ਤੇ ਰਹਾਉ ਪਦ ਦੇ ਕੇਂਦਰੀ ਭਾਵ ਦੀ ਪਹਿਲੀ ਪੰਕਤੀ ਹੁੰਦੀ ਹੈ। ਕੁਝ ਪਦਾਂ ਦੀ ਪਹਿਲੀ ਪੰਕਤੀ ਜਾਂ ਪਹਿਲੀਆਂ ਜੋ ਪੰਕਤੀਆਂ ਬਾਕੀ ਦੀਆਂ ਪੰਕਤੀਆਂ ਤੋਂ

ਛੋਟੀਆਂ ਹੁੰਦੀਆਂ ਹਨ। ਉਹਨਾਂ ਨੂੰ ਸਥਾਈ ਜਾਂ ਟੇਕ ਕਿਹਾ ਜਾਂਦਾ ਹੈ।

ਗਰੁੜ ਮੰਡਵ ਆਵ (ਪ੍ਰਿਥਵੀ ਪਤਿ) ਗਰੁੜ ਮੰਡਲ ਆਵ ॥ਟੇਕ॥

ਰਹਾਉ, ਟੇਕ ਅਤੇ ਧਰੁਵ ਤਿੰਨੋਂ ਹੀ ਗਾਇਨ ਦੇ ਸੰਕੇਤ ਹਨ ਜਿਨ੍ਹਾਂ ਦਾ ਭਾਵ ਹੈ ਕਿ ਸੰਗੀਤ ਰਚਨਾ ਦੇ ਗਾਇਨ ਸਮੇਂ ਸਬੰਧਤ ਤੁਕ ਨੂੰ ਸਥਾਈ ਵਜੋਂ ਗ੍ਰਹਿਣ ਕਰਨਾ। ਬਾਣੀ ਰਚਨਾ ਅਧੀਨ ਸ਼ਬਦ ਦੀ ਰਹਾਉ ਵਾਲੀ ਤੁਕ ਵਿੱਚ ਕੇਂਦਰੀ ਭਾਵ ਹੈ ਜੋ ਅਟੱਲ ਅਧਿਆਤਮਿਕ ਸੱਚਾਈ ਹੈ। ਇਸ ਸਤਿ ਨੂੰ ਵੱਖ-ਵੱਖ ਅੰਤਰਿਆਂ ਅਧੀਨ ਉਦਾਹਰਨਾਂ, ਦ੍ਰਿਸ਼ਟਾਂਤਾਂ ਅਤੇ ਪ੍ਰਮਾਣਾਂ ਸਹਿਤ ਪ੍ਰਸਤੁਤ ਕੀਤਾ ਜਾਂਦਾ ਹੈ। ਸ਼ਬਦ ਗਾਇਨ ਪ੍ਰਸਤੁਤੀ ਸਮੇਂ ਰਹਾਉ ਵਾਲੀ ਪੰਕਤੀ ਨੂੰ ਸਥਾਈ ਰੂਪ ਵਿੱਚ ਗਾਇਨ ਕਰਨਾ ਗੁਰਮਤਿ ਸੰਗੀਤ ਦਾ ਪਹਿਲਾ ਸਿਧਾਂਤ ਹੈ। ਇਸ ਤਰ੍ਹਾਂ ਇਹਨਾਂ ਪੰਕਤੀਆਂ ਦੇ ਪਿੱਛੇ ਅੰਕ ਦਾ ਲੇਖਣ ਹੁੰਦਾ ਹੈ ਭਾਵ ੧, ੨, ੩, ੪ ਅੰਕਿਤ ਹੁੰਦਾ ਹੈ। ਇਹਨਾਂ ਤੁਕਾਂ ਨੂੰ ਅੰਤਰੇ ਦੇ ਰੂਪ ਵਿੱਚ ਗਾਉਣਾ ਹੈ। ਸੋ ਗਾਉਣ ਹਿੱਤ ਸਮਗਰੀ ਅਤੇ ਇਸ ਸਮਗਰੀ ਦੇ ਕ੍ਰਮ ਨੂੰ ਬਾਣੀ ਵਿਧਾਨ ਵਿੱਚ ਦਰਸਾਇਆ ਗਿਆ ਹੈ, ਜਿਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਧਿਐਨ ਤੋਂ ਹੋਰ ਵੀ ਸਪੱਸ਼ਟ ਰੂਪ ਵਿੱਚ ਜਾਣਿਆ ਜਾ ਸਕਦਾ ਹੈ।"

**੧੫. ਖੋਜ ਪਤ੍ਰਿਕਾ ਸਾਲ ੩੯ਵਾਂ ਮਾਰਚ ੨੦੦੪ ਬਾਣੀ ਸੰਪਾਦਨਾ ਵਿਸ਼ੇਸ਼ ਅੰਕ ਵਿੱਚ: ਪ੍ਰੋ: ਗੁਰਨਾਮ ਸਿੰਘ, ਪੰਨਾ ੯੯ ਉੱਪਰ ਰਹਾਉ ਪ੍ਰਬੰਧ ਬਾਰੇ ਇਸ ਤਰ੍ਹਾਂ ਲਿਖਦੇ ਹਨ:**

"ਰਹਾਉ: ਬਾਣੀ ਰਚਨਾ ਦੇ ਪ੍ਰਸੰਗ ਵਿੱਚ ਰਹਾਉ ਕੇਂਦਰੀ ਇਕਾਈ ਹੈ। ਰਹਾਉ ਸ਼ਬਦ ਰਚਨਾ ਦੇ ਕੇਂਦਰੀ ਭਾਵ ਵਾਲੀਆਂ ਪੰਕਤੀਆਂ ਹੁੰਦੀਆਂ ਹਨ। ਕਿਸੇ ਸੰਗੀਤ ਰਚਨਾ ਵਿੱਚ ਰਹਾਉ ਨੂੰ ਸਥਾਈ ਵਜੋਂ ਗ੍ਰਹਿਣ ਕਰਦਿਆਂ ਸੰਬੰਧਤ ਤੁਕਾਂ ਨੂੰ ਗਾਇਨ ਹਿਤ ਸਥਾਈ ਬਣਾਇਆ ਜਾਂਦਾ ਹੈ ਅਤੇ ਬਾਕੀ ਦੀਆਂ ਅੰਕਾਂ ਨਾਲ ਵਿਭੂਸ਼ਿਤ ਤੁਕਾਂ ਨੂੰ ਵੱਖ-ਵੱਖ ਅੰਤਰਿਆਂ ਦੇ ਰੂਪ ਵਿੱਚ ਗਾਇਆ ਜਾਂਦਾ ਹੈ। ਪ੍ਰਬੰਧ ਤੇ ਪਦ ਰਚਨਾਵਾਂ ਦਾ ਇੱਕ ਧਾਤੂ ਧਰੁਵ ਰੂਪ ਭਾਵ ਅਚੱਲ ਜਾਂ ਸਥਾਈ ਵਜੋਂ ਨਿਰਧਾਰਿਤ ਕਰਕੇ ਗਾਉਣ ਦੀ ਭਾਰਤੀ ਪਰੰਪਰਾ ਰਹੀ ਹੈ। ਧਰੁਪਦ ਸੰਗੀਤ ਰਚਨਾ ਵਿੱਚ ਧਰੁਵ+ਪਦ ਇਸੇ ਦਾ ਹੀ ਰੂਪ ਹੈ। ਇਸੇ ਸੰਗੀਤਿਕ ਪਰੰਪਰਾ ਦਾ ਪਰਤੱਖ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਵੇਖਿਆ ਜਾ ਸਕਦਾ ਹੈ ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਬਾਣੀ ਦਾ ਭਾਵ ਪਰਿਵਰਤਨ ਹੋ ਜਾਣ ਤੇ ਰਹਾਉ ਭਾਵ ਸਥਾਈ ਦੇ ਪਰਿਵਰਤਨ ਦੀ ਪ੍ਰਥਾ ਵੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਇੱਕ ਤੋਂ ਵਧੀਕ ਰਹਾਉ ਪ੍ਰਯੋਗ ਕੀਤੇ ਗਏ ਹਨ ਜਿਸ ਅਧੀਨ ਰਹਾਉ ਤੋਂ ਬਿਨਾ ਹੋਰ ਪੰਕਤੀਆਂ ਨੂੰ ਸਥਾਈ ਬਣਾ ਕੇ ਗਾਉਣ ਨਾਲ ਸਹੀ ਅਰਥ ਗ੍ਰਹਿਣ ਨਹੀਂ ਕੀਤੇ ਜਾ ਸਕਦੇ।"

**ਵਿਸ਼ੇਸ਼ ਵਿਚਾਰ**

**ਰਹਾਉ** ਪਦ ਸਬੰਧੀ ਉਪਰੋਕਤ ਵਿਦਵਾਨਾਂ ਦੇ ਵੇਰਵੇ ਸਹਿਤ ਅੰਕਿਤ ਕੀਤੇ ਵੀਚਾਰ ਪਾਠਕਾਂ ਨੇ ਭਲੀ-ਭਾਂਤ ਪੜ੍ਹ ਕੇ ਸਮਝ, ਵੀਚਾਰ ਲਏ ਹੋਣਗੇ।

ਸਮੁੱਚੀ ਗੁਰਬਾਣੀ ਵਿੱਚ ਆਏ **ਰਹਾਉ** ਪਦ ਇੱਕ, ਦੋ, ਤਿੰਨ ਜਾਂ ਚਾਰ ਤੁਕਾਂ ਵਾਲੇ ਵੀ ਅੰਕਿਤ ਹਨ ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਅੰਕਿਤ ਹੈ:-

**ਇੱਕ ਤੁਕ ਵਾਲਾ ਰਹਾਉ :**

ਬਾਵਰ ਸੋਇ ਰਹੇ ॥੧॥ ਰਹਾਉ ॥

ਆਸਾ (ਮਃ ੫) ਸ੍ਰੀ ਗੁਰੂ ਗ੍ਰੰਥ ਸਾਹਿਬ - ਪੰਨਾ ੪੦੬

ਓਹਾ ਪ੍ਰੇਮ ਪਿਰੀ ॥੧॥ ਰਹਾਉ ॥

ਆਸਾ (ਮਃ ੫) ਸ੍ਰੀ ਗੁਰੂ ਗ੍ਰੰਥ ਸਾਹਿਬ - ਪੰਨਾ ੪੦੬

ਗੁਰਹਿ ਦਿਖਾਇਓ ਲੋਇਨਾ ॥੧॥ ਰਹਾਉ ॥

ਆਸਾ (ਮਃ ੫) ਸ੍ਰੀ ਗੁਰੂ ਗ੍ਰੰਥ ਸਾਹਿਬ - ਪੰਨਾ ੪੦੭

ਏਕੁ ਸਿਮਰਿ ਮਨ ਮਾਹੀ ॥੧॥ ਰਹਾਉ ॥

ਆਸਾ (ਮਃ ੫) ਸ੍ਰੀ ਗੁਰੂ ਗ੍ਰੰਥ ਸਾਹਿਬ - ਪੰਨਾ ੪੦੭

ਹਰਿ ਬਿਸਰਤ ਸੋ ਮੂਆ ॥੧॥ ਰਹਾਉ ॥

ਆਸਾ (ਮਃ ੫) ਸ੍ਰੀ ਗੁਰੂ ਗ੍ਰੰਥ ਸਾਹਿਬ - ਪੰਨਾ ੪੦੭

**ਦੋ ਤੁਕਾਂ ਵਾਲਾ ਰਹਾਉ :**

ਪ੍ਰਭ ਜੀ ਤੂ ਮੇਰੋ ਠਾਕੁਰੁ ਨੇਰੋ ॥
ਹਰਿ ਚਰਣ ਸਰਣ ਮੋਹਿ ਚੇਰੋ ॥੧॥ ਰਹਾਉ ॥

ਸੋਰਠਿ (ਮਃ ੫) ਸ੍ਰੀ ਗੁਰੂ ਗ੍ਰੰਥ ਸਾਹਿਬ - ਪੰਨਾ ੬੧੯

ਹਰਿ ਕੇ ਚਰਨ ਕਮਲ ਆਧਾਰ॥
ਸੰਤ ਪ੍ਰਸਾਦਿ ਪਾਇਓ ਸਚ ਬੋਹਿਥੁ
ਚੜਿ ਲੰਘਉ ਬਿਖੁ ਸੰਸਾਰ ॥੧॥ ਰਹਾਉ॥

ਸੋਰਠਿ (ਮਃ ੫) ਸ੍ਰੀ ਗੁਰੂ ਗ੍ਰੰਥ ਸਾਹਿਬ - ਪੰਨਾ ੬੧੯

**ਤਿੰਨ ਤੁਕਾਂ ਵਾਲਾ ਰਹਾਉ :**

ਹਰਿ ਕੇ ਨਾਮ ਕੀ ਵਡਿਆਈ ॥
ਆਠ ਪਹਰ ਗੁਣ ਗਾਈ ॥
ਗੁਰ ਪੂਰੇ ਤੇ ਪਾਈ ॥ ਰਹਾਉ ॥

ਸੋਰਠਿ (ਮਃ ੫) ਸ੍ਰੀ ਗੁਰੂ ਗ੍ਰੰਥ ਸਾਹਿਬ - ਪੰਨਾ ੬੨੬

**ਚਾਰ ਤੁਕਾਂ ਵਾਲਾ ਰਹਾਉ :**

ਛਾਡਿ ਵਿਡਾਣੀ ਤਾਤਿ ਮੂੜੇ ॥

ਈਹਾ ਬਸਨਾ ਰਾਤਿ ਮੂੜੇ ॥

ਮਾਇਆ ਕੇ ਮਾਤੇ ਤੈ ਉਠਿ ਚਲਨਾ ॥

ਰਾਚਿ ਰਹਿਓ ਤੂ ਸੰਗਿ ਸੁਪਨਾ ॥੧॥ ਰਹਾਉ ॥

ਰਾਮਕਲੀ (ਮਃ ੫) ਗੁਰੂ ਗ੍ਰੰਥ ਸਾਹਿਬ – ਪੰਨਾ ੮੮੯

ਇਸੇ ਤਰ੍ਹਾਂ ਪਾਵਨ ਗੁਰਬਾਣੀ ਵਿਚ '**ਰਹਾਉ**' ਦੇ ਉਪਰੋਕਤ ਵੱਖ-ਵੱਖ ਰੂਪਾਂ ਦੇ ਦਰਸ਼ਨ ਦੀਦਾਰ ਕੀਤੇ ਜਾ ਸਕਦੇ ਹਨ। ਸਮੁੱਚੀ ਗੁਰਬਾਣੀ ਵਿੱਚ ਕੁੱਲ **੨੬੯੬ ਵਾਰ ਰਹਾਉ** ਪਦ ਦੀ ਵਰਤੋਂ ਕੀਤੀ ਹੋਈ ਮਿਲਦੀ ਹੈ।

'**ਰਹਾਉ**' ਪਦ ਸੰਬੰਧੀ ਵਿਦਵਾਨਾਂ ਵੱਲੋਂ ਕੀਤੀ ਗਈ ਸਮੁੱਚੀ ਵਿਚਾਰ ਦਾ ਤੱਤ ਸਾਰ (ਨਿਚੋੜ) ਇਹ ਹੈ ਕਿ **ਰਹਾਉ** ਹਰ ਸ਼ਬਦ ਦਾ ਕੇਂਦਰੀ ਧੁਰਾ ਹੁੰਦਾ ਹੈ ਜਿਸ ਨੂੰ ਗਾਇਨ ਕਰਨ ਸਮੇਂ ਅਸਥਾਈ ਬਣਾ ਕੇ ਕੀਰਤਨ ਦਾ ਅਤੇ ਵਿਆਖਿਆ ਕਰਨ ਸਮੇਂ ਇਸ ਤੋਂ ਭਾਵ **ਰਹਾਉ** ਵਾਲੀਆਂ ਤੁਕਾਂ ਤੋਂ ਹੀ ਕਥਾ-ਵਿਚਾਰ ਦਾ ਅਰੰਭ ਕਰਨਾ ਚਾਹੀਦਾ ਹੈ।

ਜਿਨ੍ਹਾਂ ਸ਼ਬਦਾਂ ਵਿੱਚ ਦੋ ਵਾਰ '**ਰਹਾਉ**' ਆਏ ਹਨ ਉਹ ਕੇਵਲ ਤਿੰਨ ਸ਼ਬਦ ਹਨ। ਇਨ੍ਹਾਂ ਤਿੰਨਾਂ ਸ਼ਬਦਾਂ ਵਿੱਚੋਂ ਦੋ ਸ਼ਬਦਾਂ (ਸਿਰੀਰਾਗੁ ਮਹਲਾ ੧ ਅਛਲ ਛਲਾਈ ਨਹ ਛਲੈ..... ਅਤੇ ਗਉੜੀ ਚੇਤੀ ਮਹਲਾ ੧ ਮੁੰਦ੍ਰਾ ਤੇ ਘਟ ਭੀਤਰਿ ਮੁੰਦ੍ਰਾ.....) ਵਿੱਚ ਆਏ ਇੱਕ **ਰਹਾਉ** ਵਿੱਚ ਪ੍ਰਸ਼ਨ ਅਤੇ ਇੱਕ **ਰਹਾਉ** ਵਿੱਚ ਪ੍ਰਸ਼ਨ ਦਾ ਉੱਤਰ ਹੈ ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ:-

੧. ਸਿਰੀਰਾਗੁ ਮਹਲਾ ੧ ਘਰੁ ੫ ॥

ਅਛਲ ਛਲਾਈ ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ॥

ਜਿਉ ਸਾਹਿਬੁ ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ ਟਲ ਪਲੈ ॥੧॥

**ਬਿਨੁ ਤੇਲ ਦੀਵਾ ਕਿਉ ਜਲੈ ॥ ੧ ॥ਰਹਾਉ॥**

ਪੋਥੀ ਪੁਰਾਣ ਕਮਾਈਐ ॥

ਭਉ ਵਟੀ ਇਤੁ ਤਨਿ ਪਾਈਐ ॥

ਸਚੁ ਬੂਝਣੁ ਆਨਿ ਜਲਾਈਐ ॥੨॥

**ਇਹੁ ਤੇਲੁ ਦੀਵਾ ਇਉ ਜਲੈ॥ ਕਰਿ ਚਾਨਣੁ ਸਾਹਿਬ ਤਉ ਮਿਲੈ ॥੧॥ ਰਹਾਉ॥**

ਇਤੁ ਤਨਿ ਲਾਗੈ ਬਾਣੀਆ ॥

ਸੁਖੁ ਹੋਵੈ ਸੇਵ ਕਮਾਣੀਆ ॥

ਸਭ ਦੁਨੀਆ ਆਵਣ ਜਾਣੀਆ ॥੩॥

ਵਿਚਿ ਦੁਨੀਆ ਸੇਵ ਕਮਾਈਐ ॥ ਤਾ ਦਰਗਹ ਬੈਸਣੁ

ਪਾਈਐ ॥ ਕਹੁ ਨਾਨਕ ਬਾਹ ਲੁਡਾਈਐ ॥੪॥੩੩॥ (੨੫)

ਇਸ ਸ਼ਬਦ ਵਿੱਚ ਪ੍ਰਸ਼ਨ ਰੂਪ ਪਹਿਲਾਂ ਵਿੱਚ ਆਏ **ਰਹਾਉ** (ਬਿਨੁ ਤੇਲ ਦੀਵਾ ਕਿਉ ਜਲੈ ॥੧॥ਰਹਾਉ॥) ਨੂੰ ਪਹਿਲੀ ਅਸਥਾਈ ਅਤੇ ਪਦਾ ਨੰ: ੧ (ਅਛਲ ਛਲਾਈ ਨਹ ਛਲੈ....॥੧॥) ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਫਿਰ ਇਹ ਅਸਥਾਈ ਛੱਡ ਕੇ ਉੱਤਰ ਰੂਪ ਵਿੱਚ ਬਾਅਦ ਵਿੱਚ ਆਏ ਦੂਜੇ '**ਰਹਾਉ**' (ਇਹੁ ਤੇਲੁ ਦੀਵਾ ਇਉ ਜਲੈ ॥ ਕਰਿ ਚਾਨਣੁ ਸਾਹਿਬ ਤਉ ਮਿਲੈ ॥੧॥ ਰਹਾਉ ॥) ਨੂੰ ਦੂਜੀ ਅਸਥਾਈ ਅਤੇ ਪਦਾ ਨੰ: ੨, ੩, ੪ ਨੂੰ ਅੰਤਰੇ ਦੇ ਰੂਪ ਵਿਚ ਗਾਇਨ ਕਰਨਾ ਹੈ।

੨. ਗਉੜੀ ਚੇਤੀ ਮਹਲਾ ੧ ॥

ਮੁੰਦ੍ਰਾ ਤੇ ਘਟ ਭੀਤਰਿ ਮੁੰਦ੍ਰਾ ਕਾਂਇਆ ਕੀਜੈ ਖਿੰਥਾਤਾ॥ ਪੰਚ ਚੇਲੇ ਵਸਿ ਕੀਜਹਿ ਰਾਵਲ ਇਹੁ ਮਨੁ ਕੀਜੈ ਡੰਡਾਤਾ ॥੧॥

**ਜੋਗ ਜੁਗਤਿ ਇਵ ਪਾਵਸਿਤਾ॥**

**ਏਕੁ ਸਬਦੁ ਦੂਜਾ ਹੋਰੁ ਨਾਸਤਿ ਕੰਦ ਮੂਲਿ ਮਨੁ ਲਾਵਸਿਤਾ ॥੧॥ ਰਹਾਉ ॥**

ਮੂੰਡਿ ਮੁੰਡਾਇਐ ਜੇ ਗੁਰੁ ਪਾਈਐ ਹਮ ਗੁਰੁ ਕੀਨੀ ਗੰਗਾਤਾ॥

ਤ੍ਰਿਭਵਣ ਤਾਰਣਹਾਰੁ ਸੁਆਮੀ ਏਕੁ ਨ ਚੇਤਸਿ ਅੰਧਾਤਾ ॥੨॥

ਕਰਿ ਪਟੰਬੁ ਗਲੀ ਮਨੁ ਲਾਵਸਿ ਸੰਸਾ ਮੂਲਿ ਨ ਜਾਵਸਿਤਾ ॥

ਏਕਸੁ ਚਰਣੀ ਜੇ ਚਿਤੁ ਲਾਵਹਿ ਲਬਿ ਲੋਭਿ ਕੀ ਧਾਵਸਿਤਾ ॥੩॥

**ਜਪਸਿ ਨਿਰੰਜਨੁ ਰਚਸਿ ਮਨਾ॥ ਕਾਹੇ ਬੋਲਹਿ ਜੋਗੀ ਕਪਟੁ ਘਨਾ॥੧॥ ਰਹਾਉ॥**

ਕਾਇਆ ਕਮਲੀ ਹੰਸੁ ਇਆਣਾ ਮੇਰੀ ਮੇਰੀ ਕਰਤ ਬਿਹਾਣੀਤਾ॥

ਪ੍ਰਣਵਤਿ ਨਾਨਕੁ ਨਾਗੀ ਦਾਝੈ ਫਿਰਿ ਪਾਛੈ ਪਛੁਤਾਣੀਤਾ ॥੪॥੩॥੧੫॥ (੧੫੬)

ਇਸ ਸ਼ਬਦ ਵਿੱਚ ਆਏ '**ਰਹਾਉ**' ਦੀ ਤਰਤੀਬ ਨੂੰ ਅੰਕਿਤ ਕਰਨ ਸਮੇਂ ਸਤਿਗੁਰੂ ਜੀ ਨੇ ਅਲੌਕਿਕ ਵਿਧੀ ਦੀ ਵਰਤੋਂ ਕੀਤੀ ਹੈ। ਇਸ ਲਈ ਇਸ ਨੂੰ ਗਾਇਨ-ਕਰਨ ਅਤੇ ਇਸ ਦੀ ਵਿਆਖਿਆ ਕਰਨ ਸਮੇਂ ਵੀ ਬਹੁਤ ਸਾਵਧਾਨੀ ਦੀ ਲੋੜ ਹੈ ਕਿਉਂਕਿ ਇਸ ਵਿੱਚ ਦਿਖਾਵੇ ਦੇ ਧਾਰਮਿਕ ਚਿੰਨ੍ਹਾਂ ਦੁਆਰਾ ਪਰਮਾਤਮਾ ਦਾ ਮਿਲਾਪ ਨਾ ਹੋਣ ਤੇ ਪ੍ਰਭੂ ਪ੍ਰਾਪਤੀ ਵਾਸਤੇ ਅਪ੍ਰਤੱਖ ਪ੍ਰਸ਼ਨ ਅਤੇ ਨਸੀਹਤ ਦੇ ਰੂਪ ਵਿੱਚ ਆਏ ਮਗਰਲੇ ਰਹਾਉ (ਜਪਸਿ ਨਿਰੰਜਨੁ ਰਚਸਿ ਮਨਾ ॥ ਕਾਹੇ ਬੋਲਹਿ ਜੋਗੀ ਕਪਟੁ ਘਨਾ ॥੧॥ ਰਹਾਉ ॥) ਨੂੰ ਪਹਿਲੀ ਅਸਥਾਈ ਅਤੇ ਪਦਾ ਨੰ: ੪ (ਕਾਇਆ ਕਮਲੀ ਹੰਸੁ ਇਆਣਾ... ....... ਫਿਰਿ ਪਾਛੈ ਪਛੁਤਾਣੀਤਾ

॥੪॥੩॥੧੫॥) ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਫਿਰ ਇਹ ਅਸਥਾਈ ਛੱਡ ਕੇ ਉੱਤਰ ਰੂਪ ਵਿੱਚ ਪਹਿਲਾਂ ਆਏ '**ਰਹਾਉ**' (ਜੋਗ ਜੁਗਤਿ ਇਵ ਪਾਵਸਿਤਾ ॥ ਏਕੁ ਸਬਦੁ ਦੂਜਾ ਹੋਰੁ ਨਾਸਤਿ ਕੰਦ ਮੂਲਿ ਮਨੁ ਲਾਵਸਿਤਾ ॥੧॥ ਰਹਾਉ ॥) ਨੂੰ ਦੂਜੀ ਅਸਥਾਈ ਅਤੇ ਪਦਾ ਨੰ: ੧,੨,੩ ਨੂੰ ਅੰਤਰੇ ਦੇ ਰੂਪ ਵਿਚ ਗਾਇਨ ਕਰਨਾ ਹੈ ਅਤੇ ਇਸੇ ਤਰਤੀਬ ਨਾਲ ਹੀ ਵਿਆਖਿਆ ਕਰਨੀ ਹੈ।

**ਵਿਸ਼ੇਸ਼ ਨੋਟ:-** ਇਸ ਸ਼ਬਦ ਸੰਬੰਧੀ ਵਿਦਵਾਨ ਸੱਜਣ ਸ਼ੀਘਰ ਹੀ ਆਪਣੇ ਵਡਮੁੱਲੇ ਵਿਚਾਰ ਭੇਜਣ ਦੀ ਖ਼ੇਚਲ ਕਰਨ।

**੩. (ਦੋ ਰਹਾਉ ਵਾਲਾ ਤੀਜਾ ਸ਼ਬਦ)**

**ਰਾਮਕਲੀ ਮਹਲਾ ੧ ਅਸਟਪਦੀਆ ੧ੴ ਸਤਿਗੁਰ ਪ੍ਰਸਾਦਿ ॥**

ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ ॥
ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ ॥੧॥
**ਜੀਵਨ ਤਲਬ ਨਿਵਾਰਿ ॥ ਹੋਵੈ ਪਰਵਾਣਾ ਕਰਹਿ ਧਿਙਾਣਾ ਕਲਿ ਲਖਣ ਵੀਚਾਰਿ ॥੧॥ ਰਹਾਉ ॥**
ਕਿਤੈ ਦੇਸਿ ਨ ਆਇਆ ਸੁਣੀਐ ਤੀਰਥ ਪਾਸਿ ਨ ਬੈਠਾ ॥
ਦਾਤਾ ਦਾਨੁ ਕਰੇ ਤਹ ਨਾਹੀ ਮਹਲ ਉਸਾਰਿ ਨ ਬੈਠਾ ॥੨॥
ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨ ਹੋਈ ॥
ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ ॥੩॥
ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ ॥
ਜਾ ਸਿਕਦਾਰੈ ਪਵੈ ਜੰਜੀਰੀ ਤਾ ਚਾਕਰ ਹਥਹੁ ਮਰਣਾ ॥੪॥
**ਆਖੁ ਗੁਣਾ ਕਲਿ ਆਈਐ ॥ ਤਿਹੁ ਜੁਗ ਕੇਰਾ ਰਹਿਆ ਤਪਾਵਸੁ ਜੇ ਗੁਣ ਦੇਹਿ ਤ ਪਾਈਐ ॥੧॥ ਰਹਾਉ ॥**
ਕਲਿ ਕਲਵਾਲੀ ਸਰਾ ਨਿਬੇੜੀ ਕਾਜੀ ਕ੍ਰਿਸਨਾ ਹੋਆ ॥
ਬਾਣੀ ਬ੍ਰਹਮਾ ਬੇਦੁ ਅਥਰਬਣੁ ਕਰਣੀ ਕੀਰਤਿ ਲਹਿਆ ॥੫॥
ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ ਜਤ ਵਿਣੁ ਕਾਹੇ ਜਨੇਊ ॥
ਨਾਵਹੁ ਧੋਵਹੁ ਤਿਲਕੁ ਚੜਾਵਹੁ ਸੁਚ ਵਿਣੁ ਸੋਚ ਨ ਹੋਈ ॥੬॥
ਕਲਿ ਪਰਵਾਣੁ ਕਤੇਬ ਕੁਰਾਣੁ ॥ ਪੋਥੀ ਪੰਡਿਤ ਰਹੇ ਪੁਰਾਣ ॥
ਨਾਨਕ ਨਾਉ ਭਇਆ ਰਹਮਾਣੁ ॥ ਕਰਿ ਕਰਤਾ ਤੂ ਏਕੋ ਜਾਣੁ ॥੭॥
ਨਾਨਕ ਨਾਮੁ ਮਿਲੈ ਵਡਿਆਈ ਏਦੂ ਉਪਰਿ ਕਰਮੁ ਨਹੀ ॥

ਜੇ ਘਰਿ ਹੋਦੈ ਮੰਗਣਿ ਜਾਈਐ ਫਿਰਿ ਓਲਾਮਾ ਮਿਲੈ ਤਹੀ ॥੮॥੧॥

(੯੦੨)

ਇਸ ਸ਼ਬਦ ਵਿੱਚ ਦੋ ਅਸਥਾਈਆਂ ਤੇ ਦੋ ਅੰਤਰੇ ਹਨ।

ਪਹਿਲੀ ਅਸਥਾਈ ਦੇ ਰੂਪ ਵਿੱਚ ਪਹਿਲਾਂ ਆਏ '**ਰਹਾਉ**' (ਜੀਵਨ ਤਲਬ ਨਿਵਾਰਿ ॥ ਹੋਵੈ ਪਰਵਾਣਾ ਕਰਹਿ ਧਿਙਾਣਾ ਕਲਿ ਲਖਣ ਵੀਚਾਰਿ ॥੧॥ ਰਹਾਉ ॥) ਨੂੰ ਅਤੇ ਅੰਤਰੇ ਦੇ ਰੂਪ ਵਿੱਚ ਪਦਾ ਨੰ: ੧, ੨, ੩, ੪ ਨੂੰ ਗਾਇਨ ਕਰਨਾ ਹੈ। ਫਿਰ ਇਹ ਪਹਿਲੀ ਅਸਥਾਈ ਛੱਡ ਕੇ ਦੂਜੀ ਅਸਥਾਈ ਦੇ ਰੂਪ ਵਿੱਚ ਮਗਰਲੇ '**ਰਹਾਉ**' (ਆਖੁ ਗੁਣਾ ਕਲਿ ਆਈਐ ॥ ਤਿਹੁ 'ਰਹਾਉ' ਜੁਗ ਕੇਰਾ ਰਹਿਆ ਤਪਾਵਸੁ ਜੇ ਗੁਣ ਦੇਹਿ ਤ ਪਾਈਐ ॥੧॥ ਰਹਾਉ ॥) ਨੂੰ ਅਤੇ ਅੰਤਰੇ ਦੇ ਰੂਪ ਵਿੱਚ ਪਦਾ ਨੰ: ੫, ੬, ੭, ੮, ਨੂੰ ਗਾਇਨ ਕਰਨਾ ਹੈ।

**(੩ ਵਾਰ ਰਹਾਉ ਵਾਲਾ ਸ਼ਬਦ)**

ਗਉੜੀ ਚੇਤੀ ਮਹਲਾ ੧ ॥ ਅੰਮ੍ਰਿਤ ਕਾਇਆ ਰਹੈ ਸੁਖਾਲੀ ਬਾਜੀ ਇਹੁ ਸੰਸਾਰੋ॥
ਲਬੁ ਲੋਭੁ ਮੁਚੁ ਕੂੜੁ ਕਮਾਵਹਿ ਬਹੁਤੁ ਉਠਾਵਹਿ ਭਾਰੋ ॥
ਤੂੰ ਕਾਇਆ ਮੈ ਰੁਲਦੀ ਦੇਖੀ ਜਿਉ ਧਰ ਉਪਰਿ ਛਾਰੋ ॥੧॥
**ਸੁਣਿ ਸੁਣਿ ਸਿਖ ਹਮਾਰੀ ॥ ਸੁਕ੍ਰਿਤੁ ਕੀਤਾ ਰਹਸੀ ਮੇਰੇ ਜੀਅੜੇ ਬਹੁੜਿ ਨ ਆਵੈ ਵਾਰੀ ॥੧॥ ਰਹਾਉ ॥**
ਹਉ ਤੁਧੁ ਆਖਾ ਮੇਰੀ ਕਾਇਆ ਤੂੰ ਸੁਣਿ ਸਿਖ ਹਮਾਰੀ ॥
ਨਿੰਦਾ ਚਿੰਦਾ ਕਰਹਿ ਪਰਾਈ ਝੂਠੀ ਲਾਇਤਬਾਰੀ ॥
ਵੇਲਿ ਪਰਾਈ ਜੋਹਹਿ ਜੀਅੜੇ ਕਰਹਿ ਚੋਰੀ ਬੁਰਿਆਰੀ ॥
ਹੰਸੁ ਚਲਿਆ ਤੂੰ ਪਿਛੈ ਰਹੀਏਹਿ ਛੁਟੜਿ ਹੋਈਅਹਿ ਨਾਰੀ ॥੨॥
ਤੂੰ ਕਾਇਆ ਰਹੀਅਹਿ ਸੁਪਨੰਤਰਿ ਤੁਧੁ ਕਿਆ ਕਰਮ ਕਮਾਇਆ ॥
ਕਰਿ ਚੋਰੀ ਮੈ ਜਾ ਕਿਛੁ ਲੀਆ ਤਾ ਮਨਿ ਭਲਾ ਭਾਇਆ ॥
ਹਲਤਿ ਨ ਸੋਭਾ ਪਲਤਿ ਨ ਢੋਈ ਅਹਿਲਾ ਜਨਮੁ ਗਵਾਇਆ ॥੩॥
**ਹਉ ਖਰੀ ਦੁਹੇਲੀ ਹੋਈ ਬਾਬਾ ਨਾਨਕ ਮੇਰੀ ਬਾਤ ਨ ਪੁਛੈ ਕੋਈ ॥੧॥ ਰਹਾਉ॥**
ਤਾਜੀ ਤੁਰਕੀ ਸੁਇਨਾ ਰੁਪਾ ਕਪੜ ਕੇਰੇ ਭਾਰਾ ॥
ਕਿਸ ਹੀ ਨਾਲਿ ਨ ਚਲੇ ਨਾਨਕ ਝੜਿ ਝੜਿ ਪਏ ਗਵਾਰਾ ॥
ਕੂਜਾ ਮੇਵਾ ਮੈ ਸਭ ਕਿਛੁ ਚਾਖਿਆ ਇਕੁ ਅੰਮ੍ਰਿਤੁ ਨਾਮੁ ਤੁਮਾਰਾ ॥੪॥
ਦੇ ਦੇ ਨੀਵ ਦਿਵਾਲ ਉਸਾਰੀ ਭਸਮੰਦਰ ਕੀ ਢੇਰੀ ॥
ਸੰਚੇ ਸੰਚਿ ਨ ਦੇਈ ਕਿਸ ਹੀ ਅੰਧੁ ਜਾਣੈ ਸਭ ਮੇਰੀ ॥

ਸੋਇਨ ਲੰਕਾ ਸੋਇਨ ਮਾੜੀ ਸੰਪੈ ਕਿਸੈ ਨ ਕੇਰੀ ॥੫॥

**ਸੁਣਿ ਮੂਰਖ ਮੰਨ ਅਜਾਣਾ ॥ ਹੋਗੁ ਤਿਸੈ ਕਾ ਭਾਣਾ ॥੧॥ ਰਹਾਉ ॥**

ਸਾਹੁ ਹਮਾਰਾ ਠਾਕੁਰੁ ਭਾਰਾ ਹਮ ਤਿਸ ਕੇ ਵਣਜਾਰੇ ॥

ਜੀਉ ਪਿੰਡੁ ਸਭ ਰਾਸਿ ਤਿਸੈ ਕੀ ਮਾਰਿ ਆਪੇ ਜੀਵਾਲੇ ॥੬॥੧॥੧੩॥ (੧੫੪)

ਇਸ ਸ਼ਬਦ ਵਿੱਚ ਤਿੰਨ ਅਸਥਾਈਆਂ ਤੇ ਤਿੰਨ ਹੀ ਅੰਤਰੇ ਹਨ।

ਪਹਿਲੀ ਅਸਥਾਈ ਦੇ ਰੂਪ ਵਿੱਚ ਪਹਿਲਾਂ ਆਏ '**ਰਹਾਉ**' (ਸੁਣਿ ਸੁਣਿ ਸਿਖ ਹਮਾਰੀ ॥ ਸੁਕ੍ਰਿਤੁ ਕੀਤਾ ਰਹਸੀ ਮੇਰੇ ਜੀਅੜੇ ਬਹੁੜਿ ਨ ਆਵੈ ਵਾਰੀ ॥੧॥ ਰਹਾਉ ॥) ਨੂੰ ਅਤੇ ਅੰਤਰੇ ਦੇ ਰੂਪ ਵਿੱਚ ਪਦਾ ਨੰ: ੧, ੨, ੩ ਨੂੰ ਗਾਇਨ ਕਰਨਾ ਹੈ। ਫਿਰ ਇਹ ਪਹਿਲੀ ਅਸਥਾਈ ਛੱਡ ਕੇ ਦੂਜੀ ਅਸਥਾਈ ਦੇ ਰੂਪ ਵਿੱਚ ਵਿਚਕਾਰਲੇ **ਰਹਾਉ** (ਹਉ ਖਰੀ ਦੁਹੇਲੀ ਹੋਈ ਬਾਬਾ ਨਾਨਕ ਮੇਰੀ ਬਾਤ ਨ ਪੁਛੈ ਕੋਈ ॥੧॥ ਰਹਾਉ ॥) ਨੂੰ ਅਤੇ ਅੰਤਰੇ ਦੇ ਰੂਪ ਵਿੱਚ ਪਦਾ ਨੰ: ੪, ੫ ਨੂੰ ਗਾਇਨ ਕਰਨਾ ਹੈ। ਫਿਰ ਇਹ ਦੂਜੀ ਅਸਥਾਈ ਛੱਡ ਕੇ ਤੀਜੀ ਅਸਥਾਈ ਦੇ ਰੂਪ ਵਿੱਚ ਮਗਰਲੇ **ਰਹਾਉ** (ਸੁਣਿ ਮੂਰਖ ਮੰਨ ਅਜਾਣਾ ॥ ਹੋਗੁ ਤਿਸੈ ਕਾ ਭਾਣਾ ॥੧॥ ਰਹਾਉ ॥) ਨੂੰ ਅਤੇ ਅੰਤਰੇ ਦੇ ਰੂਪ ਵਿੱਚ ਪਦਾ ਨੰ: ੬ ਨੂੰ ਗਾਇਨ ਕਰਨਾ ਹੈ।

**(੪ ਵਾਰ ਰਹਾਉ ਵਾਲੇ ਪੰਜ ਸ਼ਬਦ)**

ਇਨ੍ਹਾਂ ਪੰਜਾਂ ਸ਼ਬਦਾਂ ਵਿੱਚ ਚਾਰ ਅਸਥਾਈਆਂ ਤੇ ਚਾਰ ਹੀ ਅੰਤਰੇ ਹਨ ਜਿਨ੍ਹਾਂ ਨੂੰ ਗਾਇਨ ਕਰਨ ਦਾ ਵੇਰਵਾ ਹਰੇਕ ਸ਼ਬਦ ਦੀ ਸਮਾਪਤੀ ਤੇ ਇਸ ਪ੍ਰਕਾਰ ਅੰਕਿਤ ਹੈ:-

**੧. ਸਿਰੀਰਾਗੁ ਮਹਲਾ ੧ ॥**

ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ॥

ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ ॥

ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ ॥੧॥

**ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥**

**ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥**

ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ ॥

ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰ ਧਿਆਨੁ ॥

ਕਮਰਬੰਦੁ ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ ॥੨॥

**ਬਾਬਾ ਹੋਰੁ ਪੈਨਣੁ ਖੁਸੀ ਖੁਆਰੁ॥**

**ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾ ॥੧॥ਰਹਾਉ ॥**

ਘੋੜੇ ਪਾਖਰ ਸੁਇਨੇ ਸਾਖਤਿ ਬੂਝਣੁ ਤੇਰੀ ਵਾਟ ॥
ਤਰਕਸ ਤੀਰ ਕਮਾਣ ਸਾਂਗ ਤੇਗਬੰਦ ਗੁਣ ਧਾਤੁ ॥
ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮੁ ਤੇਰਾ ਮੇਰੀ ਜਾਤਿ ॥੩॥
**ਬਾਬਾ ਹੋਰੁ ਚੜਣਾ ਖੁਸੀ ਖੁਆਰੁ ॥**
**ਜਿਤੁ ਚੜਿਐ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥**
ਘਰ ਮੰਦਰ ਖੁਸੀ ਨਾਮ ਕੀ ਨਦਰਿ ਤੇਰੀ ਪਰਵਾਰੁ ॥
ਹੁਕਮੁ ਸੋਈ ਤੁਧੁ ਭਾਵਸੀ ਹੋਰੁ ਆਖਣੁ ਬਹੁਤੁ ਅਪਾਰੁ ॥
ਨਾਨਕ ਸਚਾ ਪਾਤਿਸਾਹੁ ਪੂਛਿ ਨ ਕਰੇ ਬੀਚਾਰੁ ॥੪॥
**ਬਾਬਾ ਹੋਰੁ ਸਉਣਾ ਖੁਸੀ ਖੁਆਰੁ॥**
**ਜਿਤੁ ਸੁਤੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥੪॥੭॥** (੧੯)

ਇਸ ਸ਼ਬਦ ਵਿੱਚ ਪਹਿਲੀ ਅਸਥਾਈ ਦੇ ਰੂਪ ਵਿੱਚ ਪਹਿਲੇ '**ਰਹਾਉ**' (ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥ ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥) ਨੂੰ ਅਤੇ ਅੰਤਰੇ ਦੇ ਰੂਪ ਵਿੱਚ ਪਦਾ ਨੰ: ੧ ਨੂੰ ਗਾਇਨ ਕਰਨਾ ਹੈ। ਫਿਰ ਇਹ ਪਹਿਲੀ ਅਸਥਾਈ ਛੱਡ ਕੇ ਦੂਜੀ ਅਸਥਾਈ ਦੇ ਰੂਪ ਵਿੱਚ ਦੂਜੇ '**ਰਹਾਉ**' (ਬਾਬਾ ਹੋਰੁ ਪੈਨਣੁ ਖੁਸੀ ਖੁਆਰੁ ॥ ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥) ਨੂੰ ਅਤੇ ਅੰਤਰੇ ਦੇ ਰੂਪ ਵਿੱਚ ਪਦਾ ਨੰ: ੨ ਨੂੰ ਗਾਇਨ ਕਰਨਾ ਹੈ। ਫਿਰ ਇਹ ਦੂਜੀ ਅਸਥਾਈ ਛੱਡ ਕੇ ਤੀਜੀ ਅਸਥਾਈ ਦੇ ਰੂਪ ਵਿੱਚ ਤੀਜੇ '**ਰਹਾਉ**' (ਬਾਬਾ ਹੋਰੁ ਚੜਣਾ ਖੁਸੀ ਖੁਆਰੁ ॥ ਜਿਤੁ ਚੜਿਐ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥) ਨੂੰ ਅਤੇ ਅੰਤਰੇ ਦੇ ਰੂਪ ਵਿੱਚ ਪਦਾ ਨੰ: ੩ ਨੂੰ ਗਾਇਨ ਕਰਨਾ ਹੈ। ਫਿਰ ਇਹ ਤੀਜੀ ਅਸਥਾਈ ਛੱਡ ਕੇ ਚੌਥੀ ਅਸਥਾਈ ਦੇ ਰੂਪ ਵਿੱਚ ਚੌਥੇ '**ਰਹਾਉ**' (ਬਾਬਾ ਹੋਰੁ ਸਉਣਾ ਖੁਸੀ ਖੁਆਰੁ ॥ ਜਿਤੁ ਸੁਤੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ਰਹਾਉ॥) ਨੂੰ ਅਤੇ ਅੰਤਰੇ ਦੇ ਰੂਪ ਵਿੱਚ ਪਦਾ ਨੰ: ੪ ਨੂੰ ਗਾਇਨ ਕਰਨਾ ਹੈ ।

**੨. ਮਾਝ ਮਹਲਾ ੫ ਚਉਪਦੇ ਘਰੁ ੧ ॥**

ਮੇਰਾ ਮਨ ਲੋਚੈ ਗੁਰ ਦਰਸਨ ਤਾਈ ॥ ਬਿਲਪ ਕਰੇ ਚਾਤ੍ਰਿਕ ਕੀ ਨਿਆਈ॥
ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ ॥੧॥
**ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ ॥੧॥ ਰਹਾਉ॥**
ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥ ਚਿਰੁ ਹੋਆ ਦੇਖੇ ਸਾਰਿੰਗਪਾਣੀ॥
ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ ॥੨॥

**ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ ॥੧॥ ਰਹਾਉ ॥**

ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥

ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥

ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ ॥੩॥

**ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ ॥੧॥ ਰਹਾਉ ॥**

ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥ ਪ੍ਰਭੁ ਅਬਿਨਾਸੀ ਘਰ ਮਹਿ ਪਾਇਆ ॥

ਸੇਵ ਕਰੀ ਪਲੁ ਚਸਾ ਨ ਵਿਛੁੜਾ ਜਨ ਨਾਨਕ ਦਾਸ ਤੁਮਾਰੇ ਜੀਉ ॥੪॥

**ਹਉ ਘੋਲੀ ਜੀਉ ਘੋਲਿ ਘੁਮਾਈ ਜਨ ਨਾਨਕ ਦਾਸ ਤੁਮਾਰੇ ਜੀਉ ॥ ਰਹਾਉ**
॥੧॥੮॥ (੯੬)

ਇਸ ਸ਼ਬਦ ਵਿੱਚ ਪਹਿਲੀ ਅਸਥਾਈ ਦੇ ਰੂਪ ਵਿੱਚ ਪਹਿਲੇ '**ਰਹਾਉ**' (ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ ॥੧॥ ਰਹਾਉ ॥) ਨੂੰ ਅਤੇ ਅੰਤਰੇ ਦੇ ਰੂਪ ਵਿੱਚ ਪਦਾ ਨੰ: ੧ ਨੂੰ ਗਾਇਨ ਕਰਨਾ ਹੈ। ਫਿਰ ਇਹ ਪਹਿਲੀ ਅਸਥਾਈ ਛੱਡ ਕੇ ਦੂਜੀ ਅਸਥਾਈ ਦੇ ਰੂਪ ਵਿੱਚ ਦੂਜੇ '**ਰਹਾਉ**' (ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ ॥੧॥ ਰਹਾਉ ॥) ਨੂੰ ਅਤੇ ਅੰਤਰੇ ਦੇ ਰੂਪ ਵਿੱਚ ਪਦਾ ਨੰ: ੨ ਨੂੰ ਗਾਇਨ ਕਰਨਾ ਹੈ। ਫਿਰ ਇਹ ਦੂਜੀ ਅਸਥਾਈ ਛੱਡ ਕੇ ਤੀਜੀ ਅਸਥਾਈ ਦੇ ਰੂਪ ਵਿੱਚ ਤੀਜੇ '**ਰਹਾਉ**' (ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ ॥੧॥ ਰਹਾਉ ॥) ਨੂੰ ਅਤੇ ਅੰਤਰੇ ਦੇ ਰੂਪ ਵਿੱਚ ਪਦਾ ਨੰ: ੩ ਨੂੰ ਗਾਇਨ ਕਰਨਾ ਹੈ। ਫਿਰ ਇਹ ਤੀਜੀ ਅਸਥਾਈ ਛੱਡ ਕੇ ਚੌਥੀ ਅਸਥਾਈ ਦੇ ਰੂਪ ਵਿੱਚ ਚੌਥੇ '**ਰਹਾਉ**' (ਹਉ ਘੋਲੀ ਜੀਉ ਘੋਲਿ ਘੁਮਾਈ ਜਨ ਨਾਨਕ ਦਾਸ ਤੁਮਾਰੇ ਜੀਉ ॥੧॥ ਰਹਾਉ ॥) ਨੂੰ ਅਤੇ ਅੰਤਰੇ ਦੇ ਰੂਪ ਵਿੱਚ ਪਦਾ ਨੰ: ੪ ਨੂੰ ਗਾਇਨ ਕਰਨਾ ਹੈ।

**੩. ਆਸਾ ਮਹਲਾ ੧ ॥**

ਏਕ ਨ ਭਰੀਆ ਗੁਣ ਕਰਿ ਧੋਵਾ ॥ਮੇਰਾ ਸਹੁ ਜਾਗੈ ਹਉ ਨਿਸਿ ਭਰਿ ਸੋਵਾ॥੧॥

**ਇਉ ਕਿਉ ਕੰਤ ਪਿਆਰੀ ਹੋਵਾ॥ ਸਹੁ ਜਾਗੈ ਹਉ ਨਿਸ ਭਰਿ ਸੋਵਾ॥੧॥ਰਹਾਉ॥**

ਆਸ ਪਿਆਸੀ ਸੇਜੈ ਆਵਾ॥ਆਗੈ ਸਹ ਭਾਵਾ ਕਿ ਨ ਭਾਵਾ॥੨॥

**ਕਿਆ ਜਾਨਾ ਕਿਆ ਹੋਇਗਾ ਰੀ ਮਾਈ॥**

**ਹਰਿ ਦਰਸਨ ਬਿਨੁ ਰਹਨੁ ਨ ਜਾਈ॥੧॥ਰਹਾਉ॥**

ਪ੍ਰੇਮੁ ਨ ਚਾਖਿਆ ਮੇਰੀ ਤਿਸ ਨ ਬੁਝਾਨੀ॥ਗਇਆ ਸੁ ਜੋਬਨੁ ਧਨ ਪਛੁਤਾਨੀ ॥੩॥

**ਅਜੈ ਸੁ ਜਾਗਉ ਆਸ ਪਿਆਸੀ॥ ਭਈਲੇ ਉਦਾਸੀ ਰਹਉ ਨਿਰਾਸੀ ॥੧॥ ਰਹਾਉ॥**

ਹਉਮੈ ਖੋਇ ਕਰੇ ਸੀਗਾਰੁ॥ਤਉ ਕਾਮਣਿ ਸੇਜੈ ਰਵੈ ਭਤਾਰੁ ॥੪॥

**ਤਉ ਨਾਨਕ ਕੰਤੈ ਮਨਿ ਭਾਵੈ॥ ਛੋਡਿ ਵਡਾਈ ਅਪਣੇ ਖਸਮ ਸਮਾਵੈ॥੧॥ਰਹਾਉ॥੨੬॥**

(੩੫੬)

ਇਸ ਸ਼ਬਦ ਵਿੱਚ ਜੀਵ ਰੂਪ ਇਸਤਰੀ ਵੱਲੋਂ ਉੱਤਮ ਪੁਰਖ ਵਿਚ ਦਰਸਾਏ ਅਤੇ ਪ੍ਰਸ਼ਨ ਰੂਪ ਵਿਚ ਆਏ ਪਹਿਲੇ '**ਰਹਾਉ**' (ਇਉ ਕਿਉ ਕੰਤ ਪਿਆਰੀ ਹੋਵਾ ॥ ਸਹੁ ਜਾਗੈ ਹਉ ਨਿਸ ਭਰਿ ਸੋਵਾ ॥ ਰਹਾਉ ॥) ਨੂੰ ਅਸਥਾਈ ਰੂਪ ਵਿੱਚ ਅਤੇ ਪਦਾ ਨੰ: ੧ ਨੂੰ ਅੰਤਰੇ ਦੇ ਰੂਪ ਵਿਚ ਗਾਇਨ ਕਰਨਾ ਹੈ। ਫਿਰ ਇਹ ਪਹਿਲੀ ਅਸਥਾਈ ਛੱਡ ਕੇ ਪ੍ਰਸ਼ਨ ਰੂਪ ਵਿੱਚ ਆਏ ਦੂਜੇ '**ਰਹਾਉ**' (ਕਿਆ ਜਾਨਾ ਕਿਆ ਹੋਇਗਾ ਰੀ ਮਾਈ ॥ ਹਰਿ ਦਰਸਨ ਬਿਨੁ ਰਹਨੁ ਨ ਜਾਈ ॥੧॥ ਰਹਾਉ ॥) ਨੂੰ ਦੂਜੀ ਅਸਥਾਈ ਦੇ ਰੂਪ ਵਿੱਚ ਅਤੇ ਪਦਾ ਨੰ: ੨ ਨੂੰ ਅੰਤਰੇ ਦੇ ਰੂਪ ਵਿਚ ਗਾਇਨ ਕਰਨਾ ਹੈ। ਫਿਰ ਇਹ ਦੂਜੀ ਅਸਥਾਈ ਛੱਡ ਕੇ ਤੀਜੇ '**ਰਹਾਉ**' (ਅਜੈ ਸੁ ਜਾਗਉ ਆਸ ਪਿਆਸੀ ॥ ਭਈਲੇ ਉਦਾਸੀ ਰਹਉ ਨਿਰਾਸੀ ॥੧॥ ਰਹਾਉ ॥) ਨੂੰ ਤੀਜੀ ਅਸਥਾਈ ਦੇ ਰੂਪ ਵਿਚ ਅਤੇ ਪਦਾ ਨੰ: ੩ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਅਖੀਰਲਾ ਭਾਵ ਚੌਥਾ **ਰਹਾਉ** ਅਤੇ ਇਸ ਨਾਲ ਸੰਬੰਧਿਤ ਪਦਾ ਨੰ: ੪ ਅਲੌਕਿਕ ਰੂਪ ਵਿਚ ਆਇਆ ਹੈ ਜਿਸ ਵਿਚ ਗੁਰੂ ਸਾਹਿਬ ਨੇ ਜੀਵ ਰੂਪ ਇਸਤਰੀ ਵੱਲੋਂ **ਪਹਿਲੇ ਰਹਾਉ** ਵਿਚ ਕੀਤੇ ਗਏ ਪ੍ਰਸ਼ਨ ਦਾ ਜਵਾਬ ਦਿੱਤਾ ਹੈ। ਇਸ ਵਿਚ ਜੀਵ ਰੂਪ ਇਸਤਰੀ ਨੂੰ ਅਨਪੁਰਖ ਵਿਚ ਰੱਖਕੇ ਉੱਤਰ ਰੂਪ ਵਿਚ ਆਏ ਇਸ ਚੌਥੇ ਰਹਾਉ (ਤਉ ਨਾਨਕ ਕੰਤੈ ਮਨਿ ਭਾਵੈ ॥ ਛੋਡਿ ਵਡਾਈ ਅਪਣੇ ਖਸਮ ਸਮਾਵੈ ॥੧॥ ਰਹਾਉ ॥) ਨੂੰ ਚੌਥੀ ਅਸਥਾਈ ਦੇ ਰੂਪ ਵਿਚ ਅਤੇ ਪਦਾ ਨੰ: ੪ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ।

**੪. ਧਨਾਸਰੀ ਮਹਲਾ ੧ ਘਰੁ ੧ ਚਉਪਦੇ**

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਜੀਉ ਡਰਤੁ ਹੈ ਆਪਣਾ ਕੈ ਸਿਉ ਕਰੀ ਪੁਕਾਰ ॥

ਦੂਖ ਵਿਸਾਰਣੁ ਸੇਵਿਆ ਸਦਾ ਸਦਾ ਦਾਤਾਰੁ ॥੧॥

**ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ ॥੧॥ ਰਹਾਉ ॥**

ਅਨਦਿਨੁ ਸਾਹਿਬੁ ਸੇਵੀਐ ਅੰਤਿ ਛਡਾਏ ਸੋਇ ॥

ਸੁਣਿ ਸੁਣਿ ਮੇਰੀ ਕਾਮਣੀ ਪਾਰਿ ਉਤਾਰਾ ਹੋਇ ॥੨॥

**ਦਇਆਲ ਤੇਰੈ ਨਾਮਿ ਤਰਾ ॥ ਸਦ ਕੁਰਬਾਣੈ ਜਾਉ ॥੧॥ ਰਹਾਉ ॥**

ਸਰਬੰ ਸਾਚਾ ਏਕੁ ਹੈ ਦੂਜਾ ਨਾਹੀ ਕੋਇ॥ਤਾ ਕੀ ਸੇਵਾ ਸੋ ਕਰੇ ਜਾ ਕਉ ਨਦਰਿ ਕਰੇ

॥੩॥

**ਤੁਧੁ ਬਾਝੁ ਪਿਆਰੇ ਕੇਵ ਰਹਾ ॥**

**ਸਾ ਵਡਿਆਈ ਦੇਹਿ ਜਿਤੁ ਨਾਮਿ ਤੇਰੇ ਲਾਗਿ ਰਹਾਂ ॥**

**ਦੂਜਾ ਨਾਹੀ ਕੋਇ ਜਿਸੁ ਆਗੈ ਪਿਆਰੇ ਜਾਇ ਕਹਾ ॥੧॥ ਰਹਾਉ ॥**

ਸੇਵੀ ਸਾਹਿਬੁ ਆਪਣਾ ਅਵਰੁ ਨ ਜਾਚੰਉ ਕੋਇ ॥

ਨਾਨਕੁ ਤਾ ਕਾ ਦਾਸੁ ਹੈ ਬਿੰਦ ਬਿੰਦ ਚੁਖ ਚੁਖ ਹੋਇ ॥੪॥

**ਸਾਹਿਬ ਤੇਰੇ ਨਾਮ ਵਿਟਹੁ ਬਿੰਦ ਬਿੰਦ ਚੁਖ ਚੁਖ ਹੋਇ ॥੧॥ ਰਹਾਉ ॥੪॥੧॥(੬੬੦)**

ਇਸ ਸ਼ਬਦ ਵਿੱਚ ਪਹਿਲੀ ਅਸਥਾਈ ਦੇ ਰੂਪ ਵਿੱਚ ਪਹਿਲੇ '**ਰਹਾਉ**' (ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ ॥੧॥ ਰਹਾਉ ॥) ਨੂੰ ਅਤੇ ਅੰਤਰੇ ਦੇ ਰੂਪ ਵਿੱਚ ਪਦਾ ਨੰ: ੧ ਨੂੰ ਗਾਇਨ ਕਰਨਾ ਹੈ। ਫਿਰ ਇਹ ਪਹਿਲੀ ਅਸਥਾਈ ਛੱਡ ਕੇ ਦੂਜੀ ਅਸਥਾਈ ਦੇ ਰੂਪ ਵਿੱਚ ਦੂਜੇ '**ਰਹਾਉ**' (ਦਇਆਲ ਤੇਰੈ ਨਾਮਿ ਤਰਾ ॥ ਸਦ ਕੁਰਬਾਣੈ ਜਾਉ ॥੧॥ ਰਹਾਉ ॥) ਨੂੰ ਅਤੇ ਅੰਤਰੇ ਦੇ ਰੂਪ ਵਿੱਚ ਪਦਾ ਨੰ: ੨ ਨੂੰ ਗਾਇਨ ਕਰਨਾ ਹੈ। ਫਿਰ ਇਹ ਦੂਜੀ ਅਸਥਾਈ ਛੱਡ ਕੇ ਤੀਜੀ ਅਸਥਾਈ ਦੇ ਰੂਪ ਵਿੱਚ ਤੀਜੇ **ਰਹਾਉ** (ਤੁਧੁ ਬਾਝੁ ਪਿਆਰੇ ਕੇਵ ਰਹਾ ॥ ਸਾ ਵਡਿਆਈ ਦੇਹਿ ਜਿਤੁ ਨਾਮਿ ਤੇਰੇ ਲਾਗਿ ਰਹਾਂ ॥ ਦੂਜਾ ਨਾਹੀ ਕੋਇ ਜਿਸੁ ਆਗੈ ਪਿਆਰੇ ਜਾਇ ਕਹਾ ॥੧॥ ਰਹਾਉ ॥) ਨੂੰ ਅਤੇ ਅੰਤਰੇ ਦੇ ਰੂਪ ਵਿੱਚ ਪਦਾ ਨੰ: ੩ ਨੂੰ ਗਾਇਨ ਕਰਨਾ ਹੈ। ਫਿਰ ਇਹ ਤੀਜੀ ਅਸਥਾਈ ਛੱਡ ਕੇ ਚੌਥੀ ਅਸਥਾਈ ਦੇ ਰੂਪ ਵਿੱਚ ਚੌਥੇ '**ਰਹਾਉ**' (ਸਾਹਿਬ ਤੇਰੇ ਨਾਮ ਵਿਟਹੁ ਬਿੰਦ ਬਿੰਦ ਚੁਖ ਚੁਖ ਹੋਇ ॥੧॥ ਰਹਾਉ ॥) ਨੂੰ ਅਤੇ ਅੰਤਰੇ ਦੇ ਰੂਪ ਵਿੱਚ ਪਦਾ ਨੰ: ੪ ਨੂੰ ਗਾਇਨ ਕਰਨਾ ਹੈ।

੫. **ਸੂਹੀ ਮਹਲਾ ੫ ॥**

ਬੁਰੇ ਕਾਮ ਕਉ ਊਠਿ ਖਲੋਇਆ॥ਨਾਮ ਕੀ ਬੇਲਾ ਪੈ ਪੈ ਸੋਇਆ ॥੧॥

**ਅਉਸਰੁ ਅਪਨਾ ਬੂਝੈ ਨ ਇਆਨਾ॥ਮਾਇਆ ਮੋਹ ਰੰਗਿ ਲਪਟਾਨਾ ॥੧॥ਰਹਾਉ॥**

ਲੋਭ ਲਹਰਿ ਕਉ ਬਿਗਸਿ ਫੂਲਿ ਬੈਠਾ॥ ਸਾਧ ਜਨਾ ਕਾ ਦਰਸੁ ਨ ਡੀਠਾ॥੨॥

**ਕਬਹੂ ਨ ਸਮਝੈ ਅਗਿਆਨੁ ਗਵਾਰਾ॥**

**ਬਹੁਰਿ ਬਹੁਰਿ ਲਪਟਿਓ ਜੰਜਾਰਾ॥੧॥ਰਹਾਉ॥**

ਬਿਖੈ ਨਾਦ ਕਰਨ ਸੁਣਿ ਭੀਨਾ ॥ ਹਰਿ ਜਸੁ ਸੁਨਤ ਆਲਸੁ ਮਨਿ ਕੀਨਾ ॥੩॥

**ਦ੍ਰਿਸਟਿ ਨਾਹੀ ਰੇ ਪੇਖਤ ਅੰਧੇ ॥ ਛੋਡਿ ਜਾਹਿ ਝੂਠੇ ਸਭਿ ਧੰਧੇ ॥੧॥ ਰਹਾਉ ॥**

ਕਹੁ ਨਾਨਕ ਪ੍ਰਭ ਬਖਸ ਕਰੀਜੈ ॥ ਕਰਿ ਕਿਰਪਾ ਮੋਹਿ ਸਾਧਸੰਗੁ ਦੀਜੈ ॥੪॥

**ਤਉ ਕਿਛੁ ਪਾਈਐ ਜਉ ਹੋਈਐ ਰੇਨਾ॥**

**ਜਿਸਹਿ ਬੁਝਾਏ ਤਿਸੁ ਨਾਮੁ ਲੈਨਾ ॥੧॥ ਰਹਾਉ ॥੨॥੮॥ (੭੩੮)**

ਇਸ ਸ਼ਬਦ ਵਿੱਚ ਪਹਿਲੀ ਅਸਥਾਈ ਦੇ ਰੂਪ ਵਿੱਚ ਪਹਿਲੇ '**ਰਹਾਉ**' (ਅਉਸਰੁ ਅਪਨਾ ਬੂਝੈ ਨ ਇਆਨਾ ॥ ਮਾਇਆ ਮੋਹ ਰੰਗਿ ਲਪਟਾਨਾ ॥੧॥ ਰਹਾਉ ॥) ਨੂੰ ਅਤੇ ਅੰਤਰੇ ਦੇ ਰੂਪ ਵਿੱਚ ਪਦਾ ਨੰ: ੧ ਨੂੰ ਗਾਇਨ ਕਰਨਾ ਹੈ। ਫਿਰ ਇਹ ਪਹਿਲੀ ਅਸਥਾਈ ਛੱਡ ਕੇ ਦੂਜੀ ਅਸਥਾਈ ਦੇ ਰੂਪ ਵਿੱਚ ਦੂਜੇ '**ਰਹਾਉ**' (ਕਬਹੂ ਨ ਸਮਝੈ ਅਗਿਆਨੁ ਗਵਾਰਾ ॥ ਬਹੁਰਿ ਬਹੁਰਿ ਲਪਟਿਓ ਜੰਜਾਰਾ ॥੧॥ ਰਹਾਉ ॥) ਨੂੰ ਅਤੇ ਅੰਤਰੇ ਦੇ ਰੂਪ ਵਿੱਚ ਪਦਾ ਨੰ: ੨ ਨੂੰ ਗਾਇਨ ਕਰਨਾ ਹੈ। ਫਿਰ ਇਹ ਦੂਜੀ ਅਸਥਾਈ ਛੱਡ ਕੇ ਤੀਜੀ ਅਸਥਾਈ ਦੇ ਰੂਪ ਵਿੱਚ ਤੀਜੇ '**ਰਹਾਉ**' (ਦ੍ਰਿਸਟਿ ਨਾਹੀ ਰੇ ਪੇਖਤ ਅੰਧੇ ॥ ਛੋਡਿ ਜਾਹਿ ਝੂਠੇ ਸਭਿ ਧੰਧੇ ॥੧॥ ਰਹਾਉ ॥) ਨੂੰ ਅਤੇ ਅੰਤਰੇ ਦੇ ਰੂਪ ਵਿੱਚ ਪਦਾ ਨੰ: ੩ ਨੂੰ ਗਾਇਨ ਕਰਨਾ ਹੈ। ਫਿਰ ਇਹ ਤੀਜੀ ਅਸਥਾਈ ਛੱਡ ਕੇ ਚੌਥੀ ਅਸਥਾਈ ਦੇ ਰੂਪ ਵਿੱਚ ਚੌਥੇ '**ਰਹਾਉ**' (ਤਉ ਕਿਛੁ ਪਾਈਐ ਜਉ ਹੋਈਐ ਰੇਨਾ ॥ ਜਿਸਹਿ ਬੁਝਾਏ ਤਿਸੁ ਨਾਮੁ ਲੈਨਾ ॥੧॥ ਰਹਾਉ ॥੨॥੮॥) ਨੂੰ ਅਤੇ ਅੰਤਰੇ ਦੇ ਰੂਪ ਵਿੱਚ ਪਦਾ ਨੰ: ੪ ਨੂੰ ਗਾਇਨ ਕਰਨਾ ਹੈ।

**ਛੇ ਵਾਰ ਰਹਾਉ ਵਾਲਾ ਸ਼ਬਦ**

**ਸਿਰੀਰਾਗੁ ਮਹਲਾ ੪ ਵਣਜਾਰਾ ੴ ਸਤਿ ਨਾਮੁ ਗੁਰ ਪ੍ਰਸਾਦਿ ॥**

ਹਰਿ ਹਰਿ ਉਤਮੁ ਨਾਮੁ ਹੈ ਜਿਨਿ ਸਿਰਿਆ ਸਭੁ ਕੋਇ ਜੀਉ ॥
ਹਰਿ ਜੀਅ ਸਭੇ ਪ੍ਰਤਿਪਾਲਦਾ ਘਟਿ ਘਟਿ ਰਮਈਆ ਸੋਇ ॥
ਸੋ ਹਰਿ ਸਦਾ ਧਿਆਈਐ ਤਿਸੁ ਬਿਨੁ ਅਵਰੁ ਨ ਕੋਇ ॥
ਜੋ ਮੋਹਿ ਮਾਇਆ ਚਿਤੁ ਲਾਇਦੇ ਸੇ ਛੋਡਿ ਚਲੇ ਦੁਖੁ ਰੋਇ ॥
ਜਨ ਨਾਨਕ ਨਾਮੁ ਧਿਆਇਆ ਹਰਿ ਅੰਤਿ ਸਖਾਈ ਹੋਇ ॥੧॥

**ਮੈ ਹਰਿ ਬਿਨੁ ਅਵਰੁ ਨ ਕੋਇ ॥**
**ਹਰਿ ਗੁਰ ਸਰਣਾਈ ਪਾਈਐ ਵਣਜਾਰਿਆ ਮਿਤ੍ਰਾ**
**ਵਡਭਾਗਿ ਪਰਾਪਤਿ ਹੋਇ ॥੧॥ਰਹਾਉ॥**

ਸੰਤ ਜਨਾ ਵਿਣੁ ਭਾਈਆ ਹਰਿ ਕਿਨੈ ਨ ਪਾਇਆ ਨਾਉ ॥
ਵਿਚਿ ਹਉਮੈ ਕਰਮ ਕਮਾਵਦੇ ਜਿਉ ਵੇਸੁਆ ਪੁਤੁ ਨਿਨਾਉ ॥
ਪਿਤਾ ਜਾਤਿ ਤਾ ਹੋਈਐ ਗੁਰੁ ਤੁਠਾ ਕਰੇ ਪਸਾਉ ॥
ਵਡਭਾਗੀ ਗੁਰੁ ਪਾਇਆ ਹਰਿ ਅਹਿਨਿਸਿ ਲਗਾ ਭਾਉ ॥
ਜਨ ਨਾਨਕਿ ਬ੍ਰਹਮੁ ਪਛਾਣਿਆ ਹਰਿ ਕੀਰਤਿ ਕਰਮ ਕਮਾਉ ॥੨॥

**ਮਨਿ ਹਰਿ ਹਰਿ ਲਗਾ ਚਾਉ ॥**

**ਗੁਰਿ ਪੂਰੈ ਨਾਮੁ ਦ੍ਰਿੜਾਇਆ ਹਰਿ ਮਿਲਿਆ ਹਰਿ ਪ੍ਰਭ ਨਾਉ ॥੧॥ ਰਹਾਉ ॥**

ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਨਾਮੁ ਧਿਆਇ ॥

ਚਲਦਿਆ ਨਾਲਿ ਹਰਿ ਚਲਸੀ ਹਰਿ ਅੰਤੇ ਲਏ ਛਡਾਇ ॥

ਹਉ ਬਲਿਹਾਰੀ ਤਿਨ ਕਉ ਜਿਨ ਹਰਿ ਮਨਿ ਵੁਠਾ ਆਇ ॥

ਜਿਨੀ ਹਰਿ ਹਰਿ ਨਾਮੁ ਨ ਚੇਤਿਓ ਸੇ ਅੰਤਿ ਗਏ ਪਛੁਤਾਇ ॥

ਧੁਰਿ ਮਸਤਕਿ ਹਰਿ ਪ੍ਰਭਿ ਲਿਖਿਆ ਜਨ ਨਾਨਕ ਨਾਮੁ ਧਿਆਇ ॥੩॥

**ਮਨ ਹਰਿ ਹਰਿ ਪ੍ਰੀਤਿ ਲਗਾਇ ॥**

**ਵਡਭਾਗੀ ਗੁਰੁ ਪਾਇਆ ਗੁਰ ਸਬਦੀ ਪਾਰਿ ਲਘਾਇ ॥੧॥ ਰਹਾਉ ॥**

ਹਰਿ ਆਪੇ ਆਪੁ ਉਪਾਇਦਾ ਹਰਿ ਆਪੇ ਦੇਵੈ ਲੇਇ ॥

ਹਰਿ ਆਪੇ ਭਰਮਿ ਭੁਲਾਇਦਾ ਹਰਿ ਆਪੇ ਹੀ ਮਤਿ ਦੇਇ ॥

ਗੁਰਮੁਖਾ ਮਨਿ ਪਰਗਾਸੁ ਹੈ ਸੇ ਵਿਰਲੇ ਕੇਈ ਕੇਇ ॥

ਹਉ ਬਲਿਹਾਰੀ ਤਿਨ ਕਉ ਜਿਨ ਹਰਿ ਪਾਇਆ ਗੁਰਮਤੇ ॥ ਜਨ ਨਾਨਕਿ ਕਮਲੁ ਪਰਗਾਸਿਆ ਮਨਿ ਹਰਿ ਹਰਿ ਵੁਠੜਾ ਹੇ ॥੪॥

**ਮਨਿ ਹਰਿ ਹਰਿ ਜਪਨੁ ਕਰੇ ॥**

**ਹਰਿ ਗੁਰ ਸਰਣਾਈ ਭਜਿ ਪਉ ਜਿੰਦੂ ਸਭ ਕਿਲਵਿਖ ਦੁਖ ਪਰਹਰੇ ॥੧॥ ਰਹਾਉ ॥**

ਘਟਿ ਘਟਿ ਰਮਈਆ ਮਨਿ ਵਸੈ ਕਿਉ ਪਾਈਐ ਕਿਤੁ ਭਤਿ ॥

ਗੁਰੁ ਪੂਰਾ ਸਤਿਗੁਰੁ ਭੇਟੀਐ ਹਰਿ ਆਇ ਵਸੈ ਮਨਿ ਚਿਤਿ ॥

ਮੈ ਧਰ ਨਾਮੁ ਅਧਾਰੁ ਹੈ ਹਰਿ ਨਾਮੈ ਤੇ ਗਤਿ ਮਤਿ ॥

ਮੈ ਹਰਿ ਹਰਿ ਨਾਮੁ ਵਿਸਾਹੁ ਹੈ

ਹਰਿ ਨਾਮੇ ਹੀ ਜਤਿ ਪਤਿ ॥

ਜਨ ਨਾਨਕ ਨਾਮੁ ਧਿਆਇਆ ਰੰਗਿ ਰਤੜਾ ਹਰਿ ਰੰਗਿ ਰਤਿ ॥੫॥

**ਹਰਿ ਧਿਆਵਹੁ ਹਰਿ ਪ੍ਰਭੁ ਸਤਿ ॥**

**ਗੁਰ ਬਚਨੀ ਹਰਿ ਪ੍ਰਭੁ ਜਾਣਿਆ ਸਭ ਹਰਿ ਪ੍ਰਭੁ ਤੇ ਉਤਪਤਿ ॥੧॥ ਰਹਾਉ ॥**

ਜਿਨ ਕਉ ਪੂਰਬਿ ਲਿਖਿਆ ਸੇ ਆਇ ਮਿਲੇ ਗੁਰ ਪਾਸਿ ॥ ਸੇਵਕ ਭਾਇ ਵਣਜਾਰਿਆ

ਮਿਤ੍ਰਾ ਗੁਰੁ ਹਰਿ ਹਰਿ ਨਾਮੁ ਪ੍ਰਗਾਸਿ ॥

ਧਨੁ ਧਨੁ ਵਣਜੁ ਵਾਪਾਰੀਆ ਜਿਨ ਵਖਰੁ ਲਦਿਅੜਾ ਹਰਿ ਰਾਸਿ ॥

ਗੁਰਮੁਖਾ ਦਰਿ ਮੁਖ ਉਜਲੇ ਸੇ ਆਇ ਮਿਲੇ ਹਰਿ ਪਾਸਿ ॥
ਜਨ ਨਾਨਕ ਗੁਰੁ ਤਿਨ ਪਾਇਆ ਜਿਨਾ ਆਪਿ ਤੁਠਾ ਗੁਣਤਾਸਿ ॥੬॥
**ਹਰਿ ਧਿਆਵਹੁ ਸਾਸਿ ਗਿਰਾਸਿ ॥**
**ਮਨਿ ਪ੍ਰੀਤਿ ਲਗੀ ਤਿਨਾ ਗੁਰਮੁਖਾ ਹਰਿ ਨਾਮੁ ਜਿਨਾ ਰਹਰਾਸਿ ॥੧॥ ਰਹਾਉ ॥੧॥**

ਉਪਰੋਕਤ **ਵਣਜਾਰਾ** ਸਿਰਲੇਖ ਹੇਠ ਸ਼ਬਦ ਵਿਚ "**ਛੇ ਰਹਾਉ**" ਅੰਕਿਤ ਹਨ ਭਾਵ ਛੇ ਅਸਥਾਈਆਂ ਅਤੇ ਛੇ ਅੰਤਰੇ ਹਨ। ਹਰੇਕ **ਰਹਾਉ** ਦੀਆਂ ਦੋ -ਦੋ ਤੁਕਾਂ ਅਤੇ ਹਰੇਕ ਅੰਤਰੇ ਦੀਆਂ ਪੰਜ-ਪੰਜ ਤੁਕਾਂ ਦਰਜ ਹਨ।

ਇਸ ਸ਼ਬਦ ਵਿੱਚ ਪਹਿਲੀ ਅਸਥਾਈ ਦੇ ਰੂਪ ਵਿੱਚ ਪਹਿਲੇ '**ਰਹਾਉ**' (ਮੈ ਹਰਿ ਬਿਨੁ ਅਵਰੁ ਨ ਕੋਇ ॥ ਹਰਿ ਗੁਰ ਸਰਣਾਈ ਪਾਈਐ ਵਣਜਾਰਿਆ ਮਿਤ੍ਰਾ ਵਡਭਾਗਿ ਪਰਾਪਤਿ ਹੋਇ ॥੧॥ ਰਹਾਉ ॥) ਨੂੰ ਅਤੇ ਪਦਾ ਨੰ: ੧ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਫਿਰ ਇਹ ਪਹਿਲੀ ਅਸਥਾਈ ਛੱਡ ਕੇ ਦੂਜੀ ਅਸਥਾਈ ਦੇ ਰੂਪ ਵਿੱਚ ਦੂਜੇ '**ਰਹਾਉ**' (ਮਨਿ ਹਰਿ ਹਰਿ ਲਗਾ ਚਾਉ ॥ ਗੁਰਿ ਪੂਰੈ ਨਾਮੁ ਦ੍ਰਿੜਾਇਆ ਹਰਿ ਮਿਲਿਆ ਹਰਿ ਪ੍ਰਭ ਨਾਉ ॥੧॥ਰਹਾਉ॥) ਨੂੰ ਅਤੇ ਪਦਾ ਨੰ: ੨ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਫਿਰ ਇਹ ਦੂਜੀ ਅਸਥਾਈ ਛੱਡ ਕੇ ਤੀਜੀ ਅਸਥਾਈ ਦੇ ਰੂਪ ਵਿੱਚ ਤੀਜੇ '**ਰਹਾਉ**' (ਮਨ ਹਰਿ ਹਰਿ ਪ੍ਰੀਤਿ ਲਗਾਇ ॥ ਵਡਭਾਗੀ ਗੁਰੁ ਪਾਇਆ ਗੁਰ ਸਬਦੀ ਪਾਰਿ ਲਘਾਇ ॥੧॥ਰਹਾਉ॥) ਨੂੰ ਅਤੇ ਪਦਾ ਨੰ: ੩ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਫਿਰ ਇਹ ਤੀਜੀ ਅਸਥਾਈ ਛੱਡ ਕੇ ਚੌਥੀ ਅਸਥਾਈ ਦੇ ਰੂਪ ਵਿੱਚ ਚੌਥੇ '**ਰਹਾਉ**' (ਮਨਿ ਹਰਿ ਹਰਿ ਜਪਨੁ ਕਰੇ ॥ ਹਰਿ ਗੁਰ ਸਰਣਾਈ ਭਜਿ ਪਉ ਜਿੰਦੂ ਸਭ ਕਿਲਵਿਖ ਦੁਖ ਪਰਹਰੇ ॥੧॥ਰਹਾਉ॥) ਨੂੰ ਅਤੇ ਪਦਾ ਨੰ: ੪ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਫਿਰ ਇਹ ਚੌਥੀ ਅਸਥਾਈ ਛੱਡ ਕੇ ਪੰਜਵੀਂ ਅਸਥਾਈ ਦੇ ਰੂਪ ਵਿੱਚ ਪੰਜਵੇਂ '**ਰਹਾਉ**' (ਹਰਿ ਧਿਆਵਹੁ ਹਰਿ ਪ੍ਰਭੁ ਸਤਿ ॥ ਗੁਰ ਬਚਨੀ ਹਰਿ ਪ੍ਰਭੁ ਜਾਣਿਆ ਸਭ ਹਰਿ ਪ੍ਰਭੁ ਤੇ ਉਤਪਤਿ ॥੧॥ ਰਹਾਉ ॥) ਨੂੰ ਅਤੇ ਪਦਾ ਨੰ: ੫ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਫਿਰ ਇਹ ਪੰਜਵੀਂ ਅਸਥਾਈ ਛੱਡ ਕੇ ਛੇਵੀਂ ਅਸਥਾਈ ਦੇ ਰੂਪ ਵਿੱਚ ਛੇਵੇਂ '**ਰਹਾਉ**' (ਹਰਿ ਧਿਆਵਹੁ ਸਾਸਿ ਗਿਰਾਸਿ ॥ ਮਨਿ ਪ੍ਰੀਤਿ ਲਗੀ ਤਿਨਾ ਗੁਰਮੁਖਾ ਹਰਿ ਨਾਮੁ ਜਿਨਾ ਰਹਰਾਸਿ ॥੧॥ ਰਹਾਉ ॥) ਨੂੰ ਅਤੇ ਪਦਾ ਨੰ: ੬ ਨੂੰ ਅੰਤਰੇ ਦੇ ਰੂਪ ਵਿਚ ਗਾਇਨ ਕਰਨਾ ਹੈ।

**॥ਰਹਾਉ ਦੂਜਾ॥**

ਪਾਵਨ ਗੁਰਬਾਣੀ ਵਿਚ **ਰਹਾਉ ਦੂਜਾ** ਕੁੱਲ ੨੫ ਵਾਰ ੨੫ ਸ਼ਬਦਾਂ ਵਿੱਚ ਅੰਕਿਤ ਹੋਇਆ ਮਿਲਦਾ ਹੈ। ਹਰੇਕ ਸ਼ਬਦ ਵਿੱਚ **ਪਹਿਲਾ ਰਹਾਉ ਪ੍ਰਸ਼ਨ** ਹੈ ਤੇ **ਦੂਜਾ ਰਹਾਉ ਉਸ ਪ੍ਰਸ਼ਨ ਦਾ ਉੱਤਰ**। ਗਾਇਨ ਕਰਨ ਸਮੇਂ ਪਹਿਲਾਂ ਪ੍ਰਸ਼ਨ ਰੂਪ ਵਿੱਚ ਆਏ **ਪਹਿਲੇ ਰਹਾਉ** ਨੂੰ

ਅਸਥਾਈ ਦੇ ਰੂਪ ਵਿੱਚ ਅਤੇ ਇਸ ਨਾਲ ਸੰਬੰਧਤ ਪਦਿਆਂ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਫਿਰ ਇਹ **ਪਹਿਲੇ ਰਹਾਉ** ਵਾਲੀ ਅਸਥਾਈ ਛੱਡ ਕੇ ਉੱਤਰ ਰੂਪ ਵਿੱਚ ਆਏ **ਦੂਜੇ ਰਹਾਉ** ਨੂੰ ਅਸਥਾਈ ਦੇ ਰੂਪ ਵਿੱਚ ਅਤੇ ਇਸ ਨਾਲ ਸੰਬੰਧਤ ਪਦ/ਪਦਿਆਂ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ **ਜਿਨ੍ਹਾਂ** ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:-

੧. ੴ ਸਤਿਗੁਰ ਪ੍ਰਸਾਦਿ ॥ ਸਿਰੀਰਾਗੁ ਕਬੀਰ ਜੀਉ ਕਾ ॥

ਏਕੁ ਸੁਆਨੁ ਕੈ ਘਰਿ ਗਾਵਣਾ ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ ॥

ਮੋਰ ਮੋਰ ਕਰਿ ਅਧਿਕ ਲਾਡੁ ਧਰਿ ਪੇਖਤ ਹੀ ਜਮਰਾਉ ਹਸੈ ॥੧॥

**ਐਸਾ ਤੈਂ ਜਗੁ ਭਰਮਿ ਲਾਇਆ ॥ ਕੈਸੇ ਬੂਝੈ ਜਬ ਮੋਹਿਆ ਹੈ ਮਾਇਆ ॥ ੧॥ ਰਹਾਉ॥**

ਕਹਤ ਕਬੀਰ ਛੋਡਿ ਬਿਖਿਆ ਰਸ ਇਤੁ ਸੰਗਤਿ ਨਿਹਚਉ ਮਰਣਾ ॥

ਰਮਈਆ ਜਪਹੁ ਪ੍ਰਾਣੀ ਅਨਤ ਜੀਵਣ ਬਾਣੀ ਇਨ ਬਿਧਿ ਭਵ ਸਾਗਰੁ ਤਰਣਾ॥੨॥

ਜਾਂ ਤਿਸੁ ਭਾਵੈ ਤਾ ਲਾਗੈ ਭਾਉ ॥ ਭਰਮੁ ਭੁਲਾਵਾ ਵਿਚਹੁ ਜਾਇ ॥

ਉਪਜੈ ਸਹਜੁ ਗਿਆਨ ਮਤਿ ਜਾਗੈ ॥ ਗੁਰ ਪ੍ਰਸਾਦਿ ਅੰਤਰਿ ਲਿਵ ਲਾਗੈ ॥੩॥

**ਇਤੁ ਸੰਗਤਿ ਨਾਹੀ ਮਰਣਾ॥ਹੁਕਮੁ ਪਛਾਣਿ ਤਾ ਖਸਮੈ ਮਿਲਣਾ॥੧॥ਰਹਾਉ ਦੂਜਾ॥**

(ਸਿਰੀਰਾਗੁ ਭ. ਕਬੀਰ ਸ੍ਰੀ ਗੁਰੂ ਗ੍ਰੰਥ ਸਾਹਿਬ - ਪੰਨਾ ੯੨)

ਭਗਤ ਕਬੀਰ ਸਾਹਿਬ ਜੀ ਦੇ ਇਸ ਸ਼ਬਦ ਦੇ ਆਰੰਭ ਵਿਚ ਗੁਰੂ ਅਰਜਨ ਦੇਵ ਜੀ ਵਲੋਂ ਇਸ ਸ਼ਬਦ ਗਾਇਨ ਕਰਨ ਬਾਰੇ ਇਹ ਸੰਪਾਦਕੀ ਸੂਚਨਾ ਦਿੱਤੀ ਗਈ ਹੈ ਏਕੁ ਸੁਆਨੁ ਕੈ ਘਰਿ ਗਾਵਣਾ । ਇਸ ਦਾ ਭਾਵ ਹੈ ਕਿ ਜਿਹੜੇ **ਘਰ** ਵਿੱਚ **ਏਕੁ ਸੁਆਨੁ**....... ਵਾਲਾ ਸ਼ਬਦ ਗਾਉਣ ਦਾ ਹੁਕਮ ਹੈ, ਉਸੇ ਘਰ ਵਿੱਚ ਕਬੀਰ ਜੀ ਦੇ ਉਪਰੋਕਤ ਸ਼ਬਦ ਨੂੰ ਵੀ ਗਾਇਨ ਕਰਨਾ ਹੈ। **ਏਕੁ ਸੁਆਨੁ**..... ਵਾਲੇ ਸ਼ਬਦ ਨੂੰ ਚਉਥੇ ਘਰ ਵਿੱਚ ਗਾਉਣ ਦਾ ਹੁਕਮ ਹੈ ਜਿਸ ਦਾ ਜ਼ਿਕਰ ਪੰਨਾ ੨੪ ਉੱਪਰ ਹੈ:

ਸਿਰੀਰਾਗੁ ਮਹਲਾ ੧ ਘਰੁ ੪ ॥ ਏਕੁ ਸੁਆਨੁ ਦੁਇ ਸੁਆਨੀ ਨਾਲਿ ॥.... ॥੪॥੨੯॥ (ਪੰਨਾ ੨੪)

ਜਿਵੇਂ ਇਸ ਸ਼ਬਦ **ਚਉਥੇ** ਘਰ ਵਿਚ ਗਾਉਣਾ ਹੈ ਤਿਵੇਂ ਹੀ ਕਬੀਰ ਜੀ ਦੇ ਸ਼ਬਦ (ਜਨਨੀ ਜਾਨਤ ਸੁਤ ਬਡਾ ਹੋਤ ਹੈ....) ਨੂੰ ਵੀ **ਚਉਥੇ** ਘਰ ਵਿੱਚ ਹੀ ਗਾਉਣਾ ਹੈ। ਇਸ ਸ਼ਬਦ ਅੰਦਰ ਪ੍ਰਸ਼ਨ ਰੂਪ ਵਿੱਚ ਆਏ **ਪਹਿਲੇ ਰਹਾਉ** (ਐਸਾ ਤੈਂ ਜਗੁ ਭਰਮਿ ਲਾਇਆ ॥ ਕੈਸੇ ਬੂਝੈ ਜਬ ਮੋਹਿਆ ਹੈ ਮਾਇਆ ॥੧॥ ਰਹਾਉ ॥) ਨੂੰ ਅਸਥਾਈ ਰੂਪ ਵਿੱਚ ਅਤੇ ਪਦਾ

ਨੰ: ੧ ਤੇ ੨ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਫਿਰ ਇਹ ਅਸਥਾਈ ਛੱਡ ਕੇ ਉੱਤਰ ਦੇ ਰੂਪ ਵਿੱਚ ਆਏ **ਦੂਜੇ ਰਹਾਉ** (ਇਤੁ ਸੰਗਤਿ ਨਾਹੀ ਮਰਣਾ ॥ ਹੁਕਮੁ ਪਛਾਣਿ ਤਾ ਖਸਮੈ ਮਿਲਣਾ ॥੧॥ ਰਹਾਉ ਦੂਜਾ ॥) ਨੂੰ ਅਸਥਾਈ ਅਤੇ ਪਦਾ ਨੰ: ੩ ਨੂੰ ਅੰਤਰੇ ਦੇ ਰੂਪ ਵਿਚ ਗਾਇਨ ਕਰਨਾ ਹੈ।

੨. **ਮਹਲਾ ੫ ਰਾਗੁ ਗਉੜੀ ਗੁਆਰੇਰੀ ਚਉਪਦੇ ੧ੴ ਸਤਿਗੁਰ ਪ੍ਰਸਾਦਿ ॥**

**ਕਿਨ ਬਿਧਿ ਕੁਸਲੁ ਹੋਤ ਮੇਰੇ ਭਾਈ ॥**

**ਕਿਉ ਪਾਈਐ ਹਰਿ ਰਾਮ ਸਹਾਈ ॥੧॥ਰਹਾਉ ॥**

ਕੁਸਲੁ ਨ ਗ੍ਰਿਹਿ ਮੇਰੀ ਸਭ ਮਾਇਆ ॥ ਊਚੇ ਮੰਦਰ ਸੁੰਦਰ ਛਾਇਆ ॥

ਝੂਠੇ ਲਾਲਚਿ ਜਨਮੁ ਗਵਾਇਆ ॥੧॥

ਹਸਤੀ ਘੋੜੇ ਦੇਖਿ ਵਿਗਾਸਾ॥ਲਸਕਰ ਜੋੜੇ ਨੇਬ ਖਵਾਸਾ॥

ਗਲਿ ਜੇਵੜੀ ਹਉਮੈ ਕੇ ਫਾਸਾ॥੨॥

ਰਾਜੁ ਕਮਾਵੈ ਦਹ ਦਿਸ ਸਾਰੀ ॥ ਮਾਣੈ ਰੰਗ ਭੋਗ ਬਹੁ ਨਾਰੀ ॥

ਜਿਉ ਨਰਪਤਿ ਸੁਪਨੈ ਭੇਖਾਰੀ ॥੩॥

ਏਕੁ ਕੁਸਲੁ ਮੋ ਕਉ ਸਤਿਗੁਰੂ ਬਤਾਇਆ॥

ਹਰਿ ਜੋ ਕਿਛੁ ਕਰੇ ਸੁ ਹਰਿ ਕਿਆ ਭਗਤਾ ਭਾਇਆ ॥

ਜਨ ਨਾਨਕ ਹਉਮੈ ਮਾਰਿ ਸਮਾਇਆ ॥੪॥

**ਇਨ ਬਿਧਿ ਕੁਸਲ ਹੋਤ ਮੇਰੇ ਭਾਈ ॥**

**ਇਉ ਪਾਈਐ ਹਰਿ ਰਾਮ ਸਹਾਈ ॥੧॥ ਰਹਾਉ ਦੂਜਾ ॥**

(ਗਉੜੀ ਮ: ੫ ਸ੍ਰੀ ਗੁਰੂ ਗ੍ਰੰਥ ਸਾਹਿਬ - ਪੰਨਾ ੧੭੫)

ਪ੍ਰਸ਼ਨ ਰੂਪ ਵਿੱਚ ਆਏ **ਪਹਿਲੇ ਰਹਾਉ** (ਕਿਨ ਬਿਧਿ ਕੁਸਲੁ ਹੋਤ ਮੇਰੇ ਭਾਈ ॥ ਕਿਉ ਪਾਈਐ ਹਰਿ ਰਾਮ ਸਹਾਈ ॥੧॥ਰਹਾਉ॥) ਨੂੰ ਅਸਥਾਈ ਰੂਪ ਵਿੱਚ ਅਤੇ ਪਦਾ ਨੰ: ੧, ੨ ਤੇ ੩ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਫਿਰ ਇਹ ਅਸਥਾਈ ਛੱਡ ਕੇ ਉੱਤਰ ਦੇ ਰੂਪ ਵਿੱਚ ਆਏ **ਦੂਜੇ ਰਹਾਉ** (ਇਨ ਬਿਧਿ ਕੁਸਲ ਹੋਤ ਮੇਰੇ ਭਾਈ ॥ ਇਉ ਪਾਈਐ ਹਰਿ ਰਾਮ ਸਹਾਈ ॥੧॥ ਰਹਾਉ ਦੂਜਾ ॥) ਨੂੰ ਅਸਥਾਈ ਅਤੇ ਪਦਾ ਨੰ: ੪ ਨੂੰ ਅੰਤਰੇ ਦੇ ਰੂਪ ਵਿਚ ਗਾਇਨ ਕਰਨਾ ਹੈ।

੩. **ਗਉੜੀ ਗੁਆਰੇਰੀ ਮਹਲਾ ੫ ॥**

ਬਹੁ ਰੰਗ ਮਾਇਆ ਬਹੁ ਬਿਧਿ ਪੇਖੀ ॥ ਕਲਮ ਕਾਗਦ ਸਿਆਨਪ ਲੇਖੀ ॥

ਮਹਰ ਮਲੂਕ ਹੋਇ ਦੇਖਿਆ ਖਾਨ ॥ ਤਾ ਤੇ ਨਾਹੀ ਮਨੁ ਤ੍ਰਿਪਤਾਨ ॥੧॥

**ਸੋ ਸੁਖੁ ਮੋ ਕਉ ਸੰਤ ਬਤਾਵਹੁ ॥ਤ੍ਰਿਸਨਾ ਬੂਝੈ ਮਨੁ ਤ੍ਰਿਪਤਾਵਹੁ ॥੧॥ ਰਹਾਉ ॥**

ਅਸੁ ਪਵਨ ਹਸਤਿ ਅਸਵਾਰੀ ॥ ਚੋਆ ਚੰਦਨੁ ਸੇਜ ਸੁੰਦਰਿ ਨਾਰੀ ॥

ਨਟ ਨਾਟਿਕ ਆਖਾਰੇ ਗਾਇਆ ॥ ਤਾ ਮਹਿ ਮਨਿ ਸੰਤੋਖੁ ਨ ਪਾਇਆ ॥੨॥

ਤਖਤੁ ਸਭਾ ਮੰਡਨ ਦੋਲੀਚੇ ॥ ਸਗਲ ਮੇਵੇ ਸੁੰਦਰ ਬਾਗੀਚੇ ॥

ਆਖੇੜ ਬਿਰਤਿ ਰਾਜਨ ਕੀ ਲੀਲਾ ॥ ਮਨੁ ਨ ਸੁਹੇਲਾ ਪਰਪੰਚੁ ਹੀਲਾ ॥੩॥

ਕਰਿ ਕਿਰਪਾ ਸੰਤਨ ਸਚੁ ਕਹਿਆ ॥ ਸਰਬ ਸੂਖ ਇਹੁ ਆਨੰਦੁ ਲਹਿਆ ॥

ਸਾਧਸੰਗਿ ਹਰਿ ਕੀਰਤਨੁ ਗਾਈਐ ॥ ਕਹੁ ਨਾਨਕ ਵਡਭਾਗੀ ਪਾਈਐ ॥੪॥

**ਜਾ ਕੈ ਹਰਿ ਧਨੁ ਸੋਈ ਸੁਹੇਲਾ ॥**

**ਪ੍ਰਭ ਕਿਰਪਾ ਤੇ ਸਾਧਸੰਗਿ ਮੇਲਾ ॥੧॥ਰਹਾਉ ਦੂਜਾ ॥੧੨॥੮੧॥**

(ਗਉੜੀ ਮਃ ੫ ਸ੍ਰੀ ਗੁਰੂ ਗ੍ਰੰਥ ਸਾਹਿਬ- ਪੰਨਾ ੧੭੯)

ਪ੍ਰਸ਼ਨ ਰੂਪ ਵਿੱਚ ਆਏ **ਪਹਿਲੇ ਰਹਾਉ** (ਸੋ ਸੁਖੁ ਮੋ ਕਉ ਸੰਤ ਬਤਾਵਹੁ ॥ ਤ੍ਰਿਸਨਾ ਬੂਝੈ ਮਨੁ ਤ੍ਰਿਪਤਾਵਹੁ ॥੧॥ ਰਹਾਉ ॥) ਨੂੰ ਅਸਥਾਈ ਅਤੇ ਪਦਾ ਨੰ: ੧, ੨ ਤੇ ੩ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਫਿਰ ਇਹ ਅਸਥਾਈ ਛੱਡ ਕੇ ਉੱਤਰ ਰੂਪ ਵਿੱਚ ਆਏ **ਦੂਜੇ ਰਹਾਉ** (ਜਾ ਕੈ ਹਰਿ ਧਨੁ ਸੋਈ ਸੁਹੇਲਾ ॥ ਪ੍ਰਭ ਕਿਰਪਾ ਤੇ ਸਾਧਸੰਗਿ ਮੇਲਾ ॥੧॥ ਰਹਾਉ ਦੂਜਾ ॥) ਨੂੰ ਅਸਥਾਈ ਅਤੇ ਪਦਾ ਨੰ: ੪ ਨੂੰ ਅੰਤਰੇ ਦੇ ਰੂਪ ਵਿਚ ਗਾਇਨ ਕਰਨਾ ਹੈ।

੪. **ਗਉੜੀ ਗੁਆਰੇਰੀ ਮਹਲਾ ੫ ॥**

ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ ॥ ਸ੍ਰਵਣ ਸੋਏ ਸੁਣਿ ਨਿੰਦ ਵੀਚਾਰ ॥

ਰਸਨਾ ਸੋਈ ਲੋਭਿ ਮੀਠੈ ਸਾਦਿ ॥ ਮਨੁ ਸੋਇਆ ਮਾਇਆ ਬਿਸਮਾਦਿ ॥੧॥

**ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ ॥**

**ਸਾਬਤੁ ਵਸਤੁ ਓਹੁ ਅਪਨੀ ਲਹੈ ॥੧॥ ਰਹਾਉ॥**

ਸਗਲ ਸਹੇਲੀ ਅਪਨੈ ਰਸ ਮਾਤੀ ॥ ਗ੍ਰਿਹ ਅਪੁਨੇ ਕੀ ਖਬਰਿ ਨ ਜਾਤੀ ॥

ਮੁਸਨਹਾਰ ਪੰਚ ਬਟਵਾਰੇ ॥ ਸੂਨੇ ਨਗਰਿ ਪਰੇ ਠਗਹਾਰੇ ॥੨॥

ਉਨ ਤੇ ਰਾਖੈ ਬਾਪੁ ਨ ਮਾਈ ॥ ਉਨ ਤੇ ਰਾਖੈ ਮੀਤੁ ਨ ਭਾਈ ॥

ਦਰਬਿ ਸਿਆਣਪ ਨਾ ਓਇ ਰਹਤੇ ॥ ਸਾਧਸੰਗਿ ਓਇ ਦੁਸਟ ਵਸਿ ਹੋਤੇ ॥੩॥

ਕਰਿ ਕਿਰਪਾ ਮੋਹਿ ਸਾਰਿੰਗਪਾਣਿ ॥ ਸੰਤਨ ਧੂਰਿ ਸਰਬ ਨਿਧਾਨ ॥

ਸਾਬਤੁ ਪੂੰਜੀ ਸਤਿਗੁਰ ਸੰਗਿ ॥ ਨਾਨਕ ਜਾਗੈ ਪਾਰਬ੍ਰਹਮ ਕੈ ਰੰਗਿ ॥੪॥

**ਸੋ ਜਾਗੈ ਜਿਸੁ ਪ੍ਰਭੁ ਕਿਰਪਾਲੁ ॥**

**ਇਹ ਪੂੰਜੀ ਸਾਬਤੁ ਧਨੁ ਮਾਲੁ ॥੧॥ ਰਹਾਉ ਦੂਜਾ ॥੨੦॥੮੯॥**

(ਗਉੜੀ ਮਃ ੫ ਸ੍ਰੀ ਗੁਰੂ ਗ੍ਰੰਥ ਸਾਹਿਬ - ਪੰਨਾ ੧੯੨)

ਪ੍ਰਸ਼ਨ ਰੂਪ ਵਿੱਚ ਆਏ **ਪਹਿਲੇ ਰਹਾਉ** (ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ ॥ ਸਾਬਤੁ ਵਸਤੁ ਓਹੁ ਅਪਨੀ ਲਹੈ ॥੧॥ਰਹਾਉ ॥) ਨੂੰ ਅਸਥਾਈ ਅਤੇ ਪਦਾ ਨੰ: ੧, ੨ ਤੇ ੩ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਫਿਰ ਇਹ ਅਸਥਾਈ ਛੱਡ ਕੇ ਉੱਤਰ ਰੂਪ ਵਿੱਚ ਆਏ **ਦੂਜੇ ਰਹਾਉ** (ਸੋ ਜਾਗੈ ਜਿਸੁ ਪ੍ਰਭੁ ਕਿਰਪਾਲੁ ॥ ਇਹ ਪੂੰਜੀ ਸਾਬਤੁ ਧਨੁ ਮਾਲੁ ॥੧॥ ਰਹਾਉ ਦੂਜਾ ॥) ਨੂੰ ਅਸਥਾਈ ਅਤੇ ਪਦਾ ਨੰ: ੪ ਨੂੰ ਅੰਤਰੇ ਦੇ ਰੂਪ ਵਿਚ ਗਾਇਨ ਕਰਨਾ ਹੈ।

੫. **ਗਉੜੀ ਮਃ ੫ ॥**

ਕਵਨ ਰੂਪੁ ਤੇਰਾ ਆਰਾਧਉ ॥ ਕਵਨ ਜੋਗ ਕਾਇਆ ਲੇ ਸਾਧਉ ॥੧॥
**ਕਵਨ ਗੁਨੁ ਜੋ ਤੁਝੁ ਲੈ ਗਾਵਉ ॥ ਕਵਨ ਬੋਲ ਪਾਰਬ੍ਰਹਮ ਰੀਝਾਵਉ ॥੧॥ ਰਹਾਉ॥**
ਕਵਨ ਸੁ ਪੂਜਾ ਤੇਰੀ ਕਰਉ ॥ ਕਵਨ ਸੁ ਬਿਧਿ ਜਿਤੁ ਭਵਜਲ ਤਰਉ ॥੨॥
ਕਵਨ ਤਪੁ ਜਿਤੁ ਤਪੀਆ ਹੋਇ ॥ ਕਵਨੁ ਸੁ ਨਾਮੁ ਹਉਮੈ ਮਲੁ ਖੋਇ ॥੩॥
ਗੁਣ ਪੂਜਾ ਗਿਆਨ ਧਿਆਨ ਨਾਨਕ ਸਗਲ ਘਾਲ ॥
ਜਿਸ ਕਰਿ ਕਿਰਪਾ ਸਤਿਗੁਰੁ ਮਿਲੈ ਦਇਆਲ ॥੪॥
**ਤਿਸ ਹੀ ਗੁਨੁ ਤਿਨ ਹੀ ਪ੍ਰਭੁ ਜਾਤਾ ॥**
**ਜਿਸ ਕੀ ਮਾਨਿ ਲੇਇ ਸੁਖਦਾਤਾ ॥੧॥ ਰਹਾਉ ਦੂਜਾ ॥੩੬॥੧੦੫॥**

(ਸ੍ਰੀ ਗੁਰੂ ਗ੍ਰੰਥ ਸਾਹਿਬ- ਪੰਨਾ ੧੯੨

ਪ੍ਰਸ਼ਨ ਰੂਪ ਵਿੱਚ ਆਏ **ਪਹਿਲੇ ਰਹਾਉ** (ਕਵਨ ਗੁਨੁ ਜੋ ਤੁਝੁ ਲੈ ਗਾਵਉ ॥ ਕਵਨ ਬੋਲ ਪਾਰਬ੍ਰਹਮ ਰੀਝਾਵਉ ॥੧॥ ਰਹਾਉ ॥) ਨੂੰ ਅਸਥਾਈ ਅਤੇ ਪਦਾ ਨੰ: ੧, ੨ ਤੇ ੩ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਫਿਰ ਇਹ ਅਸਥਾਈ ਛੱਡ ਕੇ ਉੱਤਰ ਰੂਪ ਵਿੱਚ ਆਏ **ਦੂਜੇ ਰਹਾਉ** (ਤਿਸ ਹੀ ਗੁਨੁ ਤਿਨ ਹੀ ਪ੍ਰਭੁ ਜਾਤਾ ॥ ਜਿਸ ਕੀ ਮਾਨਿ ਲੇਇ ਸੁਖਦਾਤਾ ॥੧॥ ਰਹਾਉ ਦੂਜਾ ॥) ਨੂੰ ਅਸਥਾਈ ਅਤੇ ਪਦਾ ਨੰ: ੪ ਨੂੰ ਅੰਤਰੇ ਦੇ ਰੂਪ ਵਿਚ ਗਾਇਨ ਕਰਨਾ ਹੈ।

੬. **ਗਉੜੀ ਮਹਲਾ ੫ ॥**

ਖਾਦਾ ਪੈਨਦਾ ਮੂਕਰਿ ਪਾਇ ॥ ਤਿਸ ਨੋ ਜੋਹਹਿ ਦੂਤ ਧਰਮਰਾਇ ॥੧॥
**ਤਿਸੁ ਸਿਉ ਬੇਮੁਖੁ ਜਿਨਿ ਜੀਉ ਪਿੰਡੁ ਦੀਨਾ ॥**
**ਕੋਟਿ ਜਨਮ ਭਰਮਹਿ ਬਹੁ ਜੂਨਾ ॥੧॥ ਰਹਾਉ ॥**
ਸਾਕਤ ਕੀ ਐਸੀ ਹੈ ਰੀਤਿ ॥ ਜੋ ਕਿਛੁ ਕਰੈ ਸਗਲ ਬਿਪਰੀਤਿ ॥੨॥
ਜੀਉ ਪ੍ਰਾਣ ਜਿਨਿ ਮਨੁ ਤਨੁ ਧਾਰਿਆ ॥ ਸੋਈ ਠਾਕੁਰੁ ਮਨਹੁ ਬਿਸਾਰਿਆ ॥੩॥

ਬਧੇ ਬਿਕਾਰ ਲਿਖੇ ਬਹੁ ਕਾਗਰ ॥ ਨਾਨਕ ਉਧਰੁ ਕ੍ਰਿਪਾ ਸੁਖ ਸਾਗਰ ॥੪॥

**ਪਾਰਬ੍ਰਹਮ ਤੇਰੀ ਸਰਣਾਇ॥**

**ਬੰਧਨ ਕਾਟਿ ਤਰੈ ਹਰਿ ਨਾਇ ॥੧॥ ਰਹਾਉ ਦੂਜਾ ॥੭੮॥੧੪੭॥**

(ਸ੍ਰੀ ਗੁਰੂ ਗ੍ਰੰਥ ਸਾਹਿਬ - ਅੰਗ ੧੯੫)

ਨਸੀਹਤ ਰਾਹੀਂ ਅਪ੍ਰਤੱਖ ਪ੍ਰਸ਼ਨ ਦੇ ਰੂਪ ਵਿੱਚ ਆਏ **ਪਹਿਲੇ ਰਹਾਉ** (ਤਿਸੁ ਸਿਉ ਬੇਮੁਖੁ ਜਿਨਿ ਜੀਉ ਪਿੰਡੁ ਦੀਨਾ ॥ ਕੋਟਿ ਜਨਮ ਭਰਮਹਿ ਬਹੁ ਜੂਨਾ ॥੧॥ ਰਹਾਉ ॥ ਨੂੰ ਅਸਥਾਈ ਅਤੇ ਪਦਾ ਨੰ: ੧, ੨ ਤੇ ੩ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਫਿਰ ਇਹ ਅਸਥਾਈ ਛੱਡ ਕੇ ਉੱਤਰ ਰੂਪ ਵਿੱਚ ਆਏ **ਦੂਜੇ ਰਹਾਉ** (ਪਾਰਬ੍ਰਹਮ ਤੇਰੀ ਸਰਣਾਇ ॥ ਬੰਧਨ ਕਾਟਿ ਤਰੈ ਹਰਿ ਨਾਇ ॥੧॥ ਰਹਾਉ ਦੂਜਾ ॥) ਨੂੰ ਅਸਥਾਈ ਅਤੇ ਪਦਾ ਨੰ: ੪ ਨੂੰ ਅੰਤਰੇ ਦੇ ਰੂਪ ਵਿਚ ਗਾਇਨ ਕਰਨਾ ਹੈ।

੭. **ਰਾਗੁ ਗਉੜੀ ਪੂਰਬੀ ਮਹਲਾ ੫ ੴ ਸਤਿਗੁਰ ਪ੍ਰਸਾਦਿ ॥**

**ਕਿਨ ਬਿਧਿ ਮਿਲੈ ਗੁਸਾਈ ਮੇਰੇ ਰਾਮ ਰਾਇ ॥**

**ਕੋਈ ਐਸਾ ਸੰਤੁ ਸਹਜ ਸੁਖਦਾਤਾ ਮੋਹਿ ਮਾਰਗੁ ਦੇਇ ਬਤਾਈ ॥੧॥ ਰਹਾਉ ॥**

ਅੰਤਰਿ ਅਲਖੁ ਨ ਜਾਈ ਲਖਿਆ ਵਿਚਿ ਪੜਦਾ ਹਉਮੈ ਪਾਈ ॥

ਮਾਇਆ ਮੋਹਿ ਸਭੋ ਜਗੁ ਸੋਇਆ ਇਹੁ ਭਰਮੁ ਕਹਹੁ ਕਿਉ ਜਾਈ ॥੧॥

ਏਕਾ ਸੰਗਤਿ ਇਕਤੁ ਗ੍ਰਿਹਿ ਬਸਤੇ ਮਿਲਿ ਬਾਤ ਨ ਕਰਤੇ ਭਾਈ ॥

ਏਕ ਬਸਤੁ ਬਿਨੁ ਪੰਚ ਦੁਹੇਲੇ ਓਹ ਬਸਤੁ ਅਗੋਚਰ ਠਾਈ ॥੨॥

ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ ॥ ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ ॥੩॥

ਜਿਨ ਕੇ ਬੰਧਨ ਕਾਟੇ ਸਤਿਗੁਰ ਤਿਨ ਸਾਧਸੰਗਤਿ ਲਿਵ ਲਾਈ ॥ ਪੰਚ ਜਨਾ ਮਿਲਿ ਮੰਗਲੁ ਗਾਇਆ ਹਰਿ ਨਾਨਕ ਭੇਦੁ ਨ ਭਾਈ ॥੪॥

**ਮੇਰੇ ਰਾਮ ਰਾਇ ਇਨ ਬਿਧਿ ਮਿਲੈ ਗੁਸਾਈ ॥**

**ਸਹਜੁ ਭਇਆ ਭ੍ਰਮੁ ਖਿਨ ਮਹਿ ਨਾਠਾ ਮਿਲਿ ਜੋਤੀ ਜੋਤਿ ਸਮਾਈ ॥੧॥ ਰਹਾਉ ਦੂਜਾ ॥੧॥੧੨੨॥**

(ਸ੍ਰੀ ਗੁਰੂ ਗ੍ਰੰਥ ਸਾਹਿਬ - ਪੰਨਾ ੨੦੫)

ਪ੍ਰਸ਼ਨ ਰੂਪ ਵਿੱਚ ਆਏ **ਪਹਿਲੇ ਰਹਾਉ** (ਕਿਨ ਬਿਧਿ ਮਿਲੈ ਗੁਸਾਈ ਮੇਰੇ ਰਾਮ ਰਾਇ ॥ ਕੋਈ ਐਸਾ ਸੰਤੁ ਸਹਜ ਸੁਖਦਾਤਾ ਮੋਹਿ ਮਾਰਗੁ ਦੇਇ ਬਤਾਈ ॥੧॥ ਰਹਾਉ ॥) ਨੂੰ ਅਸਥਾਈ ਅਤੇ ਪਦਾ ਨੰ: ੧, ੨ ਤੇ ੩ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਫਿਰ

ਇਹ ਅਸਥਾਈ ਛੱਡ ਕੇ ਉੱਤਰ ਰੂਪ ਵਿੱਚ ਆਏ **ਦੂਜੇ ਰਹਾਉ** (ਮੇਰੇ ਰਾਮ ਰਾਇ ਇਨ ਬਿਧਿ ਮਿਲੈ ਗੁਸਾਈ ॥ ਸਹਜੁ ਭਇਆ ਭ੍ਰਮੁ ਖਿਨ ਮਹਿ ਨਾਠਾ ਮਿਲਿ ਜੋਤੀ ਜੋਤਿ ਸਮਾਈ ॥੧॥ ਰਹਾਉ ਦੂਜਾ ॥) ਨੂੰ ਅਸਥਾਈ ਅਤੇ ਪਦਾ ਨੰ: ੪ ਨੂੰ ਅੰਤਰੇ ਦੇ ਰੂਪ ਵਿਚ ਗਾਇਨ ਕਰਨਾ ਹੈ।

੮. **ਆਸਾ ਮਹਲਾ ੫ ॥**

ਮਤਾ ਕਰਉ ਸੋ ਪਕਨਿ ਨ ਦੇਈ ॥ ਸੀਲ ਸੰਜਮ ਕੈ ਨਿਕਟਿ ਖਲੋਈ॥
ਵੇਸ ਕਰੇ ਬਹੁ ਰੂਪ ਦਿਖਾਵੈ ॥ ਗ੍ਰਿਹਿ ਬਸਨਿ ਨ ਦੇਈ ਵਖਿ ਵਖਿ ਭਰਮਾਵੈ ॥੧॥
ਘਰ ਕੀ ਨਾਇਕਿ ਘਰ ਵਾਸੁ ਨ ਦੇਵੈ ॥
ਜਤਨ ਕਰਉ ਉਰਝਾਇ ਪਰੇਵੈ ॥੧॥ ਰਹਾਉ॥
ਧੁਰ ਕੀ ਭੇਜੀ ਆਈ ਆਮਰਿ ॥ ਨਉ ਖੰਡ ਜੀਤੇ ਸਭਿ ਥਾਨ ਥਨੰਤਰ॥
ਤਟਿ ਤੀਰਥਿ ਨ ਛੋਡੈ ਜੋਗ ਸੰਨਿਆਸ॥ਪੜਿ ਥਾਕੇ ਸਿੰਮ੍ਰਿਤਿ ਬੇਦ ਅਭਿਆਸ॥੨॥
ਜਹ ਬੈਸਉ ਤਹ ਨਾਲੇ ਬੈਸੈ ॥ ਸਗਲ ਭਵਨ ਮਹਿ ਸਬਲ ਪ੍ਰਵੇਸੈ ॥
ਹੋਛੀ ਸਰਣਿ ਪਇਆ ਰਹਣੁ ਨ ਪਾਈ ॥ ਕਹੁ ਮੀਤਾ ਹਉ ਕੈ ਪਹਿ ਜਾਈ ॥੩॥
ਸੁਣਿ ਉਪਦੇਸੁ ਸਤਿਗੁਰ ਪਹਿ ਆਇਆ॥
ਗੁਰਿ ਹਰਿ ਹਰਿ ਨਾਮੁ ਮੋਹਿ ਮੰਤ੍ਰੁ ਦ੍ਰਿੜਾਇਆ ॥
ਨਿਜ ਘਰਿ ਵਸਿਆ ਗੁਣ ਗਾਇ ਅਨੰਤਾ॥ਪ੍ਰਭੁ ਮਿਲਿਓ ਨਾਨਕ ਭਏ ਅਚਿੰਤਾ॥੪॥
**ਘਰੁ ਮੇਰਾ ਇਹ ਨਾਇਕਿ ਹਮਾਰੀ॥**
**ਇਹ ਆਮਰਿ ਹਮ ਗੁਰਿ ਕੀਏ ਦਰਬਾਰੀ ॥੧॥ ਰਹਾਉ ਦੂਜਾ॥੪॥੪॥**

(ਆਸਾ ਮਃ ੫ ਸ੍ਰੀ ਗੁਰੂ ਗ੍ਰੰਥ ਸਾਹਿਬ- ਪੰਨਾ ੩੭੧)

ਅਪ੍ਰਤੱਖ ਪ੍ਰਸ਼ਨ ਦੇ ਰੂਪ ਵਿੱਚ ਆਏ **ਪਹਿਲੇ ਰਹਾਉ** (ਘਰ ਕੀ ਨਾਇਕਿ ਘਰ ਵਾਸੁ ਨ ਦੇਵੈ ॥ ਜਤਨ ਕਰਉ ਉਰਝਾਇ ਪਰੇਵੈ ॥੧॥ ਰਹਾਉ ॥) ਨੂੰ ਅਸਥਾਈ ਅਤੇ ਪਦਾ ਨੰ: ੧, ੨ ਤੇ ੩ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਫਿਰ ਇਹ ਅਸਥਾਈ ਛੱਡ ਕੇ ਉੱਤਰ ਰੂਪ ਵਿੱਚ ਆਏ **ਦੂਜੇ ਰਹਾਉ** (ਘਰੁ ਮੇਰਾ ਇਹ ਨਾਇਕਿ ਹਮਾਰੀ ॥ ਇਹ ਆਮਰਿ ਹਮ ਗੁਰਿ ਕੀਏ ਦਰਬਾਰੀ ॥੧॥ਰਹਾਉ ਦੂਜਾ॥) ਨੂੰ ਅਸਥਾਈ ਅਤੇ ਪਦਾ ਨੰ: ੪ ਨੂੰ ਅੰਤਰੇ ਦੇ ਰੂਪ ਵਿਚ ਗਾਇਨ ਕਰਨਾ ਹੈ।

੯. **ਆਸਾ ਮਹਲਾ ੫ ਪੰਚਪਦੇ ॥**

ਪ੍ਰਥਮੇ ਤੇਰੀ ਨੀਕੀ ਜਾਤਿ ॥ ਦੁਤੀਆ ਤੇਰੀ ਮਨੀਐ ਪਾਂਤਿ ॥
ਤ੍ਰਿਤੀਆ ਤੇਰਾ ਸੁੰਦਰ ਥਾਨੁ ॥ ਬਿਗੜ ਰੂਪੁ ਮਨ ਮਹਿ ਅਭਿਮਾਨੁ ॥੧॥

**ਸੋਹਨੀ ਸਰੂਪਿ ਸੁਜਾਣਿ ਬਿਚਖਨਿ ॥ ਅਤਿ ਗਰਬੈ ਮੋਹਿ ਫਾਕੀ ਤੂੰ ॥੧॥ ਰਹਾਉ॥**
ਅਤਿ ਸੂਚੀ ਤੇਰੀ ਪਾਕਸਾਲ ॥ ਕਰਿ ਇਸਨਾਨੁ ਪੂਜਾ ਤਿਲਕੁ ਲਾਲ ॥
ਗਲੀ ਗਰਬਹਿ ਮੁਖਿ ਗੋਵਹਿ ਗਿਆਨ ॥ ਸਭਿ ਬਿਧਿ ਖੋਈ ਲੋਭਿ ਸੁਆਨ ॥੨॥
ਕਾਪਰ ਪਹਿਰਹਿ ਭੋਗਹਿ ਭੋਗ ॥ ਆਚਾਰ ਕਰਹਿ ਸੋਭਾ ਮਹਿ ਲੋਗ ॥
ਚੋਆ ਚੰਦਨ ਸੁਗੰਧ ਬਿਸਥਾਰ ॥ ਸੰਗੀ ਖੋਟਾ ਕ੍ਰੋਧੁ ਚੰਡਾਲ ॥੩॥
ਅਵਰ ਜੋਨਿ ਤੇਰੀ ਪਨਿਹਾਰੀ ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥
ਸੁਇਨਾ ਰੂਪਾ ਤੁਝ ਪਹਿ ਦਾਮ ॥ ਸੀਲੁ ਬਿਗਾਰਿਓ ਤੇਰਾ ਕਾਮ ॥੪॥
ਜਾ ਕਉ ਦ੍ਰਿਸਟਿ ਮਇਆ ਹਰਿ ਰਾਇ ॥ ਸਾ ਬੰਦੀ ਤੇ ਲਈ ਛਡਾਇ ॥
ਸਾਧਸੰਗਿ ਮਿਲਿ ਹਰਿ ਰਸੁ ਪਾਇਆ ॥ ਕਹੁ ਨਾਨਕ ਸਫਲ ਓਹ ਕਾਇਆ ॥੫॥
**ਸਭਿ ਰੂਪ ਸਭਿ ਸੁਖ ਬਨੇ ਸੁਹਾਗਨਿ॥**
**ਅਤਿ ਸੁੰਦਰਿ ਬਿਚਖਨਿ ਤੂੰ ॥੧॥ਰਹਾਉ ਦੂਜਾ॥੧੨**

( ਸ੍ਰੀ ਗੁਰੂ ਗ੍ਰੰਥ ਸਾਹਿਬ - ਪੰਨਾ ੩੭੪

ਨਸੀਹਤ ਰਾਹੀਂ ਗੁਪਤ ਪ੍ਰਸ਼ਨ ਦੇ ਰੂਪ ਵਿੱਚ ਆਏ **ਪਹਿਲੇ ਰਹਾਉ** (ਸੋਹਨੀ ਸਰੂਪਿ ਸੁਜਾਣਿ ਬਿਚਖਨਿ ॥ ਅਤਿ ਗਰਬੈ ਮੋਹਿ ਫਾਕੀ ਤੂੰ ॥੧॥ ਰਹਾਉ ॥) ਨੂੰ ਅਸਥਾਈ ਅਤੇ ਪਦ ਨੰ: ੧, ੨, ੩ ਤੇ ੪ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਫਿਰ ਇਹ ਅਸਥਾਈ ਛੱਡ ਕੇ ਉੱਤਰ ਰੂਪ ਵਿੱਚ ਆਏ **ਦੂਜੇ ਰਹਾਉ** (ਸਭਿ ਰੂਪ ਸਭਿ ਸੁਖ ਬਨੇ ਸੁਹਾਗਨਿ ॥ ਅਤਿ ਸੁੰਦਰਿ ਬਿਚਖਨਿ ਤੂੰ ॥੧॥ ਰਹਾਉ ਦੂਜਾ ॥) ਨੂੰ ਅਸਥਾਈ ਅਤੇ ਪਦਾ ਨੰ: ੫ ਨੂੰ ਅੰਤਰੇ ਦੇ ਰੂਪ ਵਿਚ ਗਾਇਨ ਕਰਨਾ ਹੈ।

੧੦. **ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਘਰੁ ੭ ਮਹਲਾ ੫ ॥**
ਲਾਲੁ ਚੋਲਨਾ ਤੈ ਤਨਿ ਸੋਹਿਆ ॥ ਸੁਰਿਜਨ ਭਾਨੀ ਤਾਂ ਮਨੁ ਮੋਹਿਆ ॥੧॥
**ਕਵਨ ਬਨੀ ਰੀ ਤੇਰੀ ਲਾਲੀ ॥ ਕਵਨ ਰੰਗਿ ਤੂੰ ਭਈ ਗੁਲਾਲੀ ॥੧॥ ਰਹਾਉ ॥**
ਤੁਮ ਹੀ ਸੁੰਦਰਿ ਤੁਮਹਿ ਸੁਹਾਗੁ ॥ ਤੁਮ ਘਰਿ ਲਾਲਨੁ ਤੁਮ ਘਰਿ ਭਾਗੁ ॥੨॥
ਤੂੰ ਸਤਵੰਤੀ ਤੂੰ ਪਰਧਾਨਿ ॥ ਤੂੰ ਪ੍ਰੀਤਮ ਭਾਨੀ ਤੁਹੀ ਸੁਰ ਗਿਆਨਿ ॥੩॥
ਪ੍ਰੀਤਮ ਭਾਨੀ ਤਾਂ ਰੰਗਿ ਗੁਲਾਲ ॥ ਕਹੁ ਨਾਨਕ ਸੁਭ ਦ੍ਰਿਸਟਿ ਨਿਹਾਲ ॥੪॥
**ਸੁਨਿ ਰੀ ਸਖੀ ਇਹ ਹਮਰੀ ਘਾਲ ॥**
**ਪ੍ਰਭ ਆਪਿ ਸੀਗਾਰਿ ਸਵਾਰਨਹਾਰ ॥੧॥ ਰਹਾਉ ਦੂਜਾ ॥੧॥੫੨॥**

**(ਸ੍ਰੀ ਗੁਰੂ ਗ੍ਰੰਥ ਸਾਹਿਬ**- ਪੰਨਾ **੩੮੪)**

ਪ੍ਰਸ਼ਨ ਰੂਪ ਵਿੱਚ ਆਏ **ਪਹਿਲੇ ਰਹਾਉ** (ਕਵਨ ਬਨੀ ਰੀ ਤੇਰੀ ਲਾਲੀ ॥ ਕਵਨ ਰੰਗਿ

ਤੂੰ ਭਈ ਗੁਲਾਲੀ ॥੧॥ ਰਹਾਉ ॥) ਨੂੰ ਅਸਥਾਈ ਅਤੇ ਪਦਾ ਨੰ: ੧, ੨ ਤੇ ੩ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਫਿਰ ਇਹ ਅਸਥਾਈ ਛੱਡ ਕੇ ਉੱਤਰ ਰੂਪ ਵਿੱਚ ਆਏ **ਦੂਜੇ ਰਹਾਉ** (ਸੁਨਿ ਰੀ ਸਖੀ ਇਹ ਹਮਰੀ ਘਾਲ ॥ ਪ੍ਰਭ ਆਪਿ ਸੀਗਾਰਿ ਸਵਾਰਨਹਾਰ ॥੧॥ ਰਹਾਉ ਦੂਜਾ ॥) ਨੂੰ ਅਸਥਾਈ ਅਤੇ ਪਦਾ ਨੰ: ੪ ਨੂੰ ਅੰਤਰੇ ਦੇ ਰੂਪ ਵਿਚ ਗਾਇਨ ਕਰਨਾ ਹੈ।

੧੧. **ਆਸਾ ਮਹਲਾ ੫ ॥**

ਤੀਰਥਿ ਜਾਉ ਤ ਹਉ ਹਉ ਕਰਤੇ ॥ ਪੰਡਿਤ ਪੂਛਉ ਤ ਮਾਇਆ ਰਾਤੇ ॥੧॥

**ਸੋ ਅਸਥਾਨੁ ਬਤਾਵਹੁ ਮੀਤਾ ॥ ਜਾ ਕੈ ਹਰਿ ਹਰਿ ਕੀਰਤਨੁ ਨੀਤਾ ॥੧॥ ਰਹਾਉ॥**

ਸਾਸਤ੍ਰ ਬੇਦ ਪਾਪ ਪੁੰਨ ਵੀਚਾਰ ॥ ਨਰਕਿ ਸੁਰਗਿ ਫਿਰਿ ਫਿਰਿ ਅਉਤਾਰ ॥੨॥

ਗਿਰਸਤ ਮਹਿ ਚਿੰਤ ਉਦਾਸ ਅਹੰਕਾਰ॥ ਕਰਮ ਕਰਤ ਜੀਅ ਕਉ ਜੰਜਾਰ ॥੩॥

ਪ੍ਰਭ ਕਿਰਪਾ ਤੇ ਮਨੁ ਵਸਿ ਆਇਆ॥ਨਾਨਕ ਗੁਰਮੁਖਿ ਤਰੀ ਤਿਨਿ ਮਾਇਆ ॥੪॥

**ਸਾਧਸੰਗਿ ਹਰਿ ਕੀਰਤਨੁ ਗਾਈਐ ॥**

**ਇਹੁ ਅਸਥਾਨੁ ਗੁਰੂ ਤੇ ਪਾਈਐ ॥੧॥ ਰਹਾਉ ਦੂਜਾ ॥੭॥੫੮॥**

(ਸ੍ਰੀ ਗੁਰੂ ਗ੍ਰੰਥ ਸਾਹਿਬ - ਪੰਨਾ ੩੮੫)

ਪ੍ਰਸ਼ਨ ਰੂਪ ਵਿੱਚ ਆਏ **ਪਹਿਲੇ ਰਹਾਉ** (ਸੋ ਅਸਥਾਨੁ ਬਤਾਵਹੁ ਮੀਤਾ ॥ ਜਾ ਕੈ ਹਰਿ ਹਰਿ ਕੀਰਤਨੁ ਨੀਤਾ ॥੧॥ ਰਹਾਉ ॥) ਨੂੰ ਅਸਥਾਈ ਅਤੇ ਪਦਾ ਨੰ: ੧, ੨ ਤੇ ੩ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਫਿਰ ਇਹ ਅਸਥਾਈ ਛੱਡ ਕੇ ਉੱਤਰ ਰੂਪ ਵਿੱਚ ਆਏ **ਦੂਜੇ ਰਹਾਉ** (ਸਾਧਸੰਗਿ ਹਰਿ ਕੀਰਤਨੁ ਗਾਈਐ ॥ ਇਹੁ ਅਸਥਾਨੁ ਗੁਰੂ ਤੇ ਪਾਈਐ ॥੧॥ ਰਹਾਉ ਦੂਜਾ ॥) ਨੂੰ ਅਸਥਾਈ ਅਤੇ ਪਦਾ ਨੰ: ੪ ਨੂੰ ਅੰਤਰੇ ਦੇ ਰੂਪ ਵਿਚ ਗਾਇਨ ਕਰਨਾ ਹੈ।

੧੨. **ਆਸਾ ਮਹਲਾ ੫ ॥**

ਮਿਥਿਆ ਸੰਗਿ ਸੰਗਿ ਲਪਟਾਏ ਮੋਹ ਮਾਇਆ ਕਰਿ ਬਾਧੇ ॥

ਜਹ ਜਾਨੋ ਸੋ ਚੀਤਿ ਨ ਆਵੈ ਅਹੰਬੁਧਿ ਭਏ ਆਂਧੇ ॥੧॥

**ਮਨ ਬੈਰਾਗੀ ਕਿਉ ਨ ਅਰਾਧੇ ॥**

**ਕਾਚ ਕੋਠਰੀ ਮਾਹਿ ਤੂੰ ਬਸਤਾ ਸੰਗਿ ਸਗਲ ਬਿਖੈ ਕੀ ਬਿਆਧੇ ॥੧॥ ਰਹਾਉ ॥**

ਮੇਰੀ ਮੇਰੀ ਕਰਤ ਦਿਨੁ ਰੈਨਿ ਬਿਹਾਵੈ ਪਲੁ ਖਿਨੁ ਛੀਜੈ ਅਰਜਾਧੇ ॥

ਜੈਸੇ ਮੀਠੈ ਸਾਦਿ ਲੋਭਾਏ ਝੂਠ ਧੰਧਿ ਦੁਰਗਾਧੇ ॥੨॥

ਕਾਮ ਕ੍ਰੋਧ ਅਰੁ ਲੋਭ ਮੋਹ ਇਹ ਇੰਦ੍ਰੀ ਰਸਿ ਲਪਟਾਧੇ ॥
ਦੀਈ ਭਵਾਰੀ ਪੁਰਖਿ ਬਿਧਾਤੈ ਬਹੁਰਿ ਬਹੁਰਿ ਜਨਮਾਧੇ ॥੩॥
ਜਉ ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਤਉ ਗੁਰ ਮਿਲਿ ਸਭ ਸੁਖ ਲਾਧੇ ॥
ਕਹੁ ਨਾਨਕ ਦਿਨੁ ਰੈਨਿ ਧਿਆਵਉ ਮਾਰਿ ਕਾਢੀ ਸਗਲ ਉਪਾਧੇ ॥੪॥
**ਇਉ ਜਪਿਓ ਭਾਈ ਪੁਰਖੁ ਬਿਧਾਤੇ ॥**
**ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਜਨਮ ਮਰਣ ਦੁਖ ਲਾਥੇ ॥੧॥ ਰਹਾਉ ਦੂਜਾ ॥੪॥੪॥੧੨੬॥**

(ਸ੍ਰੀ ਗੁਰੂ ਗ੍ਰੰਥ ਸਾਹਿਬ- ਪੰਨਾ ੪੦੩)

ਪ੍ਰਸ਼ਨ ਰੂਪ ਵਿੱਚ ਆਏ **ਪਹਿਲੇ ਰਹਾਉ** (ਮਨ ਬੈਰਾਗੀ ਕਿਉ ਨ ਅਰਾਧੇ ॥ ਕਾਚ ਕੋਠਰੀ ਮਾਹਿ ਤੂੰ ਬਸਤਾ ਸੰਗਿ ਸਗਲ ਬਿਖੈ ਕੀ ਬਿਆਧੇ ॥੧ ਰਹਾਉ ॥) ਨੂੰ ਅਸਥਾਈ ਅਤੇ ਪਦਾ ਨੰ: ੧, ੨ ਤੇ ੩ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਫਿਰ ਇਹ ਅਸਥਾਈ ਛੱਡ ਕੇ ਉੱਤਰ ਰੂਪ ਵਿੱਚ ਆਏ **ਦੂਜੇ ਰਹਾਉ** (ਇਉ ਜਪਿਓ ਭਾਈ ਪੁਰਖੁ ਬਿਧਾਤੇ ॥ ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਜਨਮ ਮਰਣ ਦੁਖ ਲਾਥੇ ॥੧॥ ਰਹਾਉ ਦੂਜਾ ॥੪॥੪॥੧੨੬॥) ਨੂੰ ਅਸਥਾਈ ਅਤੇ ਪਦਾ ਨੰ: ੪ ਨੂੰ ਅੰਤਰੇ ਦੇ ਰੂਪ ਵਿਚ ਗਾਇਨ ਕਰਨਾ ਹੈ।

**੧੩. ਰਾਗੁ ਸੋਰਠਿ ਮਹਲਾ ੫ ॥**

ਦਹ ਦਿਸ ਛਤ੍ਰ ਮੇਘ ਘਟਾ ਘਟ ਦਾਮਨਿ ਚਮਕਿ ਡਰਾਇਓ ॥
ਸੇਜ ਇਕੇਲੀ ਨੀਦ ਨਹੁ ਨੈਨਹ ਪਿਰੁ ਪਰਦੇਸਿ ਸਿਧਾਇਓ ॥੧॥
**ਹੁਣਿ ਨਹੀ ਸੰਦੇਸਰੋ ਮਾਇਓ ॥**
**ਏਕ ਕੋਸਰੋ ਸਿਧਿ ਕਰਤ ਲਾਲੁ ਤਬ ਚਤੁਰ ਪਾਤਰੋ ਆਇਓ ॥ ਰਹਾਉ ॥**
ਕਿਉ ਬਿਸਰੈ ਇਹੁ ਲਾਲੁ ਪਿਆਰੋ ਸਰਬ ਗੁਣਾ ਸੁਖਦਾਇਓ ॥
ਮੰਦਰਿ ਚਰਿ ਕੈ ਪੰਥੁ ਨਿਹਾਰਉ ਨੈਨ ਨੀਰਿ ਭਰਿ ਆਇਓ ॥੨॥
ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ ॥
ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ ॥੩॥
ਭਇਓ ਕਿਰਪਾਲੁ ਸਰਬ ਕੋ ਠਾਕੁਰੁ ਸਗਰੋ ਦੂਖੁ ਮਿਟਾਇਓ ॥
ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ ਤਉ ਦਇਆਰੁ ਬੀਠਲੋ ਪਾਇਓ ॥੪॥
**ਸਭੁ ਰਹਿਓ ਅੰਦੇਸਰੋ ਮਾਇਓ ॥**
**ਜੋ ਚਾਹਤ ਸੋ ਗੁਰੂ ਮਿਲਾਇਓ ॥ ਸਰਬ ਗੁਨਾ ਨਿਧਿ ਰਾਇਓ ॥ ਰਹਾਉ ਦੂਜਾ ॥੧੧॥੬੧॥**

(ਸ੍ਰੀ ਗੁਰੂ ਗ੍ਰੰਥ ਸਾਹਿਬ- ਪੰਨਾ ੬੨੪)

ਬਿਰਹਾ ਦੇ ਪ੍ਰਗਟਾਅ ਰਾਹੀਂ ਅਪ੍ਰਤੱਖ ਪ੍ਰਸ਼ਨ ਦੇ ਰੂਪ ਵਿੱਚ ਆਏ **ਪਹਿਲੇ ਰਹਾਉ** (ਹੁਣਿ ਨਹੀ ਸੰਦੇਸਰੋ ਮਾਇਓ ॥ ਏਕ ਕੋਸਰੋ ਸਿਧਿ ਕਰਤ ਲਾਲੁ ਤਬ ਚਤੁਰ ਪਾਤਰੋ ਆਇਓ ॥ ਰਹਾਉ ॥) ਨੂੰ ਅਸਥਾਈ ਅਤੇ ਪਦਾ ਨੰ: ੧, ੨ ਤੇ ੩ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਫਿਰ ਇਹ ਅਸਥਾਈ ਛੱਡ ਕੇ ਉੱਤਰ ਰੂਪ ਵਿੱਚ ਆਏ **ਦੂਜੇ ਰਹਾਉ** (ਸਭੁ ਰਹਿਓ ਅੰਦੇਸਰੋ ਮਾਇਓ ॥ ਜੋ ਚਾਹਤ ਸੋ ਗੁਰੂ ਮਿਲਾਇਓ ॥ ਸਰਬ ਗੁਨਾ ਨਿਧਿ ਰਾਇਓ ॥੧॥ ਰਹਾਉ ਦੂਜਾ ॥) ਨੂੰ ਅਸਥਾਈ ਅਤੇ ਪਦਾ ਨੰ: ੪ ਨੂੰ ਅੰਤਰੇ ਦੇ ਰੂਪ ਵਿਚ ਗਾਇਨ ਕਰਨਾ ਹੈ।

੧੪. **ਸੋਰਠਿ ਮਹਲਾ ੫ ਘਰੁ ੨ ਅਸਟਪਦੀਆ ੴ ਸਤਿਗੁਰ ਪ੍ਰਸਾਦਿ** ॥

ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥੧॥
**ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥**
**ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥ ਰਹਾਉ ॥**
ਮੋਨਿ ਭਇਓ ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ ॥
ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ ॥੨॥
ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ ॥
ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ ॥੩॥
ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ ॥
ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ ॥੪॥
ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ ॥
ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ ॥੫॥
ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ ॥
ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ ॥੬॥
ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ ॥
ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ ॥੭॥
ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ ॥
ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ ॥੮॥
**ਤੇਰੋ ਸੇਵਕੁ ਇਹ ਰੰਗਿ ਮਾਤਾ ॥ ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਹਰਿ ਹਰਿ**

**ਕੀਰਤਨਿ ਇਹੁ ਮਨੁ ਰਾਤਾ ॥ ਰਹਾਉ ਦੂਜਾ ॥੧॥੩॥**

(ਸ੍ਰੀ ਗੁਰੂ ਗ੍ਰੰਥ ਸਾਹਿਬ- ਪੰਨਾ ੬੪੨)

ਕਰਮ-ਕਾਂਡੀ ਵਿਧੀ ਦੁਆਰਾ ਪਰਮਾਤਮਾ ਦੀ ਪ੍ਰਾਪਤੀ ਨਾ ਹੋਣ ਉਪਰੰਤ ਪ੍ਰਭੂ-ਮਿਲਾਪ ਵਾਸਤੇ ਜਾਚਨਾ ਰਾਹੀਂ ਗੁਪਤ ਪ੍ਰਸ਼ਨ ਦੇ ਰੂਪ ਵਿੱਚ ਆਏ **ਪਹਿਲੇ ਰਹਾਉ** (ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥ ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥੧॥ ਰਹਾਉ ॥) ਨੂੰ ਅਸਥਾਈ ਅਤੇ ਪਦਾ ਨੰ: ੧ ਤੋਂ ੭ ਤੀਕ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਫਿਰ ਇਹ ਅਸਥਾਈ ਛੱਡ ਕੇ ਉੱਤਰ ਰੂਪ ਵਿੱਚ ਆਏ **ਦੂਜੇ ਰਹਾਉ** (ਤੇਰੋ ਸੇਵਕੁ ਇਹ ਰੰਗਿ ਮਾਤਾ ॥ ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ ॥੧॥ ਰਹਾਉ ਦੂਜਾ ॥) ਨੂੰ ਅਸਥਾਈ ਅਤੇ ਪਦਾ ਨੰ: ੮ ਨੂੰ ਅੰਤਰੇ ਦੇ ਰੂਪ ਵਿਚ ਗਾਇਨ ਕਰਨਾ ਹੈ।

੧੫. **ਧਨਾਸਰੀ ਮਹਲਾ ੫ ਘਰੁ ੬ ਅਸਟਪਦੀ ੴ ਸਤਿਗੁਰ ਪ੍ਰਸਾਦਿ ॥**

ਜੋ ਜੋ ਜੂਨੀ ਆਇਓ ਤਿਹ ਤਿਹ ਉਰਝਾਇਓ ਮਾਣਸ ਜਨਮੁ ਸੰਜੋਗਿ ਪਾਇਆ॥
ਤਾਕੀ ਹੈ ਓਟ ਸਾਧ ਰਾਖਹੁ ਦੇ ਕਰਿ ਹਾਥ ਕਰਿ ਕਿਰਪਾ ਮੇਲਹੁ ਹਰਿ ਰਾਇਆ॥੧॥

**ਅਨਿਕ ਜਨਮ ਭ੍ਰਮਿ ਥਿਤਿ ਨਹੀ ਪਾਈ ॥**

**ਕਰਉ ਸੇਵਾ ਗੁਰ ਲਾਗਉ ਚਰਨ ਗੋਵਿੰਦ ਜੀ ਕਾ ਮਾਰਗੁ ਦੇਹੁ ਜੀ ਬਤਾਈ ॥੧॥ ਰਹਾਉ ॥**

ਅਨਿਕ ਉਪਾਵ ਕਰਉ ਮਾਇਆ ਕਉ ਬਚਿਤਿ ਧਰਉ ਮੇਰੀ ਮੇਰੀ ਕਰਤ ਸਦ ਹੀ ਵਿਹਾਵੈ॥

ਕੋਈ ਐਸੋ ਰੇ ਭੇਟੈ ਸੰਤੁ ਮੇਰੀ ਲਾਹੈ ਸਗਲ ਚਿੰਤ ਠਾਕੁਰ ਸਿਉ ਮੇਰਾ ਰੰਗੁ ਲਾਵੈ ॥੨॥

ਪੜੇ ਰੇ ਸਗਲ ਬੇਦ ਨਹ ਚੂਕੇ ਮਨ ਭੇਦ ਇਕੁ ਖਿਨੁ ਨ ਧੀਰਹਿ ਮੇਰੇ ਘਰ ਕੇ ਪੰਚਾ॥
ਕੋਈ ਐਸੋ ਰੇ ਭਗਤੁ ਜੁ ਮਾਇਆ ਤੇ ਰਹਤੁ ਇਕੁ ਅੰਮ੍ਰਿਤ ਨਾਮੁ ਮੇਰੈ ਰਿਦੈ ਸਿੰਚਾ ॥੩॥

ਜੇਤੇ ਰੇ ਤੀਰਥ ਨਾਏ ਅਹੰਬੁਧਿ ਮੈਲੁ ਲਾਏ ਘਰ ਕੋ ਠਾਕੁਰੁ ਇਕੁ ਤਿਲੁ ਨ ਮਾਨੈ ॥
ਕਦਿ ਪਾਵਉ ਸਾਧਸੰਗੁ ਹਰਿ ਹਰਿ ਸਦਾ ਆਨੰਦੁ ਗਿਆਨ ਅੰਜਨਿ ਮੇਰਾ ਮਨੁ ਇਸਨਾਨੈ ॥੪॥

ਸਗਲ ਅਸ੍ਰਮ ਕੀਨੇ ਮਨੂਆ ਨਹ ਪਤੀਨੇ ਬਿਬੇਕਹੀਨ ਦੇਹੀ ਧੋਏ॥

ਕੋਈ ਪਾਈਐ ਰੇ ਪੁਰਖੁ ਬਿਧਾਤਾ ਪਾਰਬ੍ਰਹਮ ਕੈ ਰੰਗਿ ਰਾਤਾ ਮੇਰੇ ਮਨ ਕੀ ਦੁਰਮਤਿ

ਮਲੁ ਖੋਏ॥੫॥

ਕਰਮ ਧਰਮ ਜੁਗਤਾ ਨਿਮਖ ਨ ਹੇਤੁ ਕਰਤਾ ਗਰਬਿ ਗਰਬਿ ਪੜੈ ਕਹੀ ਨ ਲੇਖੈ॥
ਜਿਸੁ ਭੇਟੀਐ ਸਫਲ ਮੂਰਤਿ ਕਰੈ ਸਦਾ ਕੀਰਤਿ ਗੁਰ ਪਰਸਾਦਿ ਕੋਊ ਨੇਤ੍ਰਹੁ ਪੇਖੈ॥੬॥

ਮਨਹਠਿ ਜੋ ਕਮਾਵੈ ਤਿਲੁ ਨ ਲੇਖੈ ਪਾਵੈ ਬਗੁਲ ਜਿਉ ਧਿਆਨੁ ਲਾਵੈ ਮਾਇਆ ਰੇ ਧਾਰੀ ॥

ਕੋਈ ਐਸੋ ਰੇ ਸੁਖਹ ਦਾਈ ਪ੍ਰਭ ਕੀ ਕਥਾ ਸੁਨਾਈ ਤਿਸੁ ਭੇਟੇ ਗਤਿ ਹੋਇ ਹਮਾਰੀ ॥੭॥

ਸੁਪ੍ਰਸੰਨ ਗੋਪਾਲ ਰਾਇ ਕਾਟੈ ਰੇ ਬੰਧਨ ਮਾਇ ਗੁਰ ਕੈ ਸਬਦਿ ਮੇਰਾ ਮਨੁ ਰਾਤਾ॥
ਸਦਾ ਸਦਾ ਆਨੰਦੁ ਭੇਟਿਓ ਨਿਰਭੈ ਗੋਬਿੰਦੁ ਸੁਖ ਨਾਨਕ ਲਾਧੇ ਹਰਿ ਚਰਨ ਪਰਾਤਾ॥੮॥

**ਸਫਲ ਸਫਲ ਭਈ ਸਫਲ ਜਾਤ੍ਰਾ ॥**

**ਆਵਣ ਜਾਣ ਰਹੇ ਮਿਲੇ ਸਾਧਾ ॥੧॥ ਰਹਾਉ॥ ਦੂਜਾ ॥੧॥੩॥**

(ਸ੍ਰੀ ਗੁਰੂ ਗ੍ਰੰਥ ਸਾਹਿਬ - ਪੰਨਾ ੬੮੭)

ਪ੍ਰਸ਼ਨ ਰੂਪ ਵਿੱਚ ਆਏ **ਪਹਿਲੇ ਰਹਾਉ** (ਅਨਿਕ ਜਨਮ ਭ੍ਰਮਿ ਥਿਤਿ ਨਹੀ ਪਾਈ ॥ ਕਰਉ ਸੇਵਾ ਗੁਰ ਲਾਗਉ ਚਰਨ ਗੋਵਿੰਦ ਜੀ ਕਾ ਮਾਰਗੁ ਦੇਹੁ ਜੀ ਬਤਾਈ ॥੧॥ ਰਹਾਉ ॥) ਨੂੰ ਅਸਥਾਈ ਅਤੇ ਪਦਾ ਨੰ: ੧ ਤੋਂ ੭ ਤੀਕ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਫਿਰ ਇਹ ਅਸਥਾਈ ਛੱਡ ਕੇ ਉੱਤਰ ਰੂਪ ਵਿੱਚ ਆਏ **ਦੂਜੇ ਰਹਾਉ** (ਸਫਲ ਸਫਲ ਭਈ ਸਫਲ ਜਾਤ੍ਰਾ ॥ ਆਵਣ ਜਾਣ ਰਹੇ ਮਿਲੇ ਸਾਧਾ ॥੧॥ ਰਹਾਉ ਦੂਜਾ ॥) ਨੂੰ ਅਸਥਾਈ ਅਤੇ ਪਦਾ ਨੰ: ੮ ਨੂੰ ਅੰਤਰੇ ਦੇ ਰੂਪ ਵਿਚ ਗਾਇਨ ਕਰਨਾ ਹੈ।

**੧੬. ਸੂਹੀ ਮਹਲਾ ੫ ॥**

ਉਮਕਿਓ ਹੀਉ ਮਿਲਨ ਪ੍ਰਭ ਤਾਈ ॥ ਖੋਜਤ ਚਰਿਓ ਦੇਖਉ ਪ੍ਰਿਅ ਜਾਈ ॥

ਸੁਨਤ ਸਦੇਸਰੋ ਪ੍ਰਿਅ ਗ੍ਰਿਹਿ ਸੇਜ ਵਿਛਾਈ ॥ ਭ੍ਰਮਿ ਭ੍ਰਮਿ ਆਇਓ ਤਉ ਨਦਰਿ ਨ ਪਾਈ ॥੧॥

**ਕਿਨ ਬਿਧਿ ਹੀਅਰੋ ਧੀਰੈ ਨਿਮਾਨੋ ॥**

**ਮਿਲੁ ਸਾਜਨ ਹਉ ਤੁਝੁ ਕੁਰਬਾਨੋ ॥੧॥ ਰਹਾਉ ॥**

ਏਕਾ ਸੇਜ ਵਿਛੀ ਧਨ ਕੰਤਾ ॥ ਧਨ ਸੂਤੀ ਪਿਰੁ ਸਦ ਜਾਗੰਤਾ ॥

ਪੀਓ ਮਦਰੋ ਧਨ ਮਤਵੰਤਾ ॥ ਧਨ ਜਾਗੈ ਜੇ ਪਿਰੁ ਬੋਲੰਤਾ ॥੨॥

ਭਈ ਨਿਰਾਸੀ ਬਹੁਤੁ ਦਿਨ ਲਾਗੇ ॥ ਦੇਸ ਦਿਸੰਤਰ ਮੈ ਸਗਲੇ ਝਾਗੇ ॥

ਖਿਨੁ ਰਹਨੁ ਨ ਪਾਵਉ ਬਿਨੁ ਪਗ ਪਾਗੇ ॥ ਹੋਇ ਕ੍ਰਿਪਾਲੁ ਪ੍ਰਭ ਮਿਲਹ ਸਭਾਗੇ ॥੩॥

ਭਇਓ ਕ੍ਰਿਪਾਲੁ ਸਤਸੰਗਿ ਮਿਲਾਇਆ ॥ ਬੂਝੀ ਤਪਤਿ ਘਰਹਿ ਪਿਰੁ ਪਾਇਆ॥ ਸਗਲ ਸੀਗਾਰ ਹੁਣਿ ਮੁਝਹਿ ਸੁਹਾਇਆ ॥ ਕਹੁ ਨਾਨਕ ਗੁਰ ਭਰਮੁ ਚੁਕਾਇਆ॥੪॥

**ਜਹ ਦੇਖਾ ਤਹ ਪਿਰੁ ਹੈ ਭਾਈ ॥**

**ਖੋਲ੍ਹਿਓ ਕਪਾਟੁ ਤਾ ਮਨੁ ਠਹਰਾਈ ॥੧॥ ਰਹਾਉ ਦੂਜਾ ॥੫॥**

( ਸ੍ਰੀ ਗੁਰੂ ਗ੍ਰੰਥ ਸਾਹਿਬ- ਪੰਨਾ ੭੩੮)

ਪ੍ਰਸ਼ਨ ਰੂਪ ਵਿੱਚ ਆਏ **ਪਹਿਲੇ ਰਹਾਉ** (ਕਿਨ ਬਿਧਿ ਹੀਅਰੋ ਧੀਰੈ ਨਿਮਾਨੋ ॥ ਮਿਲੁ ਸਾਜਨ ਹਉ ਤੁਝੁ ਕੁਰਬਾਨੋ ॥੧॥ ਰਹਾਉ ॥) ਨੂੰ ਅਸਥਾਈ ਅਤੇ ਪਦਾ ਨੰ: ੧, ੨ ਤੇ ੩ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਫਿਰ ਇਹ ਅਸਥਾਈ ਛੱਡ ਕੇ ਉੱਤਰ ਰੂਪ ਵਿੱਚ ਆਏ **ਦੂਜੇ ਰਹਾਉ** (ਜਹ ਦੇਖਾ ਤਹ ਪਿਰੁ ਹੈ ਭਾਈ ॥ ਖੋਲ੍ਹਿਓ ਕਪਾਟੁ ਤਾ ਮਨੁ ਠਹਰਾਈ ॥੧॥ ਰਹਾਉ ਦੂਜਾ ॥) ਨੂੰ ਅਸਥਾਈ ਅਤੇ ਪਦਾ ਨੰ: ੪ ਨੂੰ ਅੰਤਰੇ ਦੇ ਰੂਪ ਵਿਚ ਗਾਇਨ ਕਰਨਾ ਹੈ।

**੧੭. ਸੂਹੀ ਮਹਲਾ ੫ ਘਰੁ ੩ ੧ਓ ਸਤਿਗੁਰ ਪ੍ਰਸਾਦਿ ॥**

ਸੇਵਾ ਥੋਰੀ ਮਾਗਨੁ ਬਹੁਤਾ ॥ ਮਹਲੁ ਨ ਪਾਵੈ ਕਹਤੋ ਪਹੁਤਾ ॥੧॥

**ਜੋ ਪ੍ਰਿਅ ਮਾਨੇ ਤਿਨ ਕੀ ਰੀਸਾ ॥ ਕੂੜੇ ਮੂਰਖ ਕੀ ਹਾਠੀਸਾ ॥੧॥ ਰਹਾਉ ॥**

ਭੇਖ ਦਿਖਾਵੈ ਸਚੁ ਨ ਕਮਾਵੈ ॥ ਕਹਤੋ ਮਹਲੀ ਨਿਕਟਿ ਨ ਆਵੈ ॥੨॥

ਅਤੀਤੁ ਸਦਾਏ ਮਾਇਆ ਕਾ ਮਾਤਾ ॥ ਮਨਿ ਨਹੀ ਪ੍ਰੀਤਿ ਕਹੈ ਮੁਖਿ ਰਾਤਾ ॥੩॥

ਕਹੁ ਨਾਨਕ ਪ੍ਰਭ ਬਿਨਉ ਸੁਨੀਜੈ ॥ ਕੁਚਲੁ ਕਠੋਰੁ ਕਾਮੀ ਮੁਕਤੁ ਕੀਜੈ ॥੪॥

**ਦਰਸਨ ਦੇਖੇ ਕੀ ਵਡਿਆਈ ॥**

**ਤੁਮ੍ ਸੁਖਦਾਤੇ ਪੁਰਖ ਸੁਭਾਈ ॥੧॥ ਰਹਾਉ ਦੂਜਾ ॥੧॥੭॥**

(ਸ੍ਰੀ ਗੁਰੂ ਗ੍ਰੰਥ ਸਾਹਿਬ - ਪੰਨਾ ੭੩੮)

ਦਿਖਾਵੇ ਦੇ ਸਾਧਨਾ ਰਾਹੀਂ ਪਰਮੇਸ਼ਰ ਦੀ ਪ੍ਰਾਪਤੀ ਨਾ ਹੋਣ ਤੇ ਪ੍ਰਭੂ ਮਿਲਾਪ ਸੰਬੰਧੀ ਗੁਪਤ ਪ੍ਰਸ਼ਨ ਦੇ ਰੂਪ ਵਿੱਚ ਆਏ **ਪਹਿਲੇ ਰਹਾਉ** (ਜੋ ਪ੍ਰਿਅ ਮਾਨੇ ਤਿਨ ਕੀ ਰੀਸਾ ॥ ਕੂੜੇ ਮੂਰਖ ਕੀ ਹਾਠੀਸਾ ॥੧॥ ਰਹਾਉ ॥) ਨੂੰ ਅਸਥਾਈ ਅਤੇ ਪਦਾ ਨੰ: ੧, ੨ ਤੇ ੩ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਫਿਰ ਇਹ ਅਸਥਾਈ ਛੱਡ ਕੇ ਬੇਨਤੀ ਰਾਹੀਂ ਉੱਤਰ ਰੂਪ ਵਿੱਚ ਆਏ **ਦੂਜੇ ਰਹਾਉ** (ਦਰਸਨ ਦੇਖੇ ਕੀ ਵਡਿਆਈ ॥ ਤੁਮ੍ ਸੁਖਦਾਤੇ ਪੁਰਖ ਸੁਭਾਈ ॥੧॥ ਰਹਾਉ ਦੂਜਾ ॥੧॥੭॥ ਨੂੰ ਅਸਥਾਈ ਅਤੇ ਪਦਾ ਨੰ: ੪ ਨੂੰ ਅੰਤਰੇ ਦੇ ਰੂਪ ਵਿਚ

ਗਾਇਨ ਕਰਨਾ ਹੈ।

੧੮. **ਰਾਗੁ ਸੂਹੀ ਅਸਟਪਦੀਆ ਮਹਲਾ ੫ ਘਰੁ ੧ ॥ ੴ ਸਤਿਗੁਰ ਪ੍ਰਸਾਦਿ ॥**

ਉਰਝਿ ਰਹਿਓ ਬਿਖਿਆ ਕੈ ਸੰਗਾ ॥ ਮਨਹਿ ਬਿਆਪਤ ਅਨਿਕ ਤਰੰਗਾ ॥੧॥

**ਮੇਰੇ ਮਨ ਅਗਮ ਅਗੋਚਰ ॥ ਕਤ ਪਾਈਐ ਪੂਰਨ ਪਰਮੇਸਰ ॥੧॥ ਰਹਾਉ ॥**

ਮੋਹ ਮਗਨ ਮਹਿ ਰਹਿਆ ਬਿਆਪੇ ॥ ਅਤਿ ਤ੍ਰਿਸਨਾ ਕਬਹੂ ਨਹੀ ਧ੍ਰਾਪੇ ॥੨॥

ਬਸਇ ਕਰੋਧੁ ਸਰੀਰਿ ਚੰਡਾਰਾ ॥ ਅਗਿਆਨਿ ਨ ਸੂਝੈ ਮਹਾ ਗੁਬਾਰਾ ॥੩॥

ਭ੍ਰਮਤ ਬਿਆਪਤ ਜਰੇ ਕਿਵਾਰਾ ॥ ਜਾਣੁ ਨ ਪਾਈਐ ਪ੍ਰਭ ਦਰਬਾਰਾ ॥੪॥

ਆਸਾ ਅੰਦੇਸਾ ਬੰਧਿ ਪਰਾਨਾ ॥ ਮਹਲੁ ਨ ਪਾਵੈ ਫਿਰਤ ਬਿਗਾਨਾ ॥੫॥

ਸਗਲ ਬਿਆਧਿ ਕੈ ਵਸਿ ਕਰਿ ਦੀਨਾ॥

ਫਿਰਤ ਪਿਆਸ ਜਿਉ ਜਲ ਬਿਨੁ ਮੀਨਾ॥੬॥

ਕਛੂ ਸਿਆਨਪ ਉਕਤਿ ਨ ਮੋਰੀ ॥ ਏਕ ਆਸ ਠਾਕੁਰ ਪ੍ਰਭ ਤੋਰੀ ॥੭॥

ਕਰਉ ਬੇਨਤੀ ਸੰਤਨ ਪਾਸੇ ॥ ਮੇਲਿ ਲੈਹੁ ਨਾਨਕ ਅਰਦਾਸੇ ॥੮॥

**ਭਇਓ ਕ੍ਰਿਪਾਲੁ ਸਾਧਸੰਗੁ ਪਾਇਆ ॥**

**ਨਾਨਕ ਤ੍ਰਿਪਤੇ ਪੂਰਾ ਪਾਇਆ ॥੧॥ ਰਹਾਉ ਦੂਜਾ ॥੧॥**

(ਸ੍ਰੀ ਗੁਰੂ ਗ੍ਰੰਥ ਸਾਹਿਬ - ਪੰਨਾ ੭੫੯)

ਪ੍ਰਸ਼ਨ ਰੂਪ ਵਿੱਚ ਆਏ **ਪਹਿਲੇ ਰਹਾਉ** (ਮੇਰੇ ਮਨ ਅਗਮ ਅਗੋਚਰ ॥ ਕਤ ਪਾਈਐ ਪੂਰਨ ਪਰਮੇਸਰ ॥੧॥ ਰਹਾਉ ॥) ਨੂੰ ਅਸਥਾਈ ਅਤੇ ਪਦਾ ਨੰ: ੧ ਤੋਂ ੬ ਤੀਕ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਫਿਰ ਇਹ ਅਸਥਾਈ ਛੱਡ ਕੇ ਉੱਤਰ ਰੂਪ ਵਿੱਚ ਆਏ **ਦੂਜੇ ਰਹਾਉ** (ਭਇਓ ਕ੍ਰਿਪਾਲੁ ਸਾਧਸੰਗੁ ਪਾਇਆ ॥ ਨਾਨਕ ਤ੍ਰਿਪਤੇ ਪੂਰਾ ਪਾਇਆ ॥੧॥ ਰਹਾਉ ਦੂਜਾ ॥) ਨੂੰ ਅਸਥਾਈ ਅਤੇ ਪਦਾ ਨੰ: ੭ ਤੇ ੮ ਨੂੰ ਅੰਤਰੇ ਦੇ ਰੂਪ ਵਿਚ ਗਾਇਨ ਕਰਨਾ ਹੈ।

੧੯. **ਰਾਗੁ ਬਿਲਾਵਲੁ ਮਹਲਾ ੫ ਘਰੁ ੧੩ ਪੜਤਾਲ ੴ ਸਤਿਗੁਰ ਪ੍ਰਸਾਦਿ ॥**

**ਮੋਹਨ ਨੀਦ ਨ ਆਵੈ ਹਾਵੈ ਹਾਰ ਕਜਰ ਬਸਤ੍ਰ ਅਭਰਨ ਕੀਨੇ ॥**

**ਉਡੀਨੀ ਉਡੀਨੀ ਉਡੀਨੀ॥ ਕਬ ਘਰਿ ਆਵੈ ਰੀ ॥੧॥ ਰਹਾਉ ॥**

ਸਰਨਿ ਸੁਹਾਗਨਿ ਚਰਨ ਸੀਸੁ ਧਰਿ ॥ ਲਾਲਨੁ ਮੋਹਿ ਮਿਲਾਵਹੁ ॥ ਕਬ ਘਰਿ ਆਵੈ ਰੀ॥੧॥

ਸੁਨਹੁ ਸਹੇਰੀ ਮਿਲਨ ਬਾਤ ਕਹਉ ਸਗਰੋ ਅਹੰ ਮਿਟਾਵਹੁ

ਤਉ ਘਰ ਹੀ ਲਾਲਨੁ ਪਾਵਹੁ॥

ਤਬ ਰਸ ਮੰਗਲ ਗੁਨ ਗਾਵਹੁ ॥ ਆਨਦ ਰੂਪ ਧਿਆਵਹੁ ॥
ਨਾਨਕੁ ਦੁਆਰੈ ਆਇਓ॥ ਤਉ ਮੈ ਲਾਲਨੁ ਪਾਇਓ ਰੀ ॥੨॥
**ਮੋਹਨ ਰੂਪੁ ਦਿਖਾਵੈ ॥ ਅਬ ਮੋਹਿ ਨੀਦ ਸੁਹਾਵੈ ॥ ਸਭ ਮੇਰੀ ਤਿਖਾ ਬੁਝਾਨੀ ॥**
**ਅਬ ਮੈ ਸਹਜਿ ਸਮਾਨੀ ॥ ਮੀਠੀ ਪਿਰਹਿ ਕਹਾਨੀ ॥**
**ਮੋਹਨੁ ਲਾਲਨੁ ਪਾਇਓ ਰੀ ॥ ਰਹਾਉ ਦੂਜਾ ॥੧॥੧੨੯॥**

(ਸ੍ਰੀ ਗੁਰੂ ਗ੍ਰੰਥ ਸਾਹਿਬ - ਪੰਨਾ ੮੩੦)

ਪ੍ਰਸ਼ਨ ਰੂਪ ਵਿੱਚ ਆਏ **ਪਹਿਲੇ ਰਹਾਉ** (ਮੋਹਨ ਨੀਦ ਨ ਆਵੈ ਹਾਵੈ ਹਾਰ ਕਜਰ ਬਸਤ੍ਰ ਅਭਰਨ ਕੀਨੇ ॥ ਉਡੀਨੀ ਉਡੀਨੀ ਉਡੀਨੀ ॥ ਕਬ ਘਰਿ ਆਵੈ ਰੀ ॥੧॥ ਰਹਾਉ ॥) ਨੂੰ ਅਸਥਾਈ ਅਤੇ ਪਦਾ ਨੰ: ੧ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਫਿਰ ਇਹ ਅਸਥਾਈ ਛੱਡ ਕੇ ਉੱਤਰ ਰੂਪ ਵਿੱਚ ਆਏ **ਦੂਜੇ ਰਹਾਉ** (ਮੋਹਨ ਰੂਪੁ ਦਿਖਾਵੈ ॥ ਅਬ ਮੋਹਿ ਨੀਦ ਸੁਹਾਵੈ ॥ ਸਭ ਮੇਰੀ ਤਿਖਾ ਬੁਝਾਨੀ ॥ ਅਬ ਮੈ ਸਹਜਿ ਸਮਾਨੀ ॥ ਮੀਠੀ ਪਿਰਹਿ ਕਹਾਨੀ ॥ ਮੋਹਨੁ ਲਾਲਨੁ ਪਾਇਓ ਰੀ ॥੧॥ ਰਹਾਉ ਦੂਜਾ ॥) ਨੂੰ ਅਸਥਾਈ ਅਤੇ ਪਦਾ ਨੰ: ੨ ਨੂੰ ਅੰਤਰੇ ਦੇ ਰੂਪ ਵਿਚ ਗਾਇਨ ਕਰਨਾ ਹੈ।

੨੦. **ਰਾਮਕਲੀ ਮਹਲਾ ੧ ॥**

ਜਿਤੁ ਦਰਿ ਵਸਹਿ ਕਵਨੁ ਦਰੁ ਕਹੀਐ ਦਰਾ ਭੀਤਰਿ ਦਰੁ ਕਵਨੁ ਲਹੈ ॥
ਜਿਸੁ ਦਰ ਕਾਰਣਿ ਫਿਰਾ ਉਦਾਸੀ ਸੋ ਦਰੁ ਕੋਈ ਆਇ ਕਹੈ ॥੧॥
**ਕਿਨ ਬਿਧਿ ਸਾਗਰੁ ਤਰੀਐ ॥ ਜੀਵਤਿਆ ਨਹ ਮਰੀਐ ॥੧॥ ਰਹਾਉ ॥**
ਦੁਖੁ ਦਰਵਾਜਾ ਰੋਹੁ ਰਖਵਾਲਾ ਆਸਾ ਅੰਦੇਸਾ ਦੁਇ ਪਟ ਜੜੇ ॥
ਮਾਇਆ ਜਲੁ ਖਾਈ ਪਾਣੀ ਘਰੁ ਬਾਧਿਆ ਸਤ ਕੈ ਆਸਣਿ ਪੁਰਖੁ ਰਹੈ ॥੨॥
ਕਿੰਤੇ ਨਾਮਾ ਅੰਤੁ ਨ ਜਾਣਿਆ ਤੁਮ ਸਰਿ ਨਾਹੀ ਅਵਰ ਹਰੇ ॥
ਊਚਾ ਨਹੀ ਕਹਣਾ ਮਨ ਮਹਿ ਰਹਣਾ ਆਪੇ ਜਾਣੈ ਆਪਿ ਕਰੇ ॥੩॥
ਜਬ ਆਸਾ ਅੰਦੇਸਾ ਤਬ ਹੀ ਕਿਉ ਕਰਿ ਏਕੁ ਕਹੈ ॥
ਆਸਾ ਭੀਤਰਿ ਰਹੈ ਨਿਰਾਸਾ ਤਉ ਨਾਨਕ ਏਕੁ ਮਿਲੈ ॥੪॥
**ਇਨ ਬਿਧਿ ਸਾਗਰੁ ਤਰੀਐ ॥ ਜੀਵਤਿਆ ਇਉ ਮਰੀਐ ॥੧॥ ਰਹਾਊ ਦੂਜਾ॥੩॥**

(ਸ੍ਰੀ ਗੁਰੂ ਗ੍ਰੰਥ ਸਾਹਿਬ - ਪੰਨਾ ੮੭੭)

ਪ੍ਰਸ਼ਨ ਰੂਪ ਵਿੱਚ ਆਏ **ਪਹਿਲੇ ਰਹਾਉ** (ਕਿਨ ਬਿਧਿ ਸਾਗਰੁ ਤਰੀਐ ॥ ਜੀਵਤਿਆ ਨਹ ਮਰੀਐ ॥੧॥ ਰਹਾਉ ॥) ਨੂੰ ਅਸਥਾਈ ਅਤੇ ਪਦਾ ਨੰ: ੧, ੨ ਤੇ ੩ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਫਿਰ ਇਹ ਅਸਥਾਈ ਛੱਡ ਕੇ **ਦੂਜੇ ਰਹਾਉ**

(ਇਨ ਬਿਧਿ ਸਾਗਰੁ ਤਰੀਐ ॥ ਜੀਵਤਿਆ ਇਉ ਮਰੀਐ ॥੧॥ ਰਹਾਉ ਦੂਜਾ ॥) ਨੂੰ ਅਸਥਾਈ ਅਤੇ ਪਦਾ ਨੰ: ੪ ਨੂੰ ਅੰਤਰੇ ਦੇ ਰੂਪ ਵਿਚ ਗਾਇਨ ਕਰਨਾ ਹੈ।

**੨੧. ਰਾਗੁ ਰਾਮਕਲੀ ਮਹਲਾ ੫ ਘਰੁ ੨ ੴ ਸਤਿਗੁਰ ਪ੍ਰਸਾਦਿ ॥**

ਚਾਰਿ ਪੁਕਾਰਹਿ ਨਾ ਤੂ ਮਾਨਹਿ ॥ ਖਟੁ ਭੀ ਏਕਾ ਬਾਤ ਵਖਾਨਹਿ ॥
ਦਸ ਅਸਟੀ ਮਿਲਿ ਏਕੋ ਕਹਿਆ ॥ ਤਾ ਭੀ ਜੋਗੀ ਭੇਦੁ ਨ ਲਹਿਆ ॥੧॥
**ਕਿੰਕੁਰੀ ਅਨੂਪ ਵਾਜੈ ॥ ਜੋਗੀਆ ਮਤਵਾਰੋ ਰੇ ॥੧॥ ਰਹਾਉ ॥**
ਪ੍ਰਥਮੇ ਵਸਿਆ ਸਤ ਕਾ ਖੇੜਾ ॥ ਤ੍ਰਿਤੀਏ ਮਹਿ ਕਿਛੁ ਭਇਆ ਦੁਤੇੜਾ ॥
ਦੁਤੀਆ ਅਰਧੋ ਅਰਧਿ ਸਮਾਇਆ ॥ ਏਕੁ ਰਹਿਆ ਤਾ ਏਕੁ ਦਿਖਾਇਆ ॥੨॥
ਏਕੈ ਸੂਤਿ ਪਰੋਏ ਮਣੀਏ ॥ ਗਾਠੀ ਭਿਨਿ ਭਿਨਿ ਭਿਨਿ ਭਿਨਿ ਤਣੀਏ ॥
ਫਿਰਤੀ ਮਾਲਾ ਬਹੁ ਬਿਧਿ ਭਾਇ ॥ ਖਿੰਚਿਆ ਸੂਤੁ ਤ ਆਈ ਥਾਇ ॥੩॥
ਚਹੁ ਮਹਿ ਏਕੈ ਮਟੁ ਹੈ ਕੀਆ ॥ ਤਹ ਬਿਖੜੇ ਥਾਨ ਅਨਿਕ ਖਿੜਕੀਆ ॥
ਖੋਜਤ ਖੋਜਤ ਦੁਆਰੇ ਆਇਆ ॥ ਤਾ ਨਾਨਕ ਜੋਗੀ ਮਹਲੁ ਘਰੁ ਪਾਇਆ ॥੪॥
**ਇਉ ਕਿੰਕੁਰੀ ਆਨੂਪ ਵਾਜੈ ॥**
**ਸੁਣਿ ਜੋਗੀ ਕੈ ਮਨਿ ਮੀਠੀ ਲਾਗੈ ॥੧॥ ਰਹਾਉ ਦੂਜਾ ॥੧॥੧੨॥**

(ਸ੍ਰੀ ਗੁਰੂ ਗ੍ਰੰਥ ਸਾਹਿਬ - ਪੰਨਾ ੮੮੬)

ਅਪ੍ਰਤੱਖ ਪ੍ਰਸ਼ਨ ਦੇ ਰੂਪ ਵਿੱਚ ਆਏ **ਪਹਿਲੇ ਰਹਾਉ** (ਕਿੰਕੁਰੀ ਅਨੂਪ ਵਾਜੈ ॥ ਜੋਗੀਆ ਮਤਵਾਰੋ ਰੇ ॥੧॥ ਰਹਾਉ ॥) ਨੂੰ ਅਸਥਾਈ ਅਤੇ ਪਦਾ ਨੰ: ੧, ੨ ਤੇ ੩ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਫਿਰ ਇਹ ਅਸਥਾਈ ਛੱਡ ਕੇ ਉੱਤਰ ਰੂਪ ਵਿੱਚ ਆਏ **ਦੂਜੇ ਰਹਾਉ** (ਇਉ ਕਿੰਕੁਰੀ ਆਨੂਪ ਵਾਜੈ ॥ ਸੁਣਿ ਜੋਗੀ ਕੈ ਮਨਿ ਮੀਠੀ ਲਾਗੈ ॥੧॥ ਰਹਾਉ ਦੂਜਾ ॥) ਨੂੰ ਅਸਥਾਈ ਅਤੇ ਪਦਾ ਨੰ: ੪ ਨੂੰ ਅੰਤਰੇ ਦੇ ਰੂਪ ਵਿਚ ਗਾਇਨ ਕਰਨਾ ਹੈ।

**੨੨. ਰਾਮਕਲੀ ਮਹਲਾ ੫ ॥**

ਤਾਗਾ ਕਰਿ ਕੈ ਲਾਈ ਥਿਗਲੀ ॥ ਲਉ ਨਾੜੀ ਸੂਆ ਹੈ ਅਸਤੀ ॥
ਅੰਭੈ ਕਾ ਕਰਿ ਡੰਡਾ ਧਰਿਆ ॥ ਕਿਆ ਤੂ ਜੋਗੀ ਗਰਬਹਿ ਪਰਿਆ ॥੧॥
**ਜਪਿ ਨਾਥੁ ਦਿਨੁ ਰੈਨਾਈ ॥ ਤੇਰੀ ਖਿੰਥਾ ਦੋ ਦਿਹਾਈ ॥੧॥ ਰਹਾਉ ॥**
ਗਹਰੀ ਬਿਭੂਤ ਲਾਇ ਬੈਠਾ ਤਾੜੀ ॥ ਮੇਰੀ ਤੇਰੀ ਮੁੰਦ੍ਰਾ ਧਾਰੀ ॥
ਮਾਗਹਿ ਟੂਕਾ ਤ੍ਰਿਪਤਿ ਨ ਪਾਵੈ ॥ ਨਾਥੁ ਛੋਡਿ ਜਾਚਹਿ ਲਾਜ ਨ ਆਵੈ ॥੨॥
ਚਲ ਚਿਤ ਜੋਗੀ ਆਸਣੁ ਤੇਰਾ ॥ ਸਿੰਙੀ ਵਾਜੈ ਨਿਤ ਉਦਾਸੇਰਾ ॥
ਗੁਰ ਗੋਰਖ ਕੀ ਤੈ ਬੂਝ ਨ ਪਾਈ ॥ ਫਿਰਿ ਫਿਰਿ ਜੋਗੀ ਆਵੈ ਜਾਈ ॥੩॥

ਜਿਸ ਨੋ ਹੋਆ ਨਾਥੁ ਕ੍ਰਿਪਾਲਾ ॥ ਰਹਰਾਸਿ ਹਮਾਰੀ ਗੁਰ ਗੋਪਾਲਾ ॥
ਨਾਮੈ ਖਿੰਥਾ ਨਾਮੈ ਬਸਤਰੁ ॥ ਜਨ ਨਾਨਕ ਜੋਗੀ ਹੋਆ ਅਸਥਿਰੁ ॥੪॥
**ਇਉ ਜਪਿਆ ਨਾਥੁ ਦਿਨੁ ਰੈਨਾਈ ॥**
**ਹੁਣਿ ਪਾਇਆ ਗੁਰੁ ਗੋਸਾਈ ॥੧॥ ਰਹਾਉ ਦੂਜਾ ॥੨॥੧੩॥**

(ਸ੍ਰੀ ਗੁਰੂ ਗ੍ਰੰਥ ਸਾਹਿਬ- ਪੰਨਾ ੮੮੬)

ਧਾਰਮਿਕ ਚਿੰਨ੍ਹਾਂ ਰਾਹੀਂ ਪਰਮੇਸ਼ਰ ਦੀ ਪ੍ਰਾਪਤੀ ਨਾ ਹੋਣ ਤੇ ਪ੍ਰਭੂ ਮਿਲਾਪ ਸੰਬੰਧੀ ਡੂੰਘੇ ਰਮਜ਼ੀ ਪ੍ਰਸ਼ਨ ਅਤੇ ਨਸੀਹਤ ਦੇ ਰੂਪ ਵਿੱਚ ਆਏ **ਪਹਿਲੇ ਰਹਾਉ** (ਜਪਿ ਨਾਥੁ ਦਿਨੁ ਰੈਨਾਈ ॥ ਤੇਰੀ ਖਿੰਥਾ ਦੋ ਦਿਹਾਈ ॥੧॥ ਰਹਾਉ ॥) ਨੂੰ ਅਸਥਾਈ ਅਤੇ ਪਦਾ ਨੰ: ੧, ੨ ਤੇ ੩ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਫਿਰ ਇਹ ਅਸਥਾਈ ਛੱਡ ਕੇ ਉੱਤਰ ਰੂਪ ਵਿੱਚ ਆਏ **ਦੂਜੇ ਰਹਾਉ** (ਇਉ ਜਪਿਆ ਨਾਥੁ ਦਿਨੁ ਰੈਨਾਈ ॥ ਹੁਣਿ ਪਾਇਆ ਗੁਰੁ ਗੋਸਾਈ ॥੧॥ ਰਹਾਉ ਦੂਜਾ ॥) ਨੂੰ ਅਸਥਾਈ ਅਤੇ ਪਦਾ ਨੰ: ੪ ਨੂੰ ਅੰਤਰੇ ਦੇ ਰੂਪ ਵਿਚ ਗਾਇਨ ਕਰਨਾ ਹੈ।

**੨੩. ਮਾਰੂ ਮਹਲਾ ੫ ॥**

ਗੁਪਤੁ ਕਰਤਾ ਸੰਗਿ ਸੋ ਪ੍ਰਭੁ ਡਹਕਾਵਏ ਮਨੁਖਾਇ ॥
ਬਿਸਾਰਿ ਹਰਿ ਜੀਉ ਬਿਖੈ ਭੋਗਹਿ ਤਪਤ ਥੰਮ ਗਲਿ ਲਾਇ ॥੧॥
**ਰੇ ਨਰ ਕਾਇ ਪਰ ਗ੍ਰਿਹਿ ਜਾਇ ॥**
**ਕੁਚਲ ਕਠੋਰ ਕਾਮਿ ਗਰਧਭ ਤੁਮ ਨਹੀ ਸੁਨਿਓ ਧਰਮ ਰਾਇ ॥੧॥ ਰਹਾਉ ॥**
ਬਿਕਾਰ ਪਾਥਰ ਗਲਹਿ ਬਾਧੇ ਨਿੰਦ ਪੋਟ ਸਿਰਾਇ ॥
ਮਹਾ ਸਾਗਰੁ ਸਮੁਦੁ ਲੰਘਨਾ ਪਾਰਿ ਨ ਪਰਨਾ ਜਾਇ ॥੨॥
ਕਾਮਿ ਕ੍ਰੋਧਿ ਲੋਭਿ ਮੋਹਿ ਬਿਆਪਿਓ ਨੇਤ੍ਰ ਰਖੇ ਫਿਰਾਇ ॥
ਸੀਸੁ ਉਠਾਵਨ ਨ ਕਬਹੂ ਮਿਲਈ ਮਹਾ ਦੁਤਰ ਮਾਇ ॥੩॥
ਸੂਰੁ ਮੁਕਤਾ ਸਸੀ ਮੁਕਤਾ ਬ੍ਰਹਮ ਗਿਆਨੀ ਅਲਿਪਾਇ ॥
ਸੁਭਾਵਤ ਜੈਸੇ ਬੈਸੰਤਰ ਅਲਿਪਤ ਸਦਾ ਨਿਰਮਲਾਇ ॥੪॥
ਜਿਸੁ ਕਰਮੁ ਖੁਲਿਆ ਤਿਸੁ ਲਹਿਆ ਪੜਦਾ ਜਿਨਿ ਗੁਰ ਪਹਿ ਮੰਨਿਆ ਸੁਭਾਇ॥
ਗੁਰਿ ਮੰਤ੍ਰੁ ਅਵਖਧੁ ਨਾਮੁ ਦੀਨਾ ਜਨ ਨਾਨਕ ਸੰਕਟ ਜੋਨਿ ਨ ਪਾਇ ॥੫॥੨॥
**ਰੇ ਨਰ ਇਨ ਬਿਧਿ ਪਾਰਿ ਪਰਾਇ ॥**
**ਧਿਆਇ ਹਰਿ ਜੀਉ ਹੋਇ ਮਿਰਤਕੁ ਤਿਆਗਿ ਦੂਜਾ ਭਾਉ ॥ ਰਹਾਉ ਦੂਜਾ ॥੨॥੧੧॥**

( ਸ੍ਰੀ ਗੁਰੂ ਗ੍ਰੰਥ ਸਾਹਿਬ - ਪੰਨਾ ੧੦੦੨)

ਪ੍ਰਸ਼ਨ ਰੂਪ ਵਿੱਚ ਆਏ **ਪਹਿਲੇ ਰਹਾਉ** (ਰੇ ਨਰ ਕਾਇ ਪਰ ਗ੍ਰਿਹਿ ਜਾਇ ॥ ਕੁਚਲ ਕਠੋਰ ਕਾਮਿ ਗਰਧਭ ਤੁਮ ਨਹੀ ਸੁਨਿਓ ਧਰਮ ਰਾਇ ॥੧॥ ਰਹਾਉ ॥) ਨੂੰ ਅਸਥਾਈ ਅਤੇ ਪਦਾ ਨੰ: ੧, ੨ ਤੇ ੩ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਫਿਰ ਇਹ ਅਸਥਾਈ ਛੱਡ ਕੇ ਉੱਤਰ ਰੂਪ ਵਿੱਚ ਆਏ **ਦੂਜੇ ਰਹਾਉ** (ਰੇ ਨਰ ਇਨ ਬਿਧਿ ਪਾਰਿ ਪਰਾਇ ॥ ਧਿਆਇ ਹਰਿ ਜੀਉ ਹੋਇ ਮਿਰਤਕੁ ਤਿਆਗਿ ਦੂਜਾ ਭਾਉ ॥੧॥ ਰਹਾਉ ਦੂਜਾ ॥) ਨੂੰ ਅਸਥਾਈ ਅਤੇ ਪਦਾ ਨੰ: ੪ ਤੇ ੫ ਨੂੰ ਅੰਤਰੇ ਦੇ ਰੂਪ ਵਿਚ ਗਾਇਨ ਕਰਨਾ ਹੈ।

**੨੪. ਮਾਰੂ ਮਹਲਾ ੫ ॥**

ਬੇਦੁ ਪੁਕਾਰੈ ਮੁਖ ਤੇ ਪੰਡਤ ਕਾਮਾਮਨ ਕਾ ਮਾਠਾ ॥
ਮੋਨੀ ਹੋਇ ਬੈਠਾ ਇਕਾਂਤੀ ਹਿਰਦੈ ਕਲਪਨ ਗਾਠਾ ॥
ਹੋਇ ਉਦਾਸੀ ਗ੍ਰਿਹੁ ਤਜਿ ਚਲਿਓ ਛੁਟਕੈ ਨਾਹੀ ਨਾਠਾ ॥੧॥
**ਜੀਅ ਕੀ ਕੈ ਪਹਿ ਬਾਤ ਕਹਾ ॥**
**ਆਪਿ ਮੁਕਤੁ ਮੋ ਕਉ ਪ੍ਰਭੁ ਮੇਲੇ ਐਸੋ ਕਹਾ ਲਹਾ ॥੧॥ ਰਹਾਉ ॥**
ਤਪਸੀ ਕਰਿ ਕੈ ਦੇਹੀ ਸਾਧੀ ਮਨੂਆ ਦਹ ਦਿਸ ਧਾਨਾ ॥
ਬ੍ਰਹਮਚਾਰਿ ਬ੍ਰਹਮਚਜੁ ਕੀਨਾ ਹਿਰਦੈ ਭਇਆ ਗੁਮਾਨਾ॥
ਸੰਨਿਆਸੀ ਹੋਇ ਕੈ ਤੀਰਥਿ ਭ੍ਰਮਿਓ ਉਸੁ ਮਹਿ ਕ੍ਰੋਧੁ ਬਿਗਾਨਾ ॥੨॥
ਘੂੰਘਰ ਬਾਧਿ ਭਏ ਰਾਮਦਾਸਾ ਰੋਟੀਅਨ ਕੇ ਓਪਾਵਾ ॥
ਬਰਤ ਨੇਮ ਕਰਮ ਖਟ ਕੀਨੇ ਬਾਹਰਿ ਭੇਖ ਦਿਖਾਵਾ ॥
ਗੀਤ ਨਾਦ ਮੁਖਿ ਰਾਗ ਅਲਾਪੇ ਮਨਿ ਨਹੀ ਹਰਿ ਹਰਿ ਗਾਵਾ ॥੩॥
ਹਰਖ ਸੋਗ ਲੋਭ ਮੋਹ ਰਹਤ ਹਹਿ ਨਿਰਮਲ ਹਰਿ ਕੇ ਸੰਤਾ ॥
ਤਿਨ ਕੀ ਧੂੜਿ ਪਾਏ ਮਨੁ ਮੇਰਾ ਜਾ ਦਇਆ ਕਰੇ ਭਗਵੰਤਾ ॥
ਕਹੁ ਨਾਨਕ ਗੁਰੁ ਪੂਰਾ ਮਿਲਿਆ ਤਾਂ ਉਤਰੀ ਮਨ ਕੀ ਚਿੰਤਾ ॥੪॥
**ਮੇਰਾ ਅੰਤਰਜਾਮੀ ਹਰਿ ਰਾਇਆ ॥**
**ਸਭੁ ਕਿਛੁ ਜਾਣੈ ਮੇਰੇ ਜੀਅ ਕਾ ਪ੍ਰੀਤਮੁ ਬਿਸਰਿ ਗਏ ਬਕਬਾਇਆ ॥੧॥ ਰਹਾਉ ਦੂਜਾ ॥੬॥੧੫॥**

(ਮਾਰੂ ਮਃ ੫ ਸ੍ਰੀ ਗੁਰੂ ਗ੍ਰੰਥ ਸਾਹਿਬ - ਪੰਨਾ ੧੦੦੩)

ਪ੍ਰਸ਼ਨ ਰੂਪ ਵਿੱਚ ਆਏ **ਪਹਿਲੇ ਰਹਾਉ** (ਜੀਅ ਕੀ ਕੈ ਪਹਿ ਬਾਤ ਕਹਾ ॥ ਆਪਿ ਮੁਕਤੁ ਮੋ ਕਉ ਪ੍ਰਭੁ ਮੇਲੇ ਐਸੋ ਕਹਾ ਲਹਾ ॥੧॥ ਰਹਾਉ ॥) ਨੂੰ ਅਸਥਾਈ ਅਤੇ ਪਦਾ ਨੰ: ੧,

੨ ਤੇ ੩ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਫਿਰ ਇਹ ਅਸਥਾਈ ਛੱਡ ਕੇ ਉੱਤਰ ਰੂਪ ਵਿੱਚ ਆਏ **ਦੂਜੇ ਰਹਾਉ** (ਮੇਰਾ ਅੰਤਰਜਾਮੀ ਹਰਿ ਰਾਇਆ ॥ ਸਭੁ ਕਿਛੁ ਜਾਣੈ ਮੇਰੇ ਜੀਅ ਕਾ ਪ੍ਰੀਤਮੁ ਬਿਸਰਿ ਗਏ ਬਕਬਾਇਆ ॥੧॥ ਰਹਾਉ ਦੂਜਾ ॥) ਨੂੰ ਅਸਥਾਈ ਅਤੇ ਪਦਾ ਨੰ: ੪ ਨੂੰ ਅੰਤਰੇ ਦੇ ਰੂਪ ਵਿਚ ਗਾਇਨ ਕਰਨਾ ਹੈ।

**੨੫. ਪ੍ਰਭਾਤੀ ਮਹਲਾ ੫ ॥**

ਮਨ ਮਹਿ ਕ੍ਰੋਧੁ ਮਹਾ ਅਹੰਕਾਰਾ ॥ ਪੂਜਾ ਕਰਹਿ ਬਹੁਤੁ ਬਿਸਥਾਰਾ ॥
ਕਰਿ ਇਸਨਾਨੁ ਤਨਿ ਚਕ੍ਰ ਬਣਾਏ ॥ ਅੰਤਰ ਕੀ ਮਲੁ ਕਬ ਹੀ ਨ ਜਾਏ ॥੧॥
**ਇਤੁ ਸੰਜਮਿ ਪ੍ਰਭੁ ਕਿਨ ਹੀ ਨ ਪਾਇਆ ॥**
**ਭਗਉਤੀ ਮੁਦ੍ਰਾ ਮਨੁ ਮੋਹਿਆ ਮਾਇਆ ॥੧॥ ਰਹਾਉ ॥**
ਪਾਪ ਕਰਹਿ ਪੰਚਾਂ ਕੇ ਬਸਿ ਰੇ ॥ ਤੀਰਥਿ ਨਾਇ ਕਹਹਿ ਸਭਿ ਉਤਰੇ ॥
ਬਹੁਰਿ ਕਮਾਵਹਿ ਹੋਇ ਨਿਸੰਕ ॥ ਜਮ ਪੁਰਿ ਬਾਂਧਿ ਖਰੇ ਕਾਲੰਕ ॥੨॥
ਘੂਘਰ ਬਾਧਿ ਬਜਾਵਹਿ ਤਾਲਾ ॥ ਅੰਤਰਿ ਕਪਟੁ ਫਿਰਹਿ ਬੇਤਾਲਾ ॥
ਵਰਮੀ ਮਾਰੀ ਸਾਪੁ ਨ ਮੂਆ ॥ ਪ੍ਰਭੁ ਸਭ ਕਿਛੁ ਜਾਨੈ ਜਿਨਿ ਤੂ ਕੀਆ ॥੩॥
ਪੂੰਅਰ ਤਾਪ ਗੇਰੀ ਕੇ ਬਸਤ੍ਰਾ ॥ ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ ॥
ਦੇਸੁ ਛੋਡਿ ਪਰਦੇਸਹਿ ਧਾਇਆ ॥ ਪੰਚ ਚੰਡਾਲ ਨਾਲੇ ਲੈ ਆਇਆ ॥੪॥
ਕਾਨ ਫਰਾਇ ਹਿਰਾਏ ਟੂਕਾ ॥ ਘਰਿ ਘਰਿ ਮਾਂਗੈ ਤ੍ਰਿਪਤਾਵਨ ਤੇ ਚੂਕਾ ॥
ਬਨਿਤਾ ਛੋਡਿ ਬਦ ਨਦਰਿ ਪਰ ਨਾਰੀ ॥ ਵੇਸਿ ਨ ਪਾਈਐ ਮਹਾ ਦੁਖਿਆਰੀ ॥੫॥
ਬੋਲੈ ਨਾਹੀ ਹੋਇ ਬੈਠਾ ਮੋਨੀ ॥ ਅੰਤਰਿ ਕਲਪ ਭਵਾਈਐ ਜੋਨੀ ॥
ਅੰਨ ਤੇ ਰਹਤਾ ਦੁਖੁ ਦੇਹੀ ਸਹਤਾ ॥ ਹੁਕਮੁ ਨ ਬੂਝੈ ਵਿਆਪਿਆ ਮਮਤਾ ॥੬॥
ਬਿਨੁ ਸਤਿਗੁਰ ਕਿਨੈ ਨ ਪਾਈ ਪਰਮ ਗਤੇ ॥ ਪੂਛਹੁ ਸਗਲ ਬੇਦ ਸਿੰਮ੍ਰਿਤੇ ॥
ਮਨਮੁਖ ਕਰਮ ਕਰੈ ਅਜਾਈ ॥ ਜਿਉ ਬਾਲੂ ਘਰ ਠਉਰ ਨ ਠਾਈ ॥੭॥
ਜਿਸ ਨੋ ਭਏ ਗੋੁਬਿੰਦ ਦਇਆਲਾ ॥ ਗੁਰ ਕਾ ਬਚਨੁ ਤਿਨਿ ਬਾਧਿਓ ਪਾਲਾ ॥
ਕੋਟਿ ਮਧੇ ਕੋਈ ਸੰਤੁ ਦਿਖਾਇਆ ॥ ਨਾਨਕੁ ਤਿਨ ਕੈ ਸੰਗਿ ਤਰਾਇਆ ॥੮॥
**ਜੇ ਹੋਵੈ ਭਾਗੁ ਤਾ ਦਰਸਨੁ ਪਾਈਐ ॥**
**ਆਪਿ ਤਰੈ ਸਭੁ ਕੁਟੰਬੁ ਤਰਾਈਐ ॥੧॥ ਰਹਾਉ ਦੂਜਾ ॥੨॥**

(ਸ੍ਰੀ ਗੁਰੂ ਗ੍ਰੰਥ ਸਾਹਿਬ – ਪੰਨਾ ੧੩੪੮)

ਧਾਰਮਿਕ ਚਿੰਨ੍ਹਾਂ ਤੇ ਦਿਖਾਵੇ ਦੇ ਸਾਧਨਾਂ ਦੁਆਰਾ ਪਰਮੇਸ਼ਰ ਦੀ ਪ੍ਰਾਪਤੀ ਨਾ ਹੋਣ ਤੇ, ਉਸ ਦੀ ਪ੍ਰਾਪਤੀ ਸੰਬੰਧੀ ਗੁਪਤ ਪ੍ਰਸ਼ਨ ਦੇ ਰੂਪ ਵਿੱਚ ਆਏ **ਪਹਿਲੇ ਰਹਾਉ** (ਇਤੁ ਸੰਜਮਿ

ਪ੍ਰਭੁ ਕਿਨ ਹੀ ਨ ਪਾਇਆ ॥ ਭਗਉਤੀ ਮੁਦ੍ਰਾ ਮਨੁ ਮੋਹਿਆ ਮਾਇਆ ॥੧॥ ਰਹਾਉ ॥) ਨੂੰ ਅਸਥਾਈ ਅਤੇ ਪਦਾ ਨੰ: ੧ ਤੋਂ ੭ ਤੀਕ ਨੂੰ ਅੰਤਰੇ ਦੇ ਰੂਪ ਵਿੱਚ ਗਾਇਨ ਕਰਨਾ ਹੈ। ਫਿਰ ਇਹ ਅਸਥਾਈ ਛੱਡ ਕੇ ਉੱਤਰ ਰੂਪ ਵਿੱਚ ਆਏ **ਦੂਜੇ ਰਹਾਉ** (ਜੇ ਹੋਵੈ ਭਾਗੁ ਤਾ ਦਰਸਨੁ ਪਾਈਐ ॥ ਆਪਿ ਤਰੈ ਸਭੁ ਕੁਟੰਬੁ ਤਰਾਈਐ ॥੧॥ ਰਹਾਉ ਦੂਜਾ ॥) ਨੂੰ ਅਸਥਾਈ ਅਤੇ ਪਦਾ ਨੰ: ੮ ਨੂੰ ਅੰਤਰੇ ਦੇ ਰੂਪ ਵਿਚ ਗਾਇਨ ਕਰਨਾ ਹੈ।

**ਵਿਸ਼ੇਸ਼ ਨੋਟ:-** **ਰਹਾਉ ਦੂਜਾ** ਵਾਲੇ ਉਪਰੋਕਤ ੨੫ ਸ਼ਬਦਾਂ ਵਿੱਚੋਂ ਜਿਹੜੇ ੯ ਸ਼ਬਦਾਂ (ਨੰ: ੬, ੮, ੯, ੧੩, ੧੪, ੧੭, ੨੧, ੨੨ ਅਤੇ ੨੫) ਵਿੱਚ ਆਏ **ਪਹਿਲੇ ਰਹਾਉ** ਅੰਦਰ ਪ੍ਰਤੱਖ ਤੌਰ ਤੇ ਪ੍ਰਸ਼ਨ ਦਾ ਜ਼ਿਕਰ ਹੋਇਆ ਨਹੀਂ ਮਿਲਦਾ ਉਹਨਾਂ ਸਬੰਧੀ ਵਿਦਵਾਨ ਸੱਜਣਾਂ ਨੂੰ ਬੇਨਤੀ ਹੈ ਕਿ ਉਹ ਆਪਣੇ ਵਡਮੁੱਲੇ ਸੁਝਾਅ ਸ਼ੀਘਰ ਹੀ ਭੇਜਣ ਦੀ ਕਿਰਪਾਲਤਾ ਕਰਨ।

## ਰਹਾਉ ਦਾ ਵੇਰਵਾ।

| ਬਾਣੀ/ਰਾਗ | ਰਹਾਉ॥ | ॥ਰਹਾਉ॥ | ॥੧॥ | ਰਹਾਊਦੂਜਾ॥ | ॥ਰਹਾਊ ਦੂਜਾ॥ | ਰਹਾਉ ਸ਼ਬਦ ਡੰਡੀਆਂ ਤੋਂ ਬਾਹਰ ਪੰਗਤੀ ਵਿਚੋਂ ਸਮੁੱਚਾ ਸਬਦ |
|---|---|---|---|---|---|---|
| ਜਪੁ | ੦ | ੦ | ੦ | ੦ | ੦ | ੦ |
| ਸੋ ਦਰੁ | ੪ | ੦ | ੦ | ੦ | ੦ | ੪ |
| ਸੋ ਪੁਰਖੁ | ੩ | ੦ | ੦ | ੦ | ੦ | ੩ |
| ਸੋਹਿਲਾ | ੫ | ੦ | ੦ | ੦ | ੦ | ੫ |
| ਸਿਰੀਰਾਗੁ | ੧੪੦ | ੪ | ੧ | ੦ | ੨ | ੧੪੭ |
| ਮਾਝ | ੪੦ | ੨ | ੦ | ੦ | ੦ | ੪੨ |
| ਗਉੜੀ | ੩੬੩ | ੧੧ | ੬ | ੦ | ੦ | ੩੮੦ |
| ਆਸਾ | ੩ | ੧੯ | ੯ | ੫ | ੦ | ੩੩੩ |
| ਗੂਜਰੀ | ੬੧ | ੪ | ੦ | ੦ | ੦ | ੬੫ |
| ਦੇਵਗੰਧਾਰੀ | ੪੩ | ੪ | ੦ | ੦ | ੦ | ੪੭ |
| ਬਿਹਾਗੜਾ | ੨ | ੦ | ੦ | ੦ | ੦ | ੨ |
| ਵਡਹੰਸੁ | ੨੧ | ੩ | ੦ | ੦ | ੦ | ੨੪ |
| ਸੋਰਠਿ | ੬੩ | ੧੦੯ | ੦ | ੨ | ੦ | ੧੭੪ |
| ਧਨਾਸਰੀ | ੭੫ | ੪੧ | ੧ | ੦ | ੦ | ੧੧੭ |
| ਜੈਤਸਰੀ | ੧੭ | ੬ | ੦ | ੦ | ੦ | ੨੩ |

| | | | | | | |
|---|---|---|---|---|---|---|
| ਟੋਡੀ | ੧੭ | ੧੮ | ੦ | ੦ | ੦ | ੩੫ |
| ਬੈਰਾੜੀ | ੭ | ੦ | ੦ | ੦ | ੦ | ੭ |
| ਤਿਲੰਗ | ੧੦ | ੮ | ੦ | ੦ | ੦ | ੧੮ |
| ਸੂਹੀ | ੧੦੭ | ੨ | ੩ | ੦ | ੧ | ੧੧੩ |
| ਬਿਲਾਵਲੁ | ੧੭੧ | ੭ | ੦ | ੧ | ੦ | ੧੭੯ |
| ਗੋਂਡ | ੪੭ | ੨ | ੦ | ੦ | ੦ | ੪੯ |
| ਰਾਮਕਲੀ | ੧੨੫ | ੦ | ੩ | ੦ | ੧ | ੧੨੯ |
| ਨਟਨਰਾਇਨ | ੨੫ | ੦ | ੦ | ੦ | ੦ | ੨੫ |
| ਮਾਲੀ ਗਉੜਾ | ੧੭ | ੦ | ੦ | ੦ | ੦ | ੧੭ |
| ਮਾਰੂ | ੮੯ | ੦ | ੧ | ੧ | ੦ | ੯੧ |
| ਤੁਖਾਰੀ | ੦ | ੦ | ੦ | ੦ | ੦ | ੦ |
| ਕੇਦਾਰਾ | ੯ | ੧੬ | ੦ | ੦ | ੦ | ੨੫ |
| ਭੈਰਉ | ੧੨੯ | ੩ | ੦ | ੦ | ੦ | ੧੩੨ |
| ਬਸੰਤੁ | ੮੫ | ੨ | ੦ | ੦ | ੧ | ੮੮ |
| ਸਾਰੰਗ | ੧੭੨ | ੨ | ੦ | ੦ | ੦ | ੧੭੪ |
| ਮਲਾਰ | ੭੧ | ੨ | ੦ | ੦ | ੦ | ੭੩ |
| ਕਾਨੜਾ | ੬੮ | ੧ | ੦ | ੦ | ੦ | ੬੯ |
| ਕਲਿਆਨ | ੨੩ | ੦ | ੦ | ੦ | ੦ | ੨੩ |
| ਪ੍ਰਭਾਤੀ | ੬੭ | ੦ | ੧ | ੦ | ੦ | ੬੮ |
| ਜੈਜਾਵੰਤੀ | ੪ | ੦ | ੦ | ੦ | ੦ | ੪ |
| ਸਲੋਕ ਸਹਸਿਕ੍ਰਿਤੀ ਮਹਲਾ ੧ | ੦ | ੦ | ੦ | ੦ | ੦ | ੦ |
| ਸਲੋਕ ਸਹਸਿਕ੍ਰਿਤੀ ਮਹਲਾ ੫ | ੦ | ੦ | ੦ | ੦ | ੦ | ੦ |
| ਗਾਥਾ | ੦ | ੦ | ੦ | ੦ | ੦ | ੦ |
| ਫੁਨਹੇ | ੦ | ੦ | ੦ | ੦ | ੦ | ੦ |
| ਚਉਬੋਲੇ | ੦ | ੦ | ੦ | ੦ | ੦ | ੦ |

| | | | | | | |
|---|---|---|---|---|---|---|
| ਸਲੋਕ ਸ੍ਰੀ ਕਬੀਰ ਜੀ | ੦ | ੦ | ੦ | ੦ | ੦ | ੦ |
| ਸਲੋਕ ਸ੍ਰੀ ਫਰੀਦ ਜੀ | ੦ | ੦ | ੦ | ੦ | ੦ | ੦ |
| ਸਵਯੇ ਸ੍ਰੀ ਮੁਖ ਬਾਕ ਮਹਲਾ ੫ | ੦ | ੦ | ੦ | ੦ | ੦ | ੦ |
| ਸਲੋਕ ਵਾਰਾਂ ਤੇ ਵਧੀਕ | ੦ | ੦ | ੦ | ੦ | ੧ | ੧ |
| ਸਲੋਕ ਮਹਲਾ ੯ | ੦ | ੦ | ੦ | ੦ | ੦ | ੦ |
| ਮੁੰਦਾਵਣੀ | ੦ | ੦ | ੦ | ੦ | ੦ | ੦ |
| ਸਮੁੱਚਾ ਜੋੜ | ੨੩੯੯ | ੨੫੬ | ੨੧ | ੪ | ੬ | ੨੬੯੬ |

**ਵਿਸ਼ੇਸ਼ ਨੋਟ**:- ਗੁਰਬਾਣੀ ਦੇ ਜਿਨ੍ਹਾਂ ੨੫੬ ਸ਼ਬਦਾਂ ਵਿੱਚ **ਰਹਾਉ** ਲਫ਼ਜ਼ ਨਾਲ ਸਬੰਧਤ ਤੁਕਾਂ ਦੀ ਸਮਾਪਤੀ ਤੇ ਜਿੱਥੇ ॥੧॥**ਰਹਾਉ**॥ ਦੀ ਥਾਂ ਕੇਵਲ ॥**ਰਹਾਉ**॥ ਹੀ ਲਿਖਿਆ ਹੈ, ਇਸ ਨਾਲ ਅੰਕ ॥੧॥ ਲਿਖਿਆ ਨਹੀਂ ਮਿਲਦਾ, ਇਨ੍ਹਾਂ ਸਬੰਧੀ ਪ੍ਰੋਫ਼ੈਸਰ ਸਾਹਿਬ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਦੀ ਚੌਥੀ ਪੋਥੀ ਦੇ ਪੰਨਾ ੫੫੪ ਉੱਪਰ ਦਿੱਤੇ ਜ਼ਰੂਰੀ ਨੋਟ ਵਿੱਚ ਇਸ ਤਰ੍ਹਾਂ ਲਿਖਿਆ ਹੈ:

ਇਸ (ਸੋਰਠਿ) ਰਾਗ ਵਿੱਚ ਦੇ ਗੁਰੂ ਨਾਨਕ ਦੇਵ ਜੀ ਦੇ ਸਾਰੇ ਹੀ ਸ਼ਬਦਾਂ ਵਿੱਚ ਰਹਾਉ ਦੀਆਂ ਤੁਕਾਂ ਨਾਲ ਲਫ਼ਜ਼ ਸਿਰਫ਼ ਰਹਾਉ ਹੈ ਨਹੀਂ। ਇਹੀ ਸਮਾਨਤਾ ਗੁਰੂ ਅਮਰਦਾਸ ਜੀ ਅਤੇ ਗੁਰੂ ਰਾਮਦਾਸ ਜੀ ਦੇ ਸ਼ਬਦਾਂ ਵਿੱਚ ਮਿਲਦੀ ਹੈ। ਗੁਰੂ ਨਾਨਕ ਦੇਵ ਜੀ ਦੀ ਸਾਰੀ ਬਾਣੀ ਇਹਨਾਂ ਪਾਸ ਮੌਜੂਦ ਸੀ।

**ਟਿੱਪਣੀ**

ਪ੍ਰੋਫ਼ੈੱਸਰ ਸਾਹਿਬ ਸਿੰਘ ਜੀ ਦੀ ਬਣਾਈ ਹੋਈ ਇਹ ਵਿਚਾਰ ਬੇ-ਬੁਨਿਆਦ ਹੈ ਜੋ ਪਰਖ਼ ਦੀ ਕਸਵੱਟੀ ਤੇ ਪੂਰੀ ਨਹੀਂ ਉੱਤਰਦੀ ਕਿਉਂਕਿ ਸਿਰੀ ਰਾਗੁ, ਗਉੜੀ, ਆਸਾ, ਗੂਜਰੀ, ਬਿਲਾਵਲੁ, ਰਾਮਕਲੀ, ਭੈਰਉ, ਬਸੰਤੁ, ਮਲਾਰ ਅਤੇ ਪ੍ਰਭਾਤੀ ਰਾਗਾਂ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ ਅਤੇ ਸ੍ਰੀ ਗੁਰੂ ਰਾਮਦਾਸ ਜੀ ਦੇ ਸ਼ਬਦਾਂ ਵਿੱਚ ਆਏ ਹਰੇਕ **ਰਹਾਉ ਪਦ** ਤੋਂ ਪਹਿਲਾਂ ਅੰਕ **੧** ਇਸ ਤਰ੍ਹਾਂ ਅੰਕਿਤ ਹੈ: ॥੧॥**ਰਹਾਉ**॥

ਗੁਰਬਾਣੀ ਦੀ ਅੰਕ ਨਿਯਮਾਵਲੀ ਅਨੁਸਾਰ ਅੰਕ ॥੧॥ ਕਿਸੇ ਸ਼ਬਦ ਦੇ ਪਹਿਲੇ ਪਦੇ ਦੀ ਸਮਾਪਤੀ ਤੇ ਵੀ ਅਤੇ ਉਸ ਸ਼ਬਦ ਵਿੱਚ ਆਏ **ਰਹਾਉ** ਨਾਲ ਵੀ ਅੰਕਿਤ ਕੀਤਾ ਗਿਆ ਹੈ। ਗੁਰਬਾਣੀ ਵਿੱਚ ਕੁਝ ਸ਼ਬਦਾਂ ਦੇ ਆਰੰਭ ਵਿੱਚ '**ਰਹਾਉ**' ਪਦ ਅੰਕਿਤ ਹੈ ਪਰੰਤੂ ਬਹੁਤੇ ਸ਼ਬਦਾਂ ਵਿੱਚ ਪਹਿਲੇ ਪਦੇ ਤੋਂ ਬਾਅਦ ਅੰਕਿਤ ਹੈ। ਸਮੁੱਚੀ ਗੁਰਬਾਣੀ ਵਿੱਚ ਹਰੇਕ ਥਾਂ ਆਏ

**ਰਹਾਉ ਪਦ** ਨਾਲ ਅੰਕ ॥੧॥ ਅੰਕਿਤ ਹੈ। ਪਾਵਨ ਗੁਰਬਾਣੀ ਵਿੱਚ ਆਏ ਗੁਰਮਤਿ ਸਿਧਾਂਤਾਂ, ਲਗ-ਮਾਤਰੀ ਨਿਯਮਾਵਲੀ ਅਤੇ ਅੰਕ ਨਿਯਮਾਵਲੀ ਸਬੰਧੀ ਗੁਰੂ ਸਾਹਿਬਾਨ ਦੀ ਆਪਸੀ ਸਮਾਨਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਦੇ ਉਤਾਰੇ ਕਰਨ ਸਮੇਂ ਲਿਖਾਰੀ ਦੀ ਕਲਮ ਦੀ ਉਕਾਈ ਕਾਰਨ ਕਈ ਥਾਂਵਾਂ ਤੇ **ਰਹਾਉ** ਪਦ ਨਾਲ ਅੰਕ ॥੧॥ ਅੰਕਿਤ ਹੋਣੋ ਰਹਿ ਗਿਆ ਹੈ ਜਿਸ ਨੂੰ ਨਿਯਮ ਨਹੀਂ ਬਣਾਇਆ ਜਾ ਸਕਦਾ। ਪੁਰਾਤਨ ਹੱਥ ਲਿਖਤ ਬੀੜਾਂ ਵਿੱਚ ਗੁਰਬਾਣੀ ਅੰਦਰ ਹਰੇਕ ਥਾਂ ਆਏ **ਰਹਾਉ** ਪਦ ਨਾਲ ਅੰਕ ॥੧॥ ਅੰਕਿਤ ਕੀਤਾ ਹੋਇਆ ਮਿਲਦਾ ਹੈ।

ਬਿਬੇਕ ਬੁੱਧੀ ਦੇ ਧਾਰਨੀ ਗੁਰੂ ਦੇ ਸਨਮੁਖ ਰਹਿਣ ਵਾਲੇ ਵਿਦਵਾਨ ਗੁਰਸਿੱਖਾਂ ਨੂੰ ਨਿਮਰਤਾ ਸਹਿਤ ਬੇਨਤੀ ਹੈ ਕਿ ਉਹ ਭਾਵਨਾ ਸਹਿਤ ਸਿਰ ਜੋੜ ਕੇ ਇਸ ਕਾਰਜ ਨੂੰ ਤਰਜੀਹ ਦੇ ਕੇ ਸੰਪੂਰਨ ਕਰਨ ਵਾਸਤੇ ਅੱਗੇ ਆਉਣ ਦਾ ਉੱਦਮ ਕਰਨ।

# (੧੨)

## ਗੁਰਬਾਣੀ ਵਿੱਚ ਦੁ-ਮਾਤ੍ਰੇ ਦੀ ਵਰਤੋਂ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ-ਬਾਣੀ ਵਿੱਚ ਪਿੰਗਲ ਕਲਾ, ਗੁਰਬਾਣੀ ਨਿਯਮਵਾਲੀ ਅਥਵਾ ਗੁਰਬਾਣੀ ਵਿਆਕਰਨ ਅਤੇ ਸੰਗੀਤ ਕਲਾ ਦਾ ਸਰਬੋਤਮ ਸੁਮੇਲ ਹੈ, ਜੋ ਕਿਸੇ ਹੋਰ ਧਾਰਮਿਕ ਗ੍ਰੰਥ ਵਿੱਚ ਵੇਖਣ ਨੂੰ ਨਹੀਂ ਮਿਲਦਾ। ਗੁਰਬਾਣੀ ਵਿੱਚ ਕੁਝ-ਕੁ ਸ਼ਬਦਾਂ ਨਾਲ ਦੋ ਲਗਾਂ (ਹੋੜਾ ਤੇ ਔਂਕੜ) ਲੱਗੀਆ ਹੋਇਆ ਹਨ ਇਨ੍ਹਾਂ ਸ਼ਬਦਾਂ ਨੂੰ ਦੁ-ਮਾਤ੍ਰਿਕ ਕਿਹਾ ਜਾਂਦਾ ਹੈ। ਇਹ ਲਘੂ ਮਾਤ੍ਰਾ ਔਂਕੜ ( ੁ ) ਤੇ ਦੀਰਘ ਮਾਤ੍ਰਾ ਹੋੜਾ ( ੋ ) ਲਾਈਆਂ ਜਾਂਦੀਆ ਹਨ। ਕਾਵਿ ਰੂਪ ਵਿੱਚ **ਛੰਦ** ਦੀ ਚਾਲ ਨੂੰ ਠੀਕ ਰੱਖਣ ਵਾਸਤੇ ਸ਼ਬਦਾਂ ਦੀਆ ਲਗਾਂ ਮਾਤ੍ਰਾ ਨੂੰ **ਵਧ ਘਟ** ਕਰਨਾ ਪੈਂਦਾ ਹੈ ਕਿਉਂਕਿ ਪਿੰਗਲ ਕਲਾ ਅਤੇ ਸੰਗੀਤ ਕਲਾ ਦਾ ਪਰਸਪਰ ਗੂੜ੍ਹਾ ਸੰਬੰਧ ਹੈ।

ਉਚਾਰਨ ਦੇ ਨਿਯਮਾਂ ਅਨੁਸਾਰ ਗੁਰਮੁਖੀ ਲਿਪੀ ਵਿੱਚ ਕਿਸੇ ਅੱਖਰ ਨੂੰ ਕੇਵਲ ਇੱਕ ਹੀ ਲਗ ਲੱਗਣੀ ਚਾਹੀਦੀ ਹੈ। ਜੇਕਰ ਕਿਸੇ ਸ਼ਬਦ ਵਿੱਚ ਕਿਸੇ ਅੱਖਰ ਨੂੰ ਦੋ ਲਗਾਂ ਲੱਗੀਆਂ ਹਨ ਤਾਂ ਇਹ ਕੁਦਰਤੀ ਹੈ ਕਿ ਅਸੀਂ ਇਕ ਲਗ ਦਾ ਹੀ ਉਚਾਰਨ ਕਰ ਸਕਾਂਗੇ, ਦੂਸਰੀ ਲਗ ਲਾਜ਼ਮੀ ਛੱਡਣੀ ਪਵੇਗੀ। ਹੁਣ ਕਿਹੜੀ ਲਗ ਉਚਾਰਨ ਕਰਨੀ ਹੈ ਤੇ ਕਿਹੜੀ ਲਗ ਛੱਡਣੀ ਹੈ ਇਹ ਨਿਯਮ ਲੱਭਣਾ ਅਤੇ ਇਹ ਦੋਵੇਂ ਲਗਾਂ ਇਕਠੀਆਂ ਕਿਉਂ ਆਈਆ ਹਨ, ਇਹ ਜਾਨਣਾ ਇਸ ਲੇਖ ਦਾ ਮੂਲ ਮਨੋਰਥ ਹੈ। ਇਕ ਗੱਲ ਖਾਸ ਨੋਟ ਕਰਨ ਵਾਲੀ ਹੈ ਕਿ ਗੁਰਬਾਣੀ ਵਿੱਚ ਜਿਨ੍ਹਾਂ ਦੋ ਲਗਾਂ ਦਾ ਪ੍ਰਯੋਗ ਇਕੱਠਾ ਹੋਇਆ ਹੈ ਉਹ ਕੇਵਲ **ਹੋੜਾ** ( ੋ ) ਅਤੇ **ਔਂਕੜ** (–) ਹੀ ਹਨ।ਇਕ ਨੁਕਤਾ ਹੋਰ ਧਿਆਨ ਰੱਖਣ ਯੋਗ ਹੈ ਕਿ ਗੁਰਬਾਣੀ ਵਿੱਚ ਜਿਥੇ ਵਿਸ਼ੇਸ਼ ਲਗ-ਮਾਤ੍ਰ ਨਿਯਮਵਾਲੀ (ਗੁਰਬਾਣੀ ਵਿਆਕਰਣ) ਦਾ ਪ੍ਰਯੋਗ ਕੀਤਾ ਗਿਆ ਹੈ। ਉੱਥੇ ਨਾਲ ਹੀ ਉਚ-ਕੋਟੀ ਕਾਵਿ ਕਲਾ ਦੇ ਨਿਯਮ ਭਾਵ ਪਿੰਗਲ ਅਤੇ ਸੰਗੀਤ ਕਲਾ ਦਾ ਖ਼ੂਬਸੂਰਤ ਸੁਮੇਲ ਹੋਇਆ ਹੈ। ਕਾਵਿ ਦੇ ਲੱਛਣਾ ਨੂੰ ਸਮਝਣ ਵਾਲੇ ਜਗਿਆਸੂ ਭਲੀ-ਭਾਂਤ ਕਾਣਦੇ ਹਨ ਕਿ ਪਿੰਗਲ ਅਨੁਸਾਰ **ਔਂਕੜ** ਲਘੂ ਮਾਤ੍ਰਾ ਹੈ ਅਤੇ **ਹੋੜਾ** ਦੀਰਘ ਮਾਤ੍ਰਾ ਹੈ। ਕਾਵਿ ਰੂਪ ਵਿਚ **ਛੰਦ** ਦੀ ਚਾਲ ਠੀਕ ਰੱਖਣ ਲਈ ਸ਼ਬਦਾਂ ਦੀਆ ਲਗਾਂ ਮਾਤ੍ਰਾ ਵਿੱਚ **ਲਘੂ** ਦੀ ਥਾਂ **ਦੀਰਘ** ਤੇ **ਦੀਰਘ** ਦੀ ਥਾਂ **ਲਘੂ** ਮਾਤ੍ਰਾ ਦੀ ਵਰਤੋਂ ਕਰਨੀ ਪੈਦੀ ਹੈ। ਗੁਰਬਾਣੀ ਦੀ ਲਿਖਣ-ਸ਼ੈਲੀ ਵਿੱਚ ਸਤਿਗੁਰਾਂ ਵੱਲੋਂ ਵਰਤਿਆਂ ਦੁ-ਮਾਤ੍ਰਿਕ ਢੰਗ ਇਕ ਸਾਹਿਤਕ ਵੰਨਗੀ ਹੈ ਜੋ ਗੁਰਬਾਣੀ ਦੀ ਵਿਲੱਖਣਤਾ ਨੂੰ ਉਜਾਗਰ ਕਰਦੀ ਹੈ ਅਤੇ ਨਾਲ ਹੀ ਸਤਿਗੁਰਾਂ ਦੇ ਮਹਾਨ ਸਾਹਿਤਕਾਰ ਹੋਣ ਦਾ ਪ੍ਰਤੱਖ ਪ੍ਰਮਾਣ ਵੀ ਹੈ। ਇਥੇ ਇਹ ਕਥਨ ਕਰਨਾ ਯੋਗ ਹੋਵੇਗਾ ਕਿ ਗੁਰਬਾਣੀ ਅੰਦਰ ਕਾਵਿ ਦਾ ਪਹਿਲਾ ਸਥਾਨ, ਵਿਆਕਰਨ ਨੰਬਰ ਦੋ ਪੁਰ ਅਤੇ ਸੰਗੀਤ ਦਾ ਤੀਜਾ ਸਥਾਨ ਮੰਨਿਆ ਜਾਂਦਾ ਹੈ। ਜੇਕਰ ਪਹਿਲਾਂ ਕੋਈ ਕਾਵਿ ਰਚਨਾ ਸਾਹਮਣੇ ਹੋਵੇ ਤਾਂ ਹੀ ਉਸਨੂੰ ਗਾਇਨ

ਕੀਤਾ ਜਾ ਸਕਦਾ ਹੈ, ਵਾਰਤਕ ਨੂੰ ਨਹੀਂ ।

ਦੁ-ਮਾਤ੍ਰੇ ਦੇ ਸੰਬੰਧ ਵਿੱਚ ਵਿਦਵਾਨਾਂ ਦੇ ਭਿੰਨ-ਭਿੰਨ ਵਿਚਾਰ ਹੇਠ ਲਿਖੇ ਅਨੁਸਾਰ ਅੰਕਿਤ ਕੀਤੇ ਜਾ ਰਹੇ ਹਨ:-

**ਗੁਰਬਾਣੀ ਦਾ ਸ਼ੁੱਧ ਉਚਾਰਣ ਧੰਨਾ ਸਿੰਘ ਰੀਟਾ. ਕਮਿਸ਼ਨਰ ਪਟਿਆਲਾ ਸਫਾ ੪੩੦ ਅਨੁਸਾਰ**:-

ਗੁਰਬਾਣੀ ਦੀ ਉਚਾਰਨ ਦੀ ਅੱਜ-ਕੱਲ੍ਹ ਜੋ ਮਰਿਆਦਾ ਹੈ ਉਸ ਵਿੱਚ ਇਸ ਨਿਯਮ ਅਖਰ ਲਿਖੇ ਸੇਈ ਗਾਵਾ ਅਵਰ ਨ ਜਾਣਾ ਬਾਣੀ ਨੂੰ ਮੁੱਖ ਰੱਖਿਆ ਗਿਆ ਹੈ। ਜਿਸਦਾ ਭਾਵ ਇਹ ਦੱਸਿਆ ਜਾਂਦਾ ਹੈ ਕਿ ਸ਼ਬਦਾਂ ਨਾਲ ਲੱਗੀਆਂ ਮਾਤ੍ਰਾ ਦਾ ਪੜ੍ਹਿਆ ਜਾਣਾ ਅਵੱਸ਼ਕ ਹੈ। ਪਾਠ ਕਰਨ ਸਮੇਂ ਉਨ੍ਹਾਂ ਨੂੰ ਛੱਡਣਾ ਨਹੀਂ ਚਾਹੀਦਾ। ਜੇ ਇਸ ਅਸੂਲ ਨੂੰ ਪ੍ਰਵਾਨ ਕਰ ਲਿਆ ਜਾਵੇ ਤਾਂ ਉਸ ਪਰ ਅਮਲ ਨਹੀਂ ਹੋ ਸਕਦਾ। ਗੁਰਬਾਣੀ ਅੰਦਰ ਅਜਿਹੇ ਸ਼ਬਦ ਲਿਖੇ ਹੋਵੇ ਹਨ ਜਿਨ੍ਹਾਂ ਦੇ ਪਹਿਲੇ ਅੱਖਰ ਨੂੰ ਦੋ ਲਗਾਂ ਮਾਤ੍ਰਾ, **ਔਂਕੜ** ਤੇ **ਸਿਹਾਰੀ** ਦੋਵੇ ਲੱਗੀਆਂ ਹੋਈਆਂ ਹੁੰਦੀਆਂ ਹਨ। ਉਨ੍ਹਾਂ ਦੋਹਾਂ ਦਾ ਇੱਕ ਹੀ ਸਮੇਂ ਵਿੱਚ ਇੱਕ ਸਾਰ ਪੜ੍ਹਿਆ ਜਾਣਾ ਨਾ-ਮੁਮਕਿਨ ਹੈ। ਅਜਿਹੇ ਸ਼ਬਦਾਂ ਦੇ ਸਹੀ ਪੜ੍ਹਨ ਲਈ ਜ਼ਰੂਰੀ ਹੈ ਕਿ ਉਹਨਾਂ ਦੋਹਾਂ ਲਗਾਂ ਮਾਤ੍ਰਾਂ ਵਿੱਚੋ ਇਕ ਦਾ ਤਿਆਗ ਕੀਤਾ ਜਾਵੇ। ਫਿਰ ਪ੍ਰਸ਼ਨ ਇਹ ਹੋਵੇਗਾ ਕਿ ਕਿਸ ਲਗ ਮਾਤ੍ਰ ਨੂੰ ਪੜ੍ਹਨ ਵੇਲੇ ਛੱਡਿਆ ਜਾਵੇ? ਉੱਤਰ ਇਹ ਹੈ ਕਿ ਗੁਰਬਾਣੀ ਦਾ ਸ਼ੁੱਧ ਉਚਾਰਣ ਉਸ ਦੇ ਅੰਦਰ ਹੀ ਲਿਖਿਆ ਹੋਇਆ ਹੈ। ਅਜਿਹੇ ਸ਼ਬਦਾਂ ਦੀ ਖੋਜ ਕੀਤੀ ਜਾਵੇ ਕਿ ਉਸ ਨੂੰ ਦੂਜੀ ਥਾਂ ਤੇ ਕਿਸ ਤਰ੍ਹਾਂ ਲਿਖਿਆ ਗਿਆ ਹੈ।ਜਿਸ ਤਰ੍ਹਾਂ ਉਹੀ ਸ਼ਬਦ ਦੁਬਾਰਾ ਇਕ ਲਗ ਮਾਤਰ ਲਗਾ ਕੇ ਲਿਖਿਆ ਹੋਵੇ, ਉਸ ਦਾ ਉਸੀ ਤਰ੍ਹਾ ਪਾਠ ਕੀਤਾ ਜਾਏ ਤੇ ਜਿਹੜੀ ਲਗ ਮਾਤਰ ਉੱਥੇ ਨਹੀਂ ਵਰਤੀ ਉਸ ਦਾ ਤਿਆਗ ਕੀਤਾ ਜਾਵੇ। ਅਜਿਹਾ ਸ਼ਬਦ ਦੁਬਾਰਾ ਲਿਖਿਆ ਗਿਆ ਨਾ ਮਿਲੇ ਤਾਂ ਗੁਰਬਾਣੀ ਚੂੰਕਿ ਉੱਚ ਕੋਟੀ ਦੀ ਸਾਹਿਤਕ ਰਚਨਾ ਹੈ,ਅਜਿਹੇ ਸ਼ਬਦਾਂ ਦਾ ਸਾਹਿਤਕਾਰੀ ਅਨੁਸਾਰ ਪੜ੍ਹਣ ਵਾਸਤੇ ਉਹਨਾਂ ਵਿੱਚੋਂ ਕੇਵਲ ਲੋੜੀਂਦੀ ਲਗ ਮਾਤਰਾ ਦਾ ਹੀ ਉਚਾਰਨ ਕਰ ਲਿਆ ਜਾਣਾ ਚਾਹੀਦਾ ਹੈ। ਇਹ ਨਿਯਮ ਸਪਸ਼ਟ ਕਰਨ ਲਈ ਹੁਣ ਸ਼ਬਦ ਲਿਖੇ ਜਾਂਦੇ ਹਨ:-

**ਸੁਹੇਲਾ**

੧. ਸਰਣਿ ਪਇਆ ਨਾਨਕ **ਸੁੋਹੇਲਾ**॥ (ਪੰਨਾ ੩੯੩)

੨. ਓਹੁ **ਸੁਹੇਲਾ** ਸਦ ਸੁਖੀ ਸਭੁ ਭ੍ਰਮੁ ਭਉ ਭਾਗਾ॥ (੩੯੯)

੩. ਨਾਨਕ ਬਿਖਮੁ **ਸੁਹੇਲਾ** ਤਰੀਐ ਜਾ ਆਵੈ ਗੁਰ ਸਰਣਾਈ॥ (੪੪੨)

ਤੁਕ (੨) ਤੇ (੩) ਵਿੱਚ ਸ਼ਬਦ **ਸੁਹੇਲਾ** ਦੇ ਲਿਖਣ ਵੇਲੇ ਉਸ ਨਾਲ **ਹੋੜਾ** ਨਹੀਂ ਵਰਤਿਆ ਗਿਆ। ਤੁਕ (੧) ਵਿੱਚ ਉਸ ਨਾਲ ਲੱਗਾ ਹੋਇਆ **ਹੋੜਾ** ਉਚਾਰਨ ਨਹੀਂ ਕਰਨਾ ਚਾਹੀਦਾ

**ਸੁੋਹਾਗਣਿ**

੧. ਸਾਈ **ਸੁੋਹਾਗਣਿ** ਨਾਨਕਾ ਜੋ ਭਾਣੀ ਕਰਤਾਰ ਰੀ ॥ (ਪੰਨਾ ੪੦੦)

੨. ਨਾਨਕ ਨਦਰੀ ਧਨ **ਸੋਹਾਗਣਿ** ਸਬਦੁ ਅਭ ਸਾਧਾਰਏ॥ (ਪੰਨਾ ੪੩੬)

੩. ਤਾ **ਸੋਹਾਗਣਿ** ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ॥ (ਪੰਨਾ ੭੨੨)

ਤੁਕ (੨) ਤੇ (੩) ਵਿੱਚ ਸ਼ਬਦ **ਸੋਹਾਗਣਿ** ਲਿਖਣ ਸਮੇਂ ਉਸ ਨਾਲ **ਔਂਕੜ** ਨਹੀਂ ਵਰਤਿਆ ਹੈ।ਇਸ ਲਈ ਤੁਕ (੧) ਵਿੱਚ ਉਸ ਨਾਲ ਲੱਗਾ **ਔਂਕੜ** ਉਚਾਰਣ ਨਹੀਂ ਕਰਨਾ ਚਾਹੀਦਾ।

**ਗੁੋਬਿੰਦ**

੧. ਪ੍ਰਭ ਕਿਰਪਾਲ ਦਇਆਲ **ਗੁੋਬਿੰਦ** ॥ (ਪੰਨਾ ੮੬੬)

੨. ਆਠ ਪਹਰ ਗਾਈਐ **ਗੋਬਿੰਦੁ**॥ (ਪੰਂ ੮੬੬)

੩. ਅਉਖਧ ਕੋਟਿ ਸਿਮਰਿ **ਗੋਬਿੰਦੁ**॥ (ਪੰਨਾ ੮੬੬)

ਤੁਕ (੨) ਤੇ (੩) ਵਿੱਚ ਸ਼ਬਦ **ਗੋਬਿੰਦ** ਲਿਖਣ ਸਮੇਂ ਉਸ ਨਾਲ **ਔਂਕੜ** ਨਹੀਂ ਵਰਤਿਆ। ਇਸ ਲਈ ਤੁਕ (੧) ਵਿੱਚ ਉਸ ਨਾਲ ਲੱਗਾ **ਔਂਕੜ** ਉਚਾਰਣ ਨਹੀਂ ਕਰਨਾ ਚਾਹੀਦਾ।

**ਮੁੋਨੀ**

੧. ਪੜਿ ਪੜਿ ਪੰਡਿਤ **ਮੁੋਨੀ** ਥਕੇ ਦੇਸੰਤਰ ਭਵਿ ਥਕੇ ਭੇਖ ਤਾਰੀ॥ (ਪੰਨਾ ੧੨੪੬)

੨. ਪੜਿ ਪੜਿ ਪੰਡਿਤ **ਮੋਨੀ** ਥਕੇ ਬੇਦਾਂ ਕਾ ਅਭਿਆਸੁ॥ (ਪੰਨਾ ੧੨੭੭)

੩. ਬੋਲੈ ਨਾਹੀ ਹੋਇ ਬੈਠਾ **ਮੋਨੀ** (ਪੰਨਾ ੧੨੪੮)

ਤੁਕ (੨) ਤੇ (੩) ਵਿੱਚ ਸ਼ਬਦ **ਮੋਨੀ** ਲਿਖਣ ਸਮੇਂ ਉਸ ਨਾਲ **ਔਂਕੜ** ਨਹੀਂ ਵਰਤਿਆ। ਇਸ ਲਈ ਤੁਕ (੧) ਵਿੱਚ ਉਸ ਨਾਲ ਲੱਗਾ **ਔਂਕੜ** ਉਚਾਰਣ ਨਹੀਂ ਕਰਨਾ ਚਾਹੀਦਾ।

**ਏਕੁੋ**

੧. ਨਾਨਕ ਹਰਿ **ਏਕੁੋ** ਕਰੇ ਸੁ ਹੋਇ॥ (ਪੰਨਾ ੧੧੭੭)

੨. **ਏਕੋ** ਹਰਿ ਰਵਿਆ ਸ੍ਰਬ ਥਾਇ॥ (ਪੰਨਾ ੧੧੭੭)

੩. ਘਟਿ ਘਟਿ ਅੰਤਰਿ **ਏਕੋ** ਹਰਿ ਸੋਇ॥ (ਪੰਨਾ ੧੧੭੭)

ਤੁਕ (੨) ਤੇ (੩) ਵਿੱਚ ਸ਼ਬਦ ਏਕੋ ਲਿਖਣ ਸਮੇਂ ਉਸ ਨਾਲ**ਔਂਕੜ** ਨਹੀਂ ਵਰਤਿਆ। ਇਸ ਲਈ ਤੁਕ (੧) ਵਿੱਚ ਉਸ ਨਾਲ ਲੱਗਾ **ਔਂਕੜ** ਉਚਾਰਣ ਨਹੀਂ ਕਰਨਾ

ਚਾਹੀਦਾ।

**ਗੁੋਪਾਲ**

੧. ਮਨ ਤੇ ਕਬਹੁ ਨ ਬਿਸਰੁ **ਗੁੋਪਾਲ**॥ (ਪੰਨਾ ੮੯੩)

੨. **ਗੋਪਾਲ** ਕੋ ਜਸੁ ਗਾਊ ਪ੍ਰਾਣੀ ॥ (ਪੰਨਾ ੮੯੭)

੩. **ਗੋਪਾਲ** ਤੇਰਾ ਆਰਤਾ॥ (ਪੰਨਾ ੬੯੫)

ਤੁਕ (੨) ਤੇ (੩) ਵਿੱਚ ਸ਼ਬਦ **ਗੋਪਾਲ** ਲਿਖਣ ਸਮੇਂ ਉਸ ਨਾਲ **ਔਂਕੜ** ਨਹੀਂ ਵਰਤਿਆ। ਇਸ ਲਈ ਤੁਕ (੧) ਵਿੱਚ ਉਸ ਨਾਲ ਲੱਗਾ **ਔਂਕੜ** ਉਚਾਰਣ ਨਹੀਂ ਕਰਨਾ ਚਾਹੀਦਾ।

**ਭੁੋਲਾਇਆ**

੧. ਮਮਤਾ ਲਾਇ ਭਰਮਿ **ਭੁੋਲਾਇਆ**॥ (ਪੰਨਾ ੧੧੨੮)

੨. ਆਦਿ ਪੁਰਖ ਨਿੰਦਕ **ਭੋਲਾਇਆ**॥ (ਪੰਨਾ ੧੧੪੫)

ਤੁਕ (੨) ਵਿੱਚ ਸ਼ਬਦ **ਭੋਲਾਇਆ** ਲਿਖਣ ਸਮੇਂ ਉਸ ਨਾਲ ਔਂਕੜ ਨਹੀਂ ਲਗਾਇਆ ਗਿਆ। ਇਸ ਲਈ ਤੁਕ (੧) ਵਿੱਚ ਉਸ ਨਾਲ ਲੱਗਾ ਔਂਕੜ ਉਚਾਰਣ ਨਹੀਂ ਕਰਨਾ ਚਾਹੀਦਾ।

**ਸੁੋਇਨ**

੧. ਸਰਬ **ਸੁੋਇਨ** ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ॥ (ਪੰਨਾ ੬੯੩)

੨. ਗ੍ਰਿਹ **ਸੋਇਨ** ਚੰਦਨ ਸੁੰਗਧ ਲਾਇ ਮੋਤੀ ਹੀਰੇ ॥ (ਪੰਨਾ ੭੦੭)

੩. **ਸੋਇਨ** ਸਾਖਤ ਪਉਨ ਵੇਗ ਧ੍ਰਿਗੁ ਧ੍ਰਿਗੁ ਚਤੁਰਾਈ ॥ (ਪੰਨਾ ੧੨੪੬)

ਤੁਕ (੨) ਤੇ (੩) ਵਿੱਚ ਸ਼ਬਦ **ਸੋਇਨ** ਲਿਖਣ ਸਮੇਂ ਉਸ ਨਾਲ **ਔਂਕੜ** ਨਹੀਂ ਲਗਾਇਆ ਗਿਆ। ਇਸ ਲਈ ਤੁਕ (੧) ਵਿੱਚ ਉਸ ਨਾਲ ਲੱਗਾ **ਔਂਕੜ** ਉਚਾਰਣ ਨਹੀਂ ਕਰਨਾ ਚਾਹੀਦਾ।

ਗੁਰਮੁਖ ਪਾਠਕ ਜੋ ਚਾਹੁਣ ਤਾਂ ਹੋਰ ਭੀ ਅਜਿਹੇ ਸ਼ਬਦ ਲੱਭ ਸਕਦੇ ਹਨ। ਗੁਰਬਾਣੀ ਦੀ ਅਜਿਹੀ ਕੀਤੀ ਗਈ ਲਿਖਾਈ ਉਸਦੀ ਅਸਚਰਜਤਾ ਦਾ ਪ੍ਰਗਟਾਓ ਕਰਦੀ ਹੈ। ਉਸ ਨਾਲ ਪਿਆਰ ਕਰਨ ਵਾਲੇ **ਸੱਜਣਾਂ** ਨੂੰ ਗੁਰਬਾਣੀ ਅੰਦਰ ਵਰਤੀ ਗਈ ਸਾਹਿਤਕਾਰੀ ਨੂੰ ਸਮਝਣ ਵਾਸਤੇ ਮਿਹਨਤ ਤੇ ਅਭਿਆਸ ਲਈ **ਉੱਦਮ** ਕਰਨਾ ਚਾਹੀਦਾ ਹੈ।

**ਵਿਸ਼ੇਸ਼ ਨੋਟ**:- ਸ. ਧੰਨਾ ਸਿੰਘ ਜੀ ਬੇਧਿਆਨੇ ਹੋ ਕੇ ਇਹ ਲਿਖ ਰਹੇ ਹਨ ਕਿ

ਗੁਰਬਾਣੀ ਅੰਦਰ ਅਜਿਹੇ ਸ਼ਬਦ ਲਿਖੇ ਹੋਏ ਹਨ ਜਿਨ੍ਹਾਂ ਦੇ ਪਹਿਲੇ ਅੱਖਰ ਨੂੰ ਦੋ ਲਗਾਂ ਮਾਤ੍ਰਾਂ, **ਔਂਕੜ** ਤੇ **ਸਿਹਾਰੀ** ਦੋਵੇਂ ਲੱਗੀਆਂ ਹੋਈਆਂ ਹੁੰਦੀਆਂ ਹਨ।ਉਹਨਾਂ ਦੁਹਾਂ ਦਾ ਇੱਕ ਹੀ ਸਮੇਂ ਵਿੱਚ ਇਕ ਸਾਰ ਪੜ੍ਹਿਆ ਜਾਣਾ ਨਾ ਮੁਮਕਿਨ ਹੈ। ਇਥੇ ਇਹ ਦੱਸਣਾ ਜ਼ਰੂਰੀ ਹੈ ਕਿ ਇਕ ਸ਼ਬਦ ਨੂੰ **ਔਂਕੜ** ਤੇ **ਸਿਹਾਰੀ** ਨਹੀਂ ਬਲਕਿ **ਔਂਕੜ** ਤੇ **ਹੋੜਾ** ਲੱਗਾ ਹੁੰਦਾ ਹੈ। ਸ. ਧੰਨਾ ਸਿੰਘ ਜੀ ਲਿਖਦੇ ਹਨ ਸ਼ਬਦ **ਸੁਹੇਲਾ** , **ਸੁਹਗਣਿ** , **ਗੋਬਿੰਦ** , **ਮੁਨਿ** , **ਏਕੋ** , **ਗੁਪਾਲ** , **ਭੁਲਾਇਆ** , **ਸੁਇਨ**

ਇਨ੍ਹਾਂ ਨੂੰ ਲੱਗੇ ਹੋਏ **ਔਂਕੜਾਂ** ਦਾ ਉਚਾਰਨ ਕਰਨਾ ਨਹੀਂ ਚਾਹੀਦਾ। ਫਿਰ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਜੇ ਉਚਾਰਨ ਨਹੀਂ ਕਰਨਾ ਤੇ ਦੋ-ਮਾਤ੍ਰਾ ਲੱਗੀਆਂ ਕਿਉਂ ਹਨ? ਪਿੰਗਲ ਨਿਯਮਵਾਲੀ ਮੁਤਾਬਿਕ ਕਿਤੇ **ਔਂਕੜ** ਤੇ ਕਿਤੇ **ਹੋੜਾ** ਉਚਾਰਨ ਕਰਨਾ ਬਣਦਾ ਹੈ।ਉਪਰੋਕਤ ਸ਼ਬਦਾਂ ਦੀ ਵਿਆਖਿਆ ਅੱਗੇ ਜਾ ਕੇ ਕੀਤੀ ਜਾਵੇਗੀ ਕਿ ਉਚਾਰਨ ਕੀ ਤੇ ਕਿਉਂ ਹੋਣਾ ਚਾਹੀਦਾ ਹੈ।

**ਗੁਰਬਾਣੀ ਦੀ ਭਾਸ਼ਾ ਤੇ ਵਿਆਕਰਨ , ਡਾ ਹਰਕੀਰਤ ਸਿੰਘ, ਛਾਪਕ: ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਅਨੁਸਾਰ (ਸਫਾ ੧੦੧):**

(ਸ) ਗੁਰਬਾਣੀ ਦੇ ਕੁਝ ਸ਼ਬਦਾਂ ਵਿੱਚ ਇੱਕੋ ਅੱਖਰ ਨੂੰ ਦੋ-ਦੋ ਲਗਾਂ ਲੱਗੀਆਂ ਹੋਈਆਂ ਮਿਲਦੀਆਂ ਹਨ, ਜਿਵੇਂ : **ਲੋੁਭਾਨ** ਤੋਂ ਭਾਵ ਹੈ ਕਿ ਸ਼ਬਦ ਤੋਂ ਪਹਿਲੇ ਉਚਾਰਨ ਖੰਡ **ਲੋੁ**- ਦਾ ਉਚਾਰਨ ਇੰਞ ਕਰਨਾ ਹੈ ਕਿ ਲ ਨੂੰ ਲੱਗੀ ਹੋਈ ਮਾਤ੍ਰਾ ਦਾ ਲਮਕਾਅ ਹੋੜੇ ਤੇ ਔਂਕੜ ਦੇ ਵਿਚਾਲੇ ਦਾ ਹੋਵੇ।ਇਸਨੂੰ ਡੇਢ ਮਾਤ੍ਰਾ ਦਾ ਉਚਾਰਨ ਮੰਨਿਆ ਜਾਂਦਾ ਹੈ ਕਿਉਂਕਿ ਗੁਰਬਾਣੀ ਰਾਗਾਂ ਅਨੁਸਾਰ ਲਿਖੀ ਗਈ ਹੈ। ਇਸ ਕਰਕੇ ਰਾਗ ਅਥਵਾ ਸੰਗੀਤ ਦੀਆਂ ਪਾਬੰਦੀਆਂ ਦਾ ਧਿਆਨ ਰੱਖਣਾ ਲਾਜ਼ਮੀ ਸੀ।

- ਏਹੁ ਮਨੋ ਮੂਰਖੁ ਲੋਭੀਆ ਲੋਭੇ ਲਗਾ **ਲੋੁਭਾਨੁ**॥ (ਪੰਨਾ ੨੯)
- ਪ੍ਰਭ ਕਿਰਪਾਲ ਦਇਆਲ **ਗੋੁਬਿੰਦ**॥ (ਪੰਨਾ ੭੬੬)
- ਟੂਟੀ ਗਾਢਨਹਾਰ **ਗੋੁਪਾਲ**॥ (ਪੰਨਾ ੨੭੨)

ਆਧੁਨਿਕ ਪੰਜਾਬੀ ਵਿੱਚ ਇੱਕ ਅੱਖਰ ਨੂੰ ਦੋ ਮਾਤਰਾਵਾਂ ਲਾਉਣ ਦਾ ਰਿਵਾਜ ਨਹੀਂ ਰਿਹਾ। ਇਸੇ ਕਾਰਨ ਹੀ ਕੁਝ ਸ਼ਬਦਾ ਵਿੱਚ ਇੱਕ ਅੱਖਰ ਨੂੰ ਦੋ-ਦੋ ਮਾਤ੍ਰਾਵਾਂ ਲੱਗੀਆਂ ਹੋਈਆਂ ਹਨ। ਜਿਵੇਂ **ਲੋੁਭਾਨ** ਦੇ **ਲ** ਨੂੰ ( ੋ ) ਤੇ ( ੁ ) ਦੋਵੇਂ ਲਗਾਂ ਲੱਗੀਆਂ ਹੋਇਆਂ ਹਨ- ਏਹੁ ਮਨੋ ਮੂਰਖੁ ਲੋਭੀਆ ਲੋਭੇ ਲਗਾ ਲੋੁਭਾਨੁ॥ (ਮ: ੧, ਪੰਨਾ ੨੯); ਜਦੋਂ ਕਿ ਇਹੋ ਹੀ ਸ਼ਬਦ ਨੂੰ ( ੋ ) ਨਾਲ ਤੇ **ਲ** ਨੂੰ ( ੁ ) ਨਾਲ ਵੀ ਲਿਖਿਆ ਮਿਲਦਾ ਹੈ। ਕੀਰਤਨੀਏ ਦੱਸਦੇ ਹਨ ਕਿ **ਲੋੁਭਾਨੁ** ਦੇ **ਲੋੁ** ਵਿੱਚ ਡੇਢ੍ਹ ਮਾਤ੍ਰਾ ਦਾ ਉਚਾਰਨ ਮਿਲਦਾ ਹੈ।

**ਟਿੱਪਣੀ**

ਡਾ. ਹਰਕੀਰਤ ਸਿੰਘ ਦੋ ਮਾਤ੍ਰਾ ਦੇ ਉਚਾਰਨ ਸਮੇਂ ਡੇਢ ਮਾਤ੍ਰਾ ਦਾ ਉਚਾਰਨ **ਔਂਕੜ** ਤੇ ਹੋੜੇ ਦੇ ਵਿਚਕਾਰਲੀ ਧੁਨੀ ਮੰਨਦੇ ਹਨ। ਇਸ ਦੀ ਪੁਸ਼ਟੀ ਸੰਗੀਤਕਾਰਾਂ ਵੱਲੋਂ ਹੋਈ ਵੀ ਕਰਦੇ ਹਨ। ਜਦਕਿ ਗੁਰਮੁਖੀ ਲਿਪੀ ਵਿੱਚ (ਮੂਲ-ਮੁੱਢ) ਮੁਹਾਰਨੀ ਨੂੰ ਪੁੱਛਿਆ ਜਾਵੇ ਤਾਂ ਮਾਂ ਮੁਹਾਰਨੀ ਇੱਕ ਗੱਲ ਆਖਦੀ ਹੈ ਕਿ ਮੇਰੇ ਪਾਸ ਦੋ ਲਗਾਂ ਔਂਕੜ ਤੇ ਸਿਹਾਰੀ ਲਘੂ ਮਾਤਰਾ, ਕੰਨਾ, ਬਿਹਾਰੀ , ਦੁਲੈਂਕੜ, ਲਾਂ, ਦੁਲਾਵਾਂ, ਹੋੜਾ, ਕਨੌੜਾ ਇਹ ਦੀਰਘ ਮਾਤ੍ਰਾ ਹਨ। ਮੇਰੇ ਪਾਸ ਡੇਢ ਮਾਤ੍ਰਾ ਦਾ ਉਚਾਰਨ ਕੋਈ ਨਹੀਂ ਹੈ। ਹੁਣ ਤੱਕ ਕੋਈ ਸੰਗੀਤਕਾਰ ਵੀ ਐਸਾ ਨਹੀਂ ਮਿਲਿਆ ਜੋ ਦੋ ਮਾਤ੍ਰੇ ਨੂੰ ਡੇਢ ਮਾਤ੍ਰਾ ਦਾ ਗਾਇਨ ਕਰਕੇ ਪ੍ਰਤੱਖ ਰੂਪ ਵਿੱਚ ਦਿਖਾ ਸਕੇ। ਨਾ ਹੀ ਡਾ. ਸਾਹਿਬ ਨੇ ਇਹ ਦੱਸਣ ਦੀ ਖੇਚਲ ਕੀਤੀ ਹੈ ਕਿ ਕਿਸ ਸੰਗੀਤਕਾਰ ਨੇ ਕਿਸ ਪੁਸਤਕ ਵਿੱਚ, ਕਿਸ ਪੰਨੇ ਤੇ ਡੇਢ ਮਾਤ੍ਰਾ ਦਾ ਪ੍ਰਯੋਗ ਬਾਰੇ ਲਿਖਿਆ ਹੈ।

੧. ਦੁ- ਮਾਤ੍ਰੇ ਦੇ ਸੰਬੰਧ ਵਿੱਚ **ਗੁਰ-ਸ਼ਬਦ ਰਤਨਾਕਰ ਮਹਾਨ ਕੋਸ਼** ਦੇ ਨਵੇਂ ਵਾਧੇ ਸਫਾ ੫੭

"ਸ਼ਬਦ ਸੰਖਿਆ ੪੫੨ ਦੇ ਕਾਲਮ ੨ ਹੇਠ ਅੰਕਿਤ ਹਨ। ਗੁਰਬਾਣੀ ਵਿੱਚ ਗੋੁਬਿੰਦ ਆਦਿ ਸ਼ਬਦਾਂ ਵਿਚ ਦੋ-ਦੋ ਮਾਤ੍ਰਾਂ ਵੇਖਿਆਂ ਜਾਂਦੀਆਂ ਹਨ, ਇਕ ਮਾਤ੍ਰਾ ਅਰਥ ਪਾਠ ਦੀ ਅਤੇ ਦੂਜੀ ਸੰਗੀਤ ਧਾਰਣਾ ਦੀ ਹੋਇਆ ਕਰਦੀ ਹੈ।"

੨. **ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼ਿਰੋਮਣੀ ਵਿਆਕਰਣ ਸਫਾ ੯੬ ਕਰਤਾ: ਪੰਡਤ ਕਰਤਾਰ ਸਿੰਘ ਦਾਖਾ ਪ੍ਰਕਾਸ਼ਕ : ਗਿਆਨੀ ਰਘਬੀਰ ਸਿੰਘ ਦਾਖਾ ਜ਼ਿਲ੍ਹਾ ਲੁਧਿਆਣਾ ਅਨੁਸਾਰ :**

ੲ) ਲਘੂ ਗੁਰੂ ਆਦਿ ਦੇ ਮਾਨ ਅਨੁਸਾਰ-

੧. ਛੰਦ ਅਥਵਾ ਤਾਲ ਦੀ ਮਾਤ੍ਰਾ ਦੇ ਵਾਧੇ-ਘਾਟੇ ਨਾਲ ਲਘੂ-ਗੁਰੂ ਦਾ ਮਾਨ ਬਦਲ ਜਾਂਦਾ ਹੈ ਅਤੇ ਉਸ ਦਾ ਚਿੰਨ੍ਹ ਮਾਤ੍ਰਾ ਦੇ ਰੂਪ ਵਿੱਚ (**ਧੁਪ**) ਵਾਂਗ ਕਰ ਦਿੱਤਾ ਜਾਂਦਾ ਹੈ।

ਜੈਸੇ **ਮਨੋੁ ਲੋਭੀਆ** ਵਿਚ ਅਸਲ ਪਦ ਤਾਂ **ਮਨੁ** ਹੈ। ਪਰੰਤੂ ਤਾਲ ਵਿਚ ੧ ਮਾਤ੍ਰਾ ਵਧਾਉਣ ਲਈ ਹੋੜਾ ਭੀ ਕੀਤਾ ਗਿਆ ਹੈ। ਪੁਨਾ ਨ **ਪਾਈਐ ਜੁੋਨੀਐ** ਦੇ **ਜੋ** ਲਘੂ ਪੜ੍ਹਨ ਲਈ ਹੇਠਾਂ ਔਂਕੜ ਕਰ ਦਿੱਤਾ ਹੈ ਅਤੇ ਵਰਨ **ਸਕਲ** ਸਿਉ ਲਾਗੋ ਮਾਨੁ॥ ਇਸ ਵਿਚ ਬੰਦ ਦਾ ਅੰਤਿਮ ਸਵਰ ਮੇਲਣ ਲਈ **ਮਨੁ** ਨੂੰ **ਮਾਨੁ** ਕਰਕੇ ਲਿਖਿਆ ਹੈ। ਏਵੇਂ ਦਾ **ਸ੍ਵਾਣ** ਪੜਿਆ ਗਿਆ ਹੈ।

**ਟਿੱਪਣੀ-**

ਸਤਿਕਾਰਯੋਗ ਪੰਡਤ ਜੀ ਭੁਲੇਖੇ ਨਾਲ ਸ਼ਬਦ **ਲੋੁਭਾਨ** ਦੀ ਥਾਂ **ਮਨੋੁ** ਦੁ-ਮਾਤ੍ਰਾ ਦਾ ਜ਼ਿਕਰ ਕਰੀ ਜਾ ਰਹੇ ਹਨ। ਪੂਰੀ ਤੁਕ ਏਹੁ ਮਨੋ ਮੂਰਖੁ ਲੋਭੀਆ ਲੋਭੇ ਲਗਾ **ਲੋੁਭਾਨ**॥ ਪੰਨਾ

੨੯ ਤੇ ਦਰਜ ਹੈ '**ਲੋਭਾਨੁ**' ਦੁ-ਮਾਤ੍ਰਾ ਵਾਲਾ ਸ਼ਬਦ ਹੈ ਇਸ ਸੰਬੰਧੀ ਵਿਚਾਰ ਕਰਨਾ ਚਾਹੀਦਾ ਹੈ। ਇਸ ਲਈ **ਲੋਭਾਨ** ਦਾ ਮੂਲ ਰੂਪ **ਲੋਭਾਨੁ** ਹੈ ਇਸ ਦਾ ਉਚਾਰਨ **ਲੁਭਾਨੁ**' ਕਰਨਾ ਹੈ। ਇਥੇ ਮਾਨ ਦਾ ਅਰਥ ਵਜ਼ਨ, ਤੋਲ ਹੈ।

ਤਹ ਜਨਮ ਨ ਮਰਣਾ ਆਵਣ ਜਾਣਾ ਬਹੁੜਿ ਨ ਪਾਇਐ **ਜੋਨੀਐ**॥ ਇਸੇ ਤਰ੍ਹਾਂ **ਜੁੋਨੀਐ** ਦੁ-ਮਾਤ੍ਰਾ ਦਾ ਮੂਲ ਸ਼ਬਦ **ਜੁੋਨੀਐ** ਹੈ ਅਤੇ ਇਸ ਦਾ ਉਚਾਰਨ ਜੁਨੀਐ ਕਰਨਾ ਹੈ।

ਪੰਡਤ ਜੀ ਨੇ **ਸ੍ਰਣ** ਤੋਂ **ਸ੍ਰਾਣ** ਲਿਖਿਆ ਹੈ ਜਦਕਿ ਇਹ ਤੁਕ ਸ਼ੁੱਧ ਰੂਪ ਵਿਚ ਸਾਧਸੰਗਤਿ ਕੀ ਧੂਰਿ ਇਕ ਮਾਂਗਉ ਜਨ ਨਾਨਕ ਪਇਓ **ਸਰਾਨ** ॥ ਪੰਨਾ ੧੨੦੩ ਤੇ ਦਰਜ ਹੈ। ਇਸ ਤੁਕ ਵਿੱਚ **ਸਰਨ** ਤੋਂ **ਸਰਾਨ** ਬਣਾਇਆ ਗਿਆ ਹੈ। ਜਿਵੇਂ: **ਸੰਗਤਿ** ਤੋਂ **ਸੰਗਾਤਿ**, **ਕਰਮ** ਤੋਂ **ਕਰਾਮ**, **ਭਗਤਿ ਤੋਂ ਭਗਾਤਿ** ਆਦਿ।

੧. **ਸੰਥਜਾ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਈ ਵੀਰ ਸਿੰਘ, ਛਾਪਕ :ਭਾਈ ਵੀਰ ਸਿੰਘ ਸਾਹਿਤ ਸਦਨ ਦਿੱਲੀ ਅਨੁਸਾਰ:**

ਆਪੇ **ਨੇੜੈ** ਦੂਰਿ ਆਪੇ ਹੀ ਆਪੇ ਮੰਝਿ **ਮਿਆਨੋੁ**॥

ਆਪੇ **ਵੇਖੈ ਸੁਣੇ** ਆਪੇ ਹੀ ਕੁਦਰਤਿ ਕਰੇ **ਜਹਾਨੋੁ**॥

ਜੋ **ਤਿਸੁ ਭਾਵੈ** ਨਾਨਕਾ ਹੁਕਮੁ ਸੋਈ **ਪਰਵਾਨੋੁ**॥ (ਪੰਨਾ ੨੪)

ਤਿੰਨਾਂ ਪਦਾਂ ਨੂੰ ਦੋ ਮਾਤ੍ਰਾ ਹਨ ਔਂਕੜ ਤੇ ਹੋੜਾ। ਅਰਥ ਕਰਨ ਵਾਸਤੇ ਔਂਕੜ ਦਿੱਤਾ ਹੈ ਕਿ ਇਨ੍ਹਾਂ ਦਾ ਅਰਥ ਭਾਵ ਹੈ **ਮਿਆਨੁ**, **ਜਹਾਨੁ**, ਤੇ **ਪਰਵਾਨੁ**। ਹੋੜਾ ਹੋਣ ਕਰਕੇ ਅਰਥ ਨਹੀਂ ਬਦਲਣਾ ਕਿਉਂਕਿ ਉਹ ਸੈਨਤ ਗਾਉਣ ਵਾਲੇ ਨੂੰ ਹੈ। ਗਾਯਨ ਕਰਨ ਵਾਲੇ ਨੇ ਇਸ ਦੀਰਘ ਕਰਕੇ ਗਾਉਣਾ ਹੈ, ਚਾਹੇ ਤਾਂ **ਪਲੁਤ** ਵਿੱਚ ਲਮਕਾ ਲਵੇ। ਵਜ਼ਨ ਮੂਜਬ ਉਂਵ ਬੀ ਪਹਿਲੇ ਤੋਂ ਅੰਤਲੇ ਅੰਕ ਨਾਲੋਂ ਵਿਚਲੇ ਅੰਕਾਂ ਦਾ ਵਜ਼ਨ ਹੋਰ ਹੈ। (ਸੈਂਚੀ ਪਹਿਲੀ, ਸਫਾ ੩੫੩)

**ਤੁੋਲਾਇਨ**- ਤੁਲਾਏਗਾ। ਇਥੇ ਤੱਤੇ ਨੂੰ ਔਂਕੜ ਬੀ ਹੈ ਤੇ ਹੋੜਾ ਬੀ। ਛੰਦ ਦਾ ਵਜ਼ਨ ੨੪ ਮਾਤ੍ਰਾ ਦਾ ਹੋੜੇ ਦੇ ਨਾਲ ਪੂਰਾ ਹੁੰਦਾ ਹੈ ਪਰ ਉਂਵ ਪਦ **ਤੁਲਾਇਸੀ** ਬੋਲ ਚਾਲ ਵਿੱਚ ਹੈ।ਇਸ ਕਰਕੇ ਦੁਇ ਮਾਤ੍ਰਾ ਦਿੱਤੀਆਂ ਹਨ। (ਪੋਥੀ ਦੂਜੀ, ਸਫਾ ੫੫੬)

ਰਾਜ ਮਿਲਕ ਜੋਬਨ ਗ੍ਰਿਹ ਸੋਭਾ ਰੂਪਵੰਤ **ਜੁੋਆਨੀ**॥ (ਪੰਨਾ ੫੫੬)

ਨਿਰੁਕਤ- ਸੋਭਾ- {ਸੰ. ਸ਼ੋਭਾ, ਸ਼ੋਭਾ=ਸੁੰਦਰਤਾ ।ਸ਼ੋਭਾਨੀ =ਚੰਗੀ ਇਸਤ੍ਰੀ} ਸੋਭਾ ਇਥੇ **ਸੋਭਨਾ** ਦਾ ਸੰਖੇਪ ਰੂਪ ਹੈ, **ਰੂਪਵੰਤ** ਤੇ **ਜੁੋਆਨੀ** ਉਸ ਦੇ ਵਿਸ਼ੇਸ਼ਣ ਹਨ। ਜੁੋਆਨੀ ਦੇ ਸ਼ੁੱਧ ਅਰਥ ਇਥੇ ਜੁਆਨੀ ਵਾਲੀ ਹੈ, ਜੋ+ਆਨੀ= ਜੋ ਲਿਆਂਦੀ ਹੈ, ਇਹ ਠੀਕ ਨਹੀਂ, ਜੋ ਹੋੜਾ ਕੇਵਲ ਛੰਦ ਦਾ ਵਜ਼ਨ ਪੂਰਾ ਕਰਨ ਲਈ ਲਾਇਆ ਹੈ, ਔਂਕੜ ਇਸ ਲਈ ਆਇਆ ਹੈ ਕਿ ਅਰਥ ਲਈ ਇਹ ਪਦ **ਜੁਆਨੀ** ਹੈ। ਇਸ ਕਰਕੇ ਦੋ ਮਾਤ੍ਰਾ ਹਨ।ਜੁੋਆਨੀ

ਦਾ ਅਰਥ ਭਾਵ ਵਾਚਕ ਸੰਗਯਾ ਵਿੱਚ **ਯੁਬਾ** ਅਵਸਥਾ ਨਹੀਂ ਲੈਣਾ, ਕਿਉਂਕਿ ਯੁਬਾ ਅਵਸਥਾ ਦੇ ਅਰਥਾਂ ਵਾਲਾ ਪਦ ਜੋਬਨ ਪਹਿਲੋਂ ਆ ਚੁੱਕਾ ਹੈ। (ਸੈਂਚੀ ਪੰਜਵੀ, ਸਫਾ ੨੩੯੧)

ਸਰਣਿ ਪਇਆ ਨਾਨਕ **ਸੁੋਹੇਲਾ**॥

**ਸੁਹੇਲਾ** ਸੁਖੀ । ਪਾਠ ਹੈ **ਸੋਹੇਲਾ**। ਹੋੜਾ, ਮਾਤ੍ਰਾ ਪੂਰਨ ਕਰਨ ਵਾਸਤੇ ਲਾਇਆ ਹੈ। (ਸੈਂਚੀ ਪੰਜਵੀ, ਸਫਾ ੨੪-੭)

**ਜ਼ਰੂਰੀ ਨੋਟ**:-

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੬੦੭ ਤੱਕ ਸੱਤ ਭਾਗਾਂ ਦੇ ਵਿੱਚ ਅਰਥ ਕੀਤੇ ਹਨ।ਉਪਰੋਕਤ ਚਾਰ ਸ਼ਬਦਾਂ ਤੋਂ ਇਲਾਵਾ ਦੋ ਮਾਤ੍ਰਾ ਦਾ ਹੋਰ ਕਿਤੇ ਵੀ ਜ਼ਿਕਰ ਨਹੀਂ ਕੀਤਾ।

**੪. ਸ਼ਬਦਾਰਥ ਪ੍ਰਿੰ. ਤੇਜਾ ਸਿੰਘ, ਸਫਾ ੫੯**

੫. **ਤੁੋਲਾਇਸੀ** ਗੁਰਬਾਣੀ ਵਿੱਚ ਕਈ ਥਾਂ ਤੇ ਤੁਕ ਦੀਆਂ ਮਾਤ੍ਰਾ ਪੂਰੀਆ ਕਰਨ ਲਈ ਕਿਸੇ ਮਾਤ੍ਰਾ ਨੂੰ ਲਘੂ ਜਾਂ ਗੁਰੂ (ਛੋਟੀ ਜਾ ਲੰਮੀ) ਕਰਨ ਦੀ ਲੋੜ ਪੈਂਦੀ ਹੈ। ਇਥੇ **ਤੁੋਲਾਇਸੀ** ਦੀਆਂ ੬ ਮਾਤ੍ਰਾ ਦੀ ਥਾਂ ੭ ਮਾਤ੍ਰਾ ਕਰਨ ਲਈ **ਤੁ** ਨੂੰ **ਤੁੋ** ਕਰ ਕੇ ਲਿਖਿਆ ਹੈ।

**ਨੋਟ**:- ਉਪਰੋਕਤ ਸ਼ਬਦ **ਤੁੋਲਾਇਸੀ** ਦੁ-ਮਾਤ੍ਰਾ ਵਾਲੇ ਤੋਂ ਇਲਾਵਾ ਸ਼ਬਦਾਰਥ ਵਿੱਚ ਹੋਰ ਕਿਤੇ ਵੀ ਦੁ-ਮਾਤ੍ਰੇ ਦਾ ਜ਼ਿਕਰ ਪੁਨਰ ਵੀਚਾਰ ਨਹੀਂ ਕੀਤਾ ਗਿਆ।

**੫. ਗੁਰਬਾਣੀ ਵਿਆਕਰਣ, ਪ੍ਰੋ. ਸਾਹਿਬ ਸਿੰਘ, ਸਫਾ ੪੦੧**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਕਈ ਲਫਜ਼ ਐਸੇ ਮਿਲਦੇ ਹਨ ਜਿਨ੍ਹਾਂ ਦੇ ਕਿਸੇ ਅੱਖਰ ਨਾਲ **ਹੋੜਾ** ( ੋ ) ਅਤੇ **ਔਂਕੜ** ( ੁ ) ਦੋਵੇਂ ਮਾਤ੍ਰਾ ਵਰਤੇ ਹੋਏ ਹਨ।( ੁ ) ਵਾਲੇ ਅੱਖਰ ਦੀ ਇੱਕ ਮਾਤ੍ਰਾ ਹੁੰਦੀ ਹੈ ਅਤੇ ( ੋ ) ਵਾਲੇ ਅੱਖਰ ਦੀਆਂ ਦੋ। ਕਵਿਤਾ ਵਿੱਚ ਕਈ ਵਾਰੀ ਇੱਕ ਮਾਤ੍ਰਾ ਵਾਲੇ ਅੱਖਰ ਨੂੰ ਦੁ-ਮਾਤ੍ਰਿਕ ਬਣਾਉਣਾ ਪੈ ਜਾਂਦਾ ਹੈ; ਅਤੇ ਕਦੇ ਦੁ-ਮਾਤ੍ਰਿਕ ਨੂੰ ਇੱਕ-ਮਾਤ੍ਰਿਕ ।ਅਜਿਹੀ ਹਾਲਤ ਵਿੱਚ ਉਸ ਲਫਜ਼ ਦਾ ਅਸਲੀ ਸਰੂਪ ਭੀ ਪਾਠਕਾਂ ਦੇ ਦ੍ਰਿਸ਼ਟੀ-ਗੋਚਰ ਰੱਖਣ ਵਾਸਤੇ ਦੋਵੇਂ ਹੀ ਮਾਤ੍ਰਾ ਵਰਤੀਆਂ ਮਿਲਦੀਆਂ ਹਨ। ੧) ਉਹ ਸ਼ਬਦ ਜਿਨ੍ਹਾਂ ਦੇ ਕਿਸੇ ਅੱਖਰ ਦੇ ਨਾਲ ਅਸਲ ਵਿੱਚ ( ੁ ) ਹੈ ਪਰ ਛੰਦ ਦੀ ਚਾਲ ਅਨੁਸਾਰ ਦੋ ਮਾਤਰਾ ਕਰਨ ਵਾਸਤੇ ( ੋ ) ਵਰਤਿਆ ਹੋਇਆ ਹੈ। ਪੜ੍ਹਨ ਵੇਲੇ ( ੁ ) ਦੀ ਥਾਂ ( ੋ ) ਪੜਨਾ ਹੈ। ਵੇਖੋ:

ਮੋ ਕਉ ਧਾਰਿ ਕ੍ਰਿਪਾ ਮਿਲੀਐ ਗੁਰ ਦਾਤੇ

ਹਰਿ ਨਾਨਕ ਭਗਤਿ **ਉੁਮਾਹਾ** ਰਾਮ (ਪੰਨਾ ੬੯੯)

ਉਮਾਹਾ ਤੋਂ **ਉਮਾਹਾ** ।ਇਥੇ ਓ ਦੇ ਨਾਲ ( ੁ ) ਅਤੇ ( ੋ ) ਦੋਵੇਂ ਹਨ: **ਪ੍ਰੋ:** **ਸਾਹਿਬ ਸਿੰਘ** ਜੀ **ਗੁਰਬਾਣੀ ਦਰਪਣ ਪੋਥੀ ਨੰ: ੫ ਸਫਾ ੨੦੨** ਤੇ ਉਮਾਹਾ ਬਾਰੇ ਇਸ ਤਰ੍ਹਾਂ ਲਿਖਦੇ ਹਨ, ਉਮਾਹਾ- ਚਾਉ, ਉਤਸ਼ਾਹ, ਅਨੰਦ ( ਅੱਖਰ ਓ ਦੇ ਨਾਲ ਦੋ ਲਗਾਂ ਹਨ-

( ੋ ) ਅਤੇ ( ੁ ) ।

ਅਸਲ ਲਫਜ਼ ਓਮਾਹਾ ਹੈ ਇਥੇ ਉਮਾਹਾ ਪੜਨਾ ਹੈ। ੧-

ਸੰਤਾ ਕਉ ਮਤਿ ਕੋਈ ਨਿੰਦਹੁ ਸੰਤ ਰਾਮੁ ਹੈ **ਏਕੋੁ**॥

ਕਹੁ ਕਬੀਰ ਮੈ ਸੋ ਗੁਰੁ ਪਾਇਆ ਜਾ ਕਾ ਨਾਉ **ਬਿਬੇਕੋੁ**॥ (ਪੰਨਾ ੭੯੩)

ਏਕੁ ਤੋਂ ਏਕੋ । ਬਿਬੇਕੁ ਤੋਂ ਬਿਬੇਕੋ ।

-ਮੋੁਲਿ ਅਮੋੁਲੁ ਨ ਪਾਇਐ ਵਣਜਿ ਨ ਲੀਜੈ ਹਾਟਿ॥ (ਪੰਨਾ ੧੦੮੭)

- ਸੁਖ ਸਾਗਰੋੁ ਪਾਇਆ **ਸਹਜ** ਸੁਭਾਇਆ ਜਨਮ ਮਰਨ ਦੁਖ ਹਾਰੇ॥

(ਪੰਨਾ ੧੨੦੧)

- ਮੈਂ ਅਨਦਿਨੋੁ ਸਦ ਸਦ ਸਦਾ ਹਰਿ ਜਪਿਆ ਹਰਿ ਨਾਉ॥ (ਪੰਨਾ ੧੨੦੧)

ਮੁਲਿ ਅਮੁਲੁ ਤੋਂ ਮੋੁਲਿ ਅਮੋੁਲ।

੨) ਉਹ ਸ਼ਬਦ ਜੋ ਅਸਲ ਸਰੂਪ ਵਿੱਚ ( ੋ ) ਵਾਲੇ ਹਨ, ਪਰ ਉਨ੍ਹਾਂ ਨੂੰ **ਛੰਦ** ਚਾਲ ਵਾਸਤੇ ਇਕ-ਮਾਤ੍ਰਿਕ ਕਰਨ **ਹਿੱਤ** ਉਨ੍ਹਾਂ ਦੇ ( ੋ ) ਵਾਲੇ ਅੱਖਰ ਦੇ ਹੇਠ (ੁ) ਭੀ ਵਰਤਿਆ ਗਿਆ ਹੈ। ਪਾਠ ਕਰਨ ਵੇਲੇ ਇਨ੍ਹਾਂ ਨੂੰ ਇਉਂ ਪੜ੍ਹਨਾ ਹੈ, ਜਿਵੇਂ ਇਹ (ੁ) ਅੰਤਿਕ ਹਨ। ਵੇਖੋ:

- ਪ੍ਰਭ ਕਿਰਪਾਲ ਦਇਆਲ **ਗੋੁਬਿੰਦ**॥ (ਪੰਨਾ ੮੬੬)

- ਦਇਆ ਧਾਰੀ ਗੋਵਿਦ **ਗੋੁਸਾਈ**॥ (ਪੰਨਾ ੮੯੧)

- **ਓੁੰਨਮੋ** ਭਗਵੰਤ **ਗੁਸਾਈ** ॥ (ਪੰਨਾ ੮੯੭)

- ਗੁਰਮੁਖਿ ਤੋਲਿ **ਤੋੁਲਾਵੇ** ਤੋਲੈ॥ (ਪੰਨਾ ੯੩੨)

- ਜਿਹ ਠਾਕੁਰੁ ਸੁਪ੍ਰਸੰਨੁ **ਭਯੋੁ** ਸੰਤਸੰਗਤਿ ਤਿਹ ਪਿਆਰੁ॥ (ਪੰਨਾ ੧੩੧੬)

- ਸਾਈ ਸੋੁਹਾਗਣਿ ਸਾਈ ਭਾਗਣਿ ਜੈ ਪਿਰਿ ਕਿਰਪਾ ਧਾਰੀ॥ (ਪੰਨਾ ੯੫੯)

- ਗੋਪੀ ਕਾਨੁ ਨ ਗਾਊ **ਗੋੁਆਲਾ**॥ (ਪੰਨਾ ੧੦੩੫)

੬. **ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੋਥੀ ਪਹਿਲੀ ਸਫਾ ੧੯੫**

ਤ੍ਰੋਹੀ= ਤੇਰੀ। (ਅੱਖਰ ਤ ਦੇ ਨਾਲ ਲਗਾਂ ਹਨ- ੋ ਅਤੇ ੁ । ਅਸਲ ਵਿੱਚ ਲਫਜ਼ **ਤੁਹੀ** ਹੈ, ਇਥੇ **ਤੋਹੀ** ਪੜ੍ਹਨਾ ਹੈ।)

ਅਨਦਿਨੋੁ- {ਅੱਖਰ ਨ ਦੇ ਨਾਲ ਦੋ ਲੱਗਾਂ ੋ ਤੇ ੁ । ਅਸਲ ਲਫਜ਼ ਅਨਦਿਨੁ ਹੈ, ਇੱਥੇ ਅਨਦਿਨੋ ਪੜ੍ਹਨਾ ਹੈ}

**ਗਿਆਨੀ ਕਿਰਪਾਲ ਸਿੰਘ ਹੈੱਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ, ਸਿੰਘ ਸਭਾ ਪੱਤ੍ਰਿਕਾ ਅਗਸਤ ੧੯੭੭ ਸਫਾ ੮੧-੮੨ ਅਨੁਸਾਰ:**

ਰਾਜ ਮਿਲਕ ਜੋਬਨ ਗ੍ਰਿਹ ਸੋਭਾ ਰੂਪਵੰਤ **ਜੋੁਆਨੀ**॥ (ਪੰਨਾ ੩੭੯)

ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ **ਤੋੁਹੀ**॥

ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ **ਅਨਦਿਨੋੁ** ਮੋਹਿ ਆਹੀ ਪਿਆਸਾ॥

(ਪੰਨਾ ੧੩)

ਸਰਣਿ ਪਇਆ ਨਾਨਕ **ਸੋੁਹੇਲਾ**॥ (ਪੰਨਾ ੩੮੩)

ਆਪੇ ਨੇੜੇ ਦੂਰਿ ਆਪੇ ਹੀ ਆਪੇ ਮੰਝਿ **ਮਿਆਨੋੁ**॥

ਆਪੇ ਵੇਖੈ ਸੁਣੇ ਆਪੇ ਹੀ ਕੁਦਰਤਿ ਕਰੇ **ਜਹਾਨੋੁ**॥

ਜੋ ਤਿਸੁ ਭਾਵੇ ਨਾਨਕਾ ਹੁਕਮੁ ਸੋਈ **ਪਰਵਾਨੋੁ**॥ (ਪੰਨਾ ੨੫)

ਇਨ੍ਹਾਂ ਉਪਰੋਕਤ ਤੁਕਾਂ ਵਿੱਚ ਸ਼ਬਦ **ਜੋੁਆਨੀ**, **ਤੋੁਹੀ**, **ਅਨਦਿਨੋੁ**, **ਸੋੁਹੇਲਾ**, **ਮਿਆਨੋੁ**, **ਜਹਾਨੋੁ**, **ਪਰਵਾਨੋੁ**, ਦੋ ਮਾਤ੍ਰੇ ਅੱਖਰਾਂ ਵਾਲੇ ਸ਼ਬਦ ਹਨ। ਇਨ੍ਹਾਂ ਸ਼ਬਦਾਂ ਨੂੰ ਔਂਕੜ ਤੇ ਹੋੜਾ ਦੋ-ਦੋ ਮਾਤ੍ਰਾ ਲੱਗੀਆਂ ਹੋਈਆਂ ਹਨ। ਇਨ੍ਹਾਂ ਉਪਰੋਕਤ ਸ਼ਬਦਾਂ ਦੇ ਸ਼ੁੱਧ ਰੂਪ ਔਂਕੜ ਨਾਲ ਹਨ ਪਰ ਤੁਕਾਂ ਦਾ ਵਜ਼ਨ ਪੂਰਾ ਕਰਨ ਲਈ ਔਂਕੜ ਦੀ ਥਾਂ ਹੋੜਾ ਉਚਾਰਨ ਕਰਨਾ ਚਾਹੀਦਾ ਹੈ। ਪਰ ਹੇਠ ਲਿਖੀਆਂ ਤੁਕਾਂ ਦੇ ਦੋ ਸਾਂਝੇ ਸ਼ਬਦਾਂ ਦਾ ਉਚਾਰਨ ਤੇ ਸ਼ੁੱਧ ਰੂਪ ਵਿਚ ਇਨ੍ਹਾਂ ਸ਼ਬਦਾਂ ਦੇ ਉਲਟ ਹੈ।

ਹਰਿ ਸਤਿ ਸਤਿ ਮੇਰੇ ਬਾਬੋਲਾ ਹਰਿ ਜਨ ਮਿਲਿ ਜੰਞ ਸੋਹੰਦੀ॥ (ਪੰਨਾ ੭੮)

ਏਹੁ ਮਨੋ ਮੂਰਖੁ ਲੋਭੀਆ ਲੋਭੇ ਲਗਾ **ਲੋੁਭਾਨ**॥ (ਪੰਨਾ ੨੧)

ਗੁਰਮੁਖਿ ਤੋਲਿ **ਤੋੁਲਾਇਸੀ** ਸਚੁ ਤਰਾਜੀ ਤੋਲ॥ (ਪੰਨਾ ੫੯)

ਝੂਠਾ ਰੁਦਨੁ ਹੋਆ **ਦੋੁਆਲੈ** ਖਿਨ ਮਹਿ ਭਇਆ ਪਰਾਇਆ॥ (ਪੰਨਾ ੭੪)

ਸਾਈ **ਸੋੁਹਾਗਣਿ** ਨਾਨਕਾ ਜੋ ਭਾਣੀ ਕਰਤਾਰਿ ਰੀ॥ (ਪੰਨਾ ੪੦੦)

ਪ੍ਰਭ ਕਿਰਪਾਲ ਦਇਆਲ **ਗੋੁਬਿੰਦ**॥ (ਪੰਨਾ ੮੬੬)

ਇਨ੍ਹਾਂ ਉਪਰੋਕਤ ਤੁਕਾਂ ਵਿਚ **ਸੋੁਹੰਦੀ**, **ਲੋੁਭਾਨੁ**, **ਤੋੁਲਾਇਸੀ**, **ਦੋੁਆਲੈ**, **ਸੋੁਹਾਗਣਿ**,

**ਗੋੁਬਿੰਦ** ਆਦਿ ਸ਼ਬਦ ਦੋ ਮਾਤਰੇ ਹਨ।

ਇਨ੍ਹਾਂ ਸ਼ਬਦਾਂ ਦੇ ਸਹੀ ਰੂਪ ਹੋੜਿਆਂ ਨਾਲ ਹਨ ਪਰ ਤੁਕਾਂ ਦਾ ਵਜ਼ਨ ਪੂਰਾ ਕਰਨ ਲਈ ਬੋਲਣੇ ਔਂਕੜ ਨਾਲ ਹਨ। ਇਸ ਉਪਰੋਕਤ ਵਿਚਾਰ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਅਜਿਹੇ ਸ਼ਬਦਾਂ ਵਿਚ ਇੱਕ ਲਗ ਤਾਂ ਸ਼ਬਦ ਦੇ ਸਹੀ ਰੂਪ ਪ੍ਰਗਟ ਕਰਨ ਵਾਸਤੇ ਲਗਾਈ ਹੈ ਪਰ ਦੂਜੀ ਲਗ ਤੁਕ ਦਾ ਵਜ਼ਨ ਪੂਰਾ ਕਰਨ ਲਈ ਲਗਾਈ ਗਈ ਹੈ। ਉਸ ਲਗ ਦਾ ਸ਼ਬਦ ਦੇ ਉਚਾਰਨ ਕਰਨ ਸਮੇਂ ਪ੍ਰਯੋਗ ਕਰਨਾ ਚਾਹੀਦਾ ਹੈ ਜੋ ਵਜ਼ਨ ਪੂਰਾ ਕਰਨ ਵਾਸਤੇ ਹੋਵੇ, ਪਰ ਅਰਥ ਸਮੇਂ ਸ਼ੁਧ ਰੂਪ ਦਾ ਅਰਥ ਕਰਨਾ ਚਾਹੀਦਾ ਹੈ।

੮. **ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ ਗਿ. ਹਰਿਬੰਸ ਸਿੰਘ ਅਨੁਸਾਰ :**

ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ **ਤੋੁਹੀ**॥

... ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ **ਅਨਦਿਨੋੁ** ਮੋਹਿ ਆਹੀ ਪਿਆਸਾ॥

ਸ੍ਰੀ ਗੁਰੂ ਗ੍ਰੰਥ ਸਾਹਿਬ (ਪੰਨਾ ੧੩)

**ਤੋੁਹੀ** ਅਤੇ **ਅਨਦਿਨੋੁ** ਪਦਾਂ ਵਿਚ **ਤੋ** ਅਤੇ **ਨੋੁ** ਅਖਰਾਂ ਦੋ ਮਾਤ੍ਰਾ ਲੱਗੀਆਂ ਹੋਈਆਂ ਹਨ। ਮੂਲ ਰੂਪ ਵਿਚ ਇਹ ਪਦ ਔਂਕੜ-ਵਾਲੇ ਹਨ ਪਰ ਇੱਥੇ ਉਚਾਰਨ ਹੋੜੇ ( ੋ) ਵਾਲਾ ਕਰਨਾ ਹੈ।

ਆਪੇ ਨੇੜੈ ਦੂਰਿ ਆਪੇ ਹੀ ਆਪੇ ਮੰਝਿ **ਮਿਆਨੋੁ**॥

ਆਪੇ ਵੇਖੈ ਸੁਣੇ ਆਪੇ ਹੀ ਕੁਦਰਤਿ ਕਰੇ **ਜਹਾਨੋੁ**॥

ਜੋ ਤਿਸ ਭਾਵੈ ਨਾਨਕਾ ਹੁਕਮ ਸੋਈ **ਪਰਵਾਨੋੁ**॥ (ਪੰਨਾ ੨੫)

**ਮਿਆਨੋੁ, ਜਹਾਨੋੁ, ਪਰਵਾਨੋੁ** ਸ਼ਬਦਾਂ ਦੇ ਨੰਨੇ ਲੱਗੇ ਹੋੜੇ ਦੀ ਮਾਤ੍ਰਾ ਉਚਾਰਨਾ ਹੈ। ਮੂਲ ਸ਼ਬਦ ਮਿਆਨੁ, ਜਹਾਨੁ, ਪਰਵਾਨੁ ਹੀ ਹੈ। ਇਨ੍ਹਾਂ ਲੱਗਾ ਹੋਇਆ ਔਂਕੜ ਇਕ ਵਚਨ ਦਾ ਲਖਾਇਕ ਹੈ।

ਗੁਰਮੁਖਿ ਤੋਲਿ **ਤੋੁਲਾਇਸੀ** ਸਚੁ ਤਰਾਜੀ ਤੋਲੁ॥ (ਪੰਨਾ ੫੯)

**ਤੋੁਲਾਇਸੀ** ਪਦ ਦਾ ਉਚਾਰਨ **ਤੁਲਾਇਸੀ** ਕਰਨਾ ਹੈ। ਗੁਰਬਾਣੀ ਵਿਚ ਅਜਿਹੇ ਕਈ ਸ਼ਬਦ ਵਰਤੇ ਗਏ ਹਨ ਜਿਨ੍ਹਾਂ ਹੋੜਾ ਅਤੇ ਔਂਕੜ ਦੋਵੇਂ ਮਾਤ੍ਰਾ ਲੱਗੀਆਂ ਹੋਈਆਂ ਹਨ। ਇਕ ਮਾਤ੍ਰਾ ਦੀਰਘ ਅਤੇ ਦੂਜੀ ਲਘੂ ਅਵਾਜ਼ ਦੀ ਸੂਚਕ ਹੁੰਦੀ ਹੈ। ਇਹ ਛੰਦ ਦੇ ਤੋਲ ਪੂਰਾ ਕਰਨ ਦੀਆਂ ਸੂਚਕ ਹੁੰਦੀਆਂ ਹਨ।

**ਭਾਈ ਸਾਹਿਬ ਗਿ: ਹਰਬੰਸ ਸਿੰਘ ਜੀ ਨਵੀਨ ਗੁਰਬਾਣੀ ਵਿਆਕਰਣ ਦੇ ਸਫਾ ੨੬੭** ਤੇ ਦੋ ਮਾਤ੍ਰਿਕ ਸ਼ਬਦ ਬਾਰੇ ਲਿਖਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦ ਭੰਡਾਰ

ਵਿਚ ਕੁਝ ਅਜਿਹੇ ਸ਼ਬਦ ਹਨ, ਜਿਨ੍ਹਾਂ ਹੌੜਾ ਤੇ ਔਂਕੜ ਦੋਵੇਂ ਮਾਤ੍ਰਾ ਲੱਗੀਆਂ ਹੋਈਆਂ ਹਨ।

ਕਾਵਿ ਦਾ ਸੰਤੁਲਨ ਤੇ ਪਾਠ-ਚਾਲ ਕਾਇਮ ਰੱਖਣ ਲਈ, ਕਿਧਰੇ ਮਾਤ੍ਰਾ ਵੱਧ ਤੇ ਕਿਤੇ ਘੱਟ ਹੁੰਦੀ ਹੈ। ਅਜਿਹੇ ਦੋ-ਮਾਤ੍ਰਕ ਸ਼ਬਦਾਂ ਵੇਖ ਕੇ ਸਾਧਾਰਨ ਪਾਠਕ ਸੋਚ-ਸਾਗਰ ਵਿਚ ਡੁੱਬ ਜਾਂਦੇ ਹਨ ਕਿ ਉਹ ਔਂਕੜ ਵਾਲਾ ਉਚਾਰਨ ਕਰਨ ਜਾਂ ਹੋੜੇ ਵਾਲਾ?

ਗੁਰੂ ਪਾਤਸ਼ਾਹ ਜੀ ਨੇ ਕਾਵਿ-ਕਲਾ ਨਿਰੂਪਣ ਕਰਨ ਵਿਚ ਕਮਾਲ ਕਰ ਦਿੱਤਾ ਹੈ। ਸ਼ਬਦ ਦਾ ਮੂਲ ਸਰੂਪ ਵੀ ਕਾਇਮ ਰੱਖਿਆ ਹੈ ਅਤੇ ਕਾਵਿ ਚਾਲ ਦੀ ਪੂਰਤੀ ਲਈ ਲਘੂ ਜਾਂ ਦੀਰਘ ਮਾਤ੍ਰਾ ਦਾ ਪ੍ਰਯੋਗ ਕਰਨ ਦੀ ਸੋਝੀ ਵੀ ਬਖਸ਼ੀ ਹੈ। ਲੋੜ ਹੈ ਪਾਠ ਅਭਿਆਸ ਦੀ।

(ਵੇਖੋ ਨਵੀਨ ਗੁਰਬਾਣੀ ਵਿਆਕਰਣ ਸਫਾ ੨੬੭)

**੯. ਸ਼ਬਦਾਰਥ ਸ. ਜੋਗਿੰਦਰ ਸਿੰਘ ਤਲਵਾੜਾ** **(ਖਰੜਾ ਸ਼ਬਦਾਰਥ)**

ਤੁੋਹੀ-ਉਚਾਰਨ ਤੋਹੀ । ਅਨਦਿਨੁੋ- ਉਚਾਰਨ ਅਨਦਿਨੋ । ਲੁੋਭਾਨੁ-ਉਚਾਰਨ ਲੋਭਾਨੁ । ਮਿਆਨੁੋ, ਜਹਾਨੁੋ-ਪਰਵਾਨੁੋ-ਉਚਾਰਨ ਮਿਆਨੋ , ਜਹਾਨੋ , ਪਰਵਾਨੋ । ਤੁੋਲਾਇਸੀ ਉਚਾਰਨ ਤੁਲਾਇਸੀ । ਜੁੋਲਾਹਾ ਉਚਾਰਨ ਜੋਲਾਹਾ। ਦੁੋਆਲੈ ਏਥੇ ਉਚਾਰਨ ਦੋਆਲੈ ।

ਇਸ ਤੋਂ ਇਲਾਵਾ ਹੋਰ ਸ਼ਬਦ ਵੀ ਤਲਵਾੜਾ ਜੀ ਨੇ ਉਚਾਰਨ ਸੇਧ ਸਹਿਤ ਅੰਕਿਤ ਕੀਤੇ ਹਨ।

੧੦. **ਖੋਜ ਪ੍ਰਤ੍ਰਿਕਾ-ਬਾਣੀ ਸੰਪਾਦਨਾ ਵਿਸ਼ੇਸ਼ ਅੰਕ-੫੯/ਮਾਰਚ ੨੦੦੪** ਚ **ਪ੍ਰੋ. ਬੂਟਾ ਸਿੰਘ (ਬਰਾੜ)** ਦੇ ਲੇਖ **ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਭਾਸ਼ਾਈ ਸਰੂਪ: ਪੁਨਰ ਚਿੰਤਨ, ਸਫਾ ੧੬੦, ਪ੍ਰਕਾਸ਼ਕ: ਪਬਲੀਕੇਸ਼ਨ ਬਿਊਰੋ ਪੰਜਾਬੀ ਯੂਨੀਵਰਸਿਟੀ, ਪਟਿਆਲਾ** ਅਨੁਸਾਰ:

"ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਸਾਰੇ ਨੇਮਾਂ ਦੀ ਵਰਤੋਂ ਕੀਤੀ ਗਈ ਹੈ ਅਤੇ ਇਨ੍ਹਾਂ ਨੇਮਾਂ ਦੇ ਸੰਕੇਤ ਗੁਰਮੁਖੀ ਲਗਾਂ ਮਾਤਰਾਵਾਂ ਰਾਹੀਂ ਦਿੱਤੇ ਗਏ ਹਨ। ਮਸਲਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਭਾਸ਼ਾ ਵਿਚ ਕੁਝ ਸ਼ਬਦ ਅਜਿਹੇ ਹਨ, ਜਿਨ੍ਹਾਂ ਵਿਚਲੇ ਅੱਖਰਾਂ ਦੋ-ਦੋ ਮਾਤਰਾਵਾਂ ਲੱਗੀਆਂ ਹੋਈਆਂ ਹਨ। ਖਾਸ ਤੌਰ ਤੇ ਔਂਕੜ ਅਤੇ ਹੋੜਾ ਦੋਵੇਂ ਲਗਾਂ ਇਕੱਠੀਆਂ ਵਰਤੀਆਂ ਗਈਆਂ ਹਨ:

ਏਹੁ ਮਨੋ ਮੂਰਖੁ ਲੋਭੀਆ ਲੋਭੇ ਲਗਾ ਲੁੋਭਾਨੁ॥ (ਪੰਨਾ ੨੧)

ਟੂਟੀ ਗਾਢਨਹਾਰ ਗੁੋਪਾਲ॥

ਸਰਬ ਜੀਆ ਆਪੇ ਪ੍ਰਤਿਪਾਲ॥ (ਪੰਨਾ ੨੯੨)

ਪ੍ਰਭ ਕਿਰਪਾਲ ਦਇਆਲ ਗ੍ਰੋਬਿੰਦ॥ (ਪੰਨਾ ੮੬੬)

ਨਾਨਕ ਟੇਕ ਗ੍ਰੋਪਾਲ ਕੀ ਗੋਵਿੰਦ ਸੰਕਟ ਮੋਚ॥ (ਪੰਨਾ ੯੨੬)

ਇਨ੍ਹਾਂ ਸਤਰਾਂ ਵਿਚ ਆਏ ਸ਼ਬਦਾਂ ਲ੍ਰੋਭਾਨ, ਗ੍ਰੋਪਾਲ ਅਤੇ ਗ੍ਰੋਬਿੰਦ ਵਿਚਲੇ ਅੱਖਰਾਂ /ਲ੍ਰੋ/ ਅਤੇ/ਗ੍ਰੋ/ ਹੋੜਾ ਅਤੇ ਔਂਕੜ ਦੋਵੇਂ ਲਗਾਂ ਲੱਗੀਆਂ ਹੋਈਆਂ ਹਨ ਜਦ ਕਿ ਇਨ੍ਹਾਂ ਸ਼ਬਦਾਂ ਵਿਚਲੇ ਇਹੋ ਅੱਖਰ ਕੇਵਲ ਔਂਕੜ ਅਤੇ ਕੇਵਲ **ਹੋੜਾ** ਨਾਲ ਵੀ ਲਿਖੇ ਮਿਲਦੇ ਹਨ। ਚੌਥੀ ਟੂਕ ਵਿਚ ਗੋਬਿੰਦ ਸ਼ਬਦ ਵਿਚਲਾ (ਗੋ) ਅੱਖਰ ਕੇਵਲ ਹੋੜੇ ਨਾਲ ਅੰਕਿਤ ਹੈ। ਲਗਾਂ ਦੀ ਦੂਹਰੀ ਵਰਤੋਂ ਛੰਦ-ਚਾਲ ਦੀਆਂ ਬੰਦਸ਼ਾਂ ਦੀ ਸੰਕੇਤਿਕ ਹੈ।"

ਉਪਰੋਕਤ ਵਿਦਵਾਨ ਨੇ ਪਿੰਗਲ ਕਲਾ ਅਨੁਸਾਰ ਵਿਚਾਰ ਪ੍ਰਗਟ ਕੀਤੇ ਹਨ।

ਹੁਣ ਹੇਠ ਲਿਖੇ ਅਨੁਸਾਰ ਦੋ ਮਾਤ੍ਰਾ ਸ਼ਬਦਾਂ ਦਾ ਸਹੀ ਉਚਾਰਨ ਸਮਝਣ ਲਈ ਗੁਰਬਾਣੀ ਦੀਆਂ ਦੋ ਤੁਕਾਂ ਧੁਰਾ ਬਣਾ ਕੇ ਇਸ ਦੀ ਵਿਸ਼ੇਸ਼ ਚਰਚਾ ਕਰਦੇ ਹਾਂ ਕਿਉਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਭ ਤੋਂ ਪਹਿਲਾਂ ਇਨ੍ਹਾਂ ਤੁਕਾਂ ਵਿਚ ਹੀ ਦੋ-ਮਾਤ੍ਰਾ ਦੀ ਵਰਤੋਂ ਕੀਤੀ ਗਈ ਹੈ :

ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ **ਤ੍ਰੋਹੀ**॥

ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ॥

(ਪੰਨਾ ੧੩)

ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ **ਅਨਦਿਨ੍ਰੋ** ਮੋਹਿ ਆਹੀ ਪਿਆਸਾ॥

ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਇ ਵਾਸਾ॥

(ਪੰਨਾ ੧੩)

'**ਤ੍ਰੋਹੀ**' ਸ਼ਬਦ ਦੀਆਂ ਕਾਵਿਕ ਰੂਪ ਵਿਚ ਤਿੰਨ ਮਾਤ੍ਰਾ ਹਨ। ਇਸ ਦੀਆਂ ਚਾਰ ਮਾਤ੍ਰਾ ਬਣਾਉਣ ਵਾਸਤੇ ਹੋੜੇ ਦੀ ਵਰਤੋਂ ਕੀਤੀ ਗਈ ਹੈ। ਇਸ ਤੁਕ ਵਿਚ ਅਰਧ ਵਿਸ਼ਰਾਮ ੨੦ ਤੇ ਉਪਰੰਤ ੧੨ ਮਾਤ੍ਰਾ ਤੇ ਕੁੱਲ ਮਾਤ੍ਰਾ ੩੨ ਬਣਦੀਆਂ ਹਨ। ਪਿੰਗਲ ਅਨੁਸਾਰ ਮਾਤ੍ਰਾ ਦੀ ਗਿਣਤੀ ਸਮੇਂ ਔਂਕੜ, ਸਿਹਾਰੀ, ਪੈਰ-ਅੱਖਰ, ਪੈਰ-ਚਿੰਨ ਹਲੰਤ (-) ਨਾਮਿਕੀ ਧੁਨੀ ਦਰਸਾਊ ਚਿੰਨ੍ਹ ਬਿੰਦੀ ( ਂ )ਦੀ ਗਿਣਤੀ ਨਹੀਂ ਕੀਤੀ ਜਾਂਦੀ। ਅਗਲੀ ਤੁਕ ਵਿਚ ਵੀ ਇਸੇ ਤਰ੍ਹਾਂ ੨੦+੧੨=੩੨ ਮਾਤ੍ਰਾ ਹਨ। **ਤੋਹੀ** ਤੇ **ਮੋਹੀ** ਦੀਆਂ ਚਾਰ-ਚਾਰ ਮਾਤ੍ਰਾ ਨਾਲ ਛੰਦ ਦਾ ਵਜ਼ਨ ਬਰਾਬਰ ਹੁੰਦਾ ਹੈ। ਜਿਹੜੇ ਵਿਦਵਾਨ ਡੇਢ ਮਾਤ੍ਰਾ ਦੀ ਗੱਲ ਕਰਦੇ ਹਨ ਉਨ੍ਹਾਂ ਦੀ ਇਹ ਦਲੀਲ ਪਰਖ-ਕਸਵੱਟੀ ਤੇ ਖਰੀ ਨਹੀਂ ਉਤਰਦੀ, ਸੋ ਇੱਥੇ ਡੇਢ ਮਾਤ੍ਰਾ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਇਸੇ ਤਰ੍ਹਾਂ ਅਨਦਿਨੋ ਸ਼ਬਦ ਦੀਆਂ ਪੰਜ ਮਾਤ੍ਰਾ ਪੂਰੀਆਂ ਕੀਤੀਆਂ ਗਈਆਂ ਹਨ। ਇਸ ਵਿਚ ੨੦+੧੨=੩੨ ਮਾਤ੍ਰਾ ਹਨ ਤੇ ਦੂਸਰੀ ਤੁਕ ਵਿਚ ੧੯+੧੮=੩੨ ਮਾਤ੍ਰਾ ਹਨ। ਦੂਸਰੀ ਤੁਕ ਵਿਚ ੨੦ ਦੀ ਬਜਾਏ ੧੯ ਮਾਤ੍ਰਾ ਇਸ ਕਰਕੇ ਆਈਆਂ ਹਨ ਕਿਉਂਕਿ

**ਕ੍ਰਿਪਾ** ਸ਼ਬਦ ਦੇ ਪੈਰ ਵਿਚ 'ਰਾਰਾ' ਅੱਖਰ ਲੱਗਾ ਹੋਇਆ ਹੈ। ਅਗਰ ਰਾਰਾ ਪੂਰਾ ਹੁੰਦਾ ਤਾਂ ਅਰਧ ਵਿਸ਼ਰਾਮ ਤੋਂ ਬਾਅਦ ੧੯ ਮਾਤ੍ਰਾ ਹੋਣ ਕਾਰਨ ਇਕ ਮਾਤ੍ਰਾ ਵੱਧ ਜਾਣੀ ਸੀ ਤੇ ਅਰਧ ਵਿਸ਼ਰਾਮ ਤੋਂ ਬਾਅਦ (... ਹੋਇ ਜਾ ਤੇ ਤੇਰੈ ਨਾਇ ਵਾਸਾ॥ ਕੋਈ ਵੀ ਮਾਤ੍ਰਾ ਘਟਾਈ ਨਹੀਂ ਜਾ ਸਕਦੀ ਸੀ ਪਰ ਵਧਾਈ ਤਾਂ ਜਾ ਸਕਦੀ ਹੈ ਜਿਵੇਂ :

ਤਿਸ ਤੇ **ਹੋਏ** ਲਖ ਦਰੀਆਉ॥

ਜਿਸੁ ਜਨ **ਹੋਏ** ਆਪਿ ਕ੍ਰਿਪਾਲ॥

ਜਉ ਹੋਇ ਕ੍ਰਿਪਾਲ ਤ ਸਤਿਗੁਰੁ ਮੇਲੈ ਸਭਿ ਦੁਖ ਹਰਿ ਕੇ ਨਾਇ॥

ਸੂਖ ਸਹਜ ਆਨੰਦ ਹਰਿ ਨਾਏ॥

ਇਸ ਨਾਲ ਛੰਦ ਦਾ ਤੋਲ ਬਰਾਬਰ ਨਹੀਂ ਸੀ ਰਹਿਣਾ।

ਇੱਥੇ **ਕ੍ਰਿਪਾ** ਲਫਜ਼ ਵਿਚ ਲਿਖਾਰੀਆਂ ਜਾਂ ਛਾਪੇਖਾਨਿਆਂ ਦੀ ਉਕਾਈ ਬਾਰੇ ਸਵਾਲ ਹੀ ਪੈਦਾ ਨਹੀਂ ਹੁੰਦਾ। ਉਪਰੋਕਤ ਇਹੀ ਸ਼ਬਦ ਧਨਾਸਰੀ ਰਾਗ ਦੇ ਪੰਨਾ ਨੰ: ੬੬੩ ਤੇ ਆਰਤੀ ਦੇ ਸਿਰਲੇਖ ਹੇਠ ਆਇਆ ਹੈ। ਉੱਥੇ '**ਤੋਹੀ**' ਤੇ '**ਅਨਦਿਨੋ**' ਦੋ ਮਾਤ੍ਰਾ ਨਾਲ ਨਹੀਂ ਆਇਆ। ਅਨਦਿਨੁ ਅਤੇ ਤੋਹੀ ਸ਼ਬਦ ਹੋਰ ਰੂਪਾਂ ਵਿਚ ਇਸ ਪ੍ਰਕਾਰ ਗਿਣਤੀ ਵਿਚ ਮਿਲਦਾ ਹੈ:

ਅਨਦਿਨ ੨, ਅਨਦਿਨੁ ੩੭੨, ਅਨਦਿਨੋ ੭,

ਤੁਹੀ ੬, ਤੂਹੀ ੨੪, ਤੋਹਿ, ੨੦ ਤੋਹੀ ੮, ਤੋਹਿ ੧, ਤੋਹੀ ੧, ਤੂੰਹੀ ੯

**ਨੋਟ**:

**ਅਨਦਿਨ** ਨੰਨਾ ਅੰਤ ਮੁਕਤਾ ਸ਼ਬਦ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ੨ ਵਾਰ ਆਇਆ ਹੈ। ਇਹੀ ਸ਼ਬਦ ਹੱਥ ਲਿਖਤ ਬੀੜਾਂ ਵਿਚ ਔਂਕੜ ਸਹਿਤ (**ਅਨਦਿਨੁ**) ਮਿਲਦਾ ਹੈ।

ਆਪੇ ਨੇੜੈ ਦੂਰਿ ਆਪੇ ਹੀ ਆਪੇ ਮੰਝਿ **ਮਿਆਨੋ**॥

ਆਪੇ ਵੇਖੈ ਸੁਣੇ ਆਪੇ ਹੀ ਕੁਦਰਤਿ ਕਰੇ **ਜਹਾਨੋ**॥

ਜੋ ਤਿਸੁ ਭਾਵੈ ਨਾਨਕਾ ਹੁਕਮੁ ਸੋਈ **ਪਰਵਾਨੋ**॥

ਉਪਰੋਕਤ ਤਿੰਨ ਤੁਕਾਂ ਦੋ ਮਾਤਰੇ ਸਹਿਤ ਆਈਆਂ ਹਨ। ਦੋ ਤੁਕਾਂ ਦਾ ਤੋਲ ੧੭+੧੨=੨੯ ਬਣਦਾ ਹੈ ਅਤੇ ਤੀਸਰੀ ਤੁਕ ਦਾ ਤੋਲ ੧੩+੧੩=੨੬ ਹੈ। ਗੁਰਬਾਣੀ ਦੀ ਲਿਖਣ-ਸ਼ੈਲੀ ਅਨੁਸਾਰ ਮੂਲ ਰੂਪ **ਮਿਆਨੁ**, **ਜਹਾਨੁ** ਤੇ **ਪਰਵਾਨੁ** ਹੈ। ਉਚਾਰਨ ਹੋੜੇ ਸਹਿਤ (ਗਿਆਨੋ, ਜਹਾਨੋ ਤੇ ਪਰਵਾਨੋ) ਕਰਨਾ ਹੈ।

ਰਾਜ ਮਿਲਕ ਜੋਬਨ ਗ੍ਰਿਹ ਸੋਭਾ ਰੂਪਵੰਤ **ਜੋੁਆਨੀ**॥

ਬਹੁਤੁ ਦਰਬੁ ਹਸਤੀ ਅਰੁ ਘੋੜੇ ਲਾਲ ਲਾਖ ਬੈ ਆਨੀ॥

ਆਗੈ ਦਰਗਹਿ ਕਾਮਿ ਨ ਆਵੈ ਛੋਡਿ ਚਲੈ ਅਭਿਮਾਨੀ॥ (ਪੰਨਾ ੩੭੯)

ਉਪਰੋਕਤ ਤਿੰਨ ਤੁਕਾਂ ਵਿਚ ਸ਼ਬਦ **ਜੋੁਆਨੀ** ਦੇ ਮਾਤਰੇ ਦੇ ਰੂਪ ਆਇਆ ਹੈ। ਮੂਲ ਸ਼ਬਦ **ਜੁਆਨੀ** ਔਂਕੜ ਸਹਿਤ ਹੈ ਜਿਸ ਦਾ ਉਚਾਰਨ ਹੋੜੇ ਨਾਲ **ਜੋਆਨੀ** ਕਰਨਾ ਹੈ ਕਿਉਂ ਕਿ ਇਨ੍ਹਾਂ ਤਿੰਨਾਂ ਤੁਕਾਂ ਦਾ ਤੋਲ ੧੬+੧੨=੨੮ ਹੈ।

ਅਲਪ ਸੁਖ ਛਾਡਿ ਪਰਮ ਸੁਖ ਪਾਵਾ॥ ਤਬ ਇਹ ਤ੍ਰੀਅ **ਓੁਹੁ** ਕੰਤੁ ਕਹਾਵਾ॥

(ਪੰਨਾ ੩੪੨)

ਉਪਰੋਕਤ ਤੁਕ ਵਿਚ ਸ਼ਬਦ **ਓੁਹੁ** ਦੋ ਮਾਤ੍ਰਾ ਦੇ ਰੂਪ ਵਿਚ ਆਇਆ ਹੈ। ਜਿਸ ਦਾ ਮੂਲ ਰੂਪ **ਓਹੁ** ਹੈ ਤੇ ਇਸ ਦਾ ਉਚਾਰਨ **ਉਹੁ** ਕਰਨਾ ਹੈ। ਪਹਿਲੀ ਤੁਕ ਦੀਆਂ ਮਾਤ੍ਰਾ ੧੭ ਹਨ ਅਤੇ ਦੂਜੀ ਤੁਕ ਦੀਆਂ ੧੭ ਮਾਤ੍ਰਾ ਕਰਨ ਲਈ **ਓਹੁ** **ਉਹੁ** ਕਰਕੇ ਇਕ ਮਾਤ੍ਰਾ ਘਟਾਈ ਗਈ ਹੈ।

ਇਸੇ ਤਰ੍ਹਾਂ ਹੀ

ਜੈਸੇ ਕੁੰਭ ਉਦਕ ਪੂਰਿ ਆਨਿਓ ਤਬ **ਓੁਹੁ** ਭਿੰਨ ਦ੍ਰਿਸਟੇ॥

ਕਹੁ ਨਾਨਕ ਕੁੰਭੁ ਜਲੈ ਮਹਿ ਡਾਰਿਓ ਅੰਭੈ ਅੰਭ ਮਿਲੋ॥ (ਪੰਨਾ ੧੨੦੩)

ਉਪਰੋਕਤ ਪਹਿਲੀ ਤੁਕ ਦਾ ਕਾਵਿ ਤੋਲ ੧੮+੧੧=੨੯ ਤੇ ਦੂਜੀ ਤੁਕ ਦਾ ਕਾਵਿ ਤੋਲ ੧੯+੧੦=੨੯ ਹੈ। ਸੋ ਪਹਿਲੀ ਤੁਕ ਵਿਚ ਪਹਿਲੇ ਭਾਗ ਵਿਚ ੧੮ ਮਾਤ੍ਰਾ ਤੇ ਦੂਜੇ ਭਾਗ ਵਿਚ ੧੧ । **ਓ** ਦੇ **ਉ** ਲੱਗਣ ਕਾਰਨ ਮਾਤ੍ਰਾ ਪੂਰੀ ਹੋ ਗਈ। ਸੋ ਪਹਿਲੀ ਤੁਕ ਵਿਚ **ਓੁਹੁ** ਦਾ ਮੂਲ ਰੂਪ **ਓਹੁ** ਹੈ ਤੇ ਉਚਾਰਨ **ਉਹੁ** ਕਰਨਾ ਹੈ।

**ਓੁਹੀ** ਪੀਓ **ਓੁਹੀ** ਖੀਓ ਗੁਰਹਿ ਦੀਓ ਦਾਨੁ ਕੀਓ॥ ਉਆਹੂ ਸਿਉ ਮਨੁ ਰਾਤੋ॥੧॥

**ਓੁਹੀ** ਭਾਠੀ **ਓੁਹੀ** ਪੋਚਾ ਉਹੀ ਪਿਆਰੋ ਉਹੀ ਰੂਚਾ॥ ਮਨਿ ਓਹੋ ਸੁਖੁ ਜਾਤੋ॥

(ਪੰਨਾ ੨੧੪)

ਉਪਰੋਕਤ ਤੁਕਾਂ ਵਿਚ ਪਹਿਲੀ ਤੁਕ ਦਾ ਤੋਲ ੧੪+੧੪+੧੩=੪੧ ਹੈ ਅਤੇ ਦੂਜੀ ਤੁਕ ਵਿਚ ੧੪+੧੫+੧੨=੪੧ ਹੈ। ਇਨ੍ਹਾਂ ਤੁਕਾਂ ਵਿਚ **ਓੁਹੀ** ਸ਼ਬਦ ਦੁ-ਮਾਤ੍ਰੇ ਦੇ ਰੂਪ ਵਿਚ ਆਇਆ ਹੈ ਇਸ ਦਾ ਮੂਲ ਰੂਪ **ਓਹੀ** ਹੈ ਅਤੇ ਇਸ ਦਾ ਉਚਾਰਨ **ਉਹੀ** ਕਰਨਾ ਹੈ।

ਹਰਿ= ਹਰਿ ਹਰਿ ਹਰਿ ਭਗਤਿ ਦ੍ਰਿੜਾਵਹੁ ਹਰਿ ਹਰਿ ਨਾਮੁ **ਓੁਮਾਹਾ** ਰਾਮ॥

(ਪੰਨਾ ੬੯੮)

ਉਪਰੋਕਤ ਤੁਕ ਵਿਚ **ਉਮਾਹਾ** ਸ਼ਬਦ ਦੋ ਮਾਤ੍ਰਾ ਦੇ ਰੂਪ ਵਿਚ ਮਿਲਦਾ ਹੈ। ਇਸ ਦਾ ਮੂਲ ਸ਼ਬਦ **ਓਮਾਹਾ** ਹੈ ਅਤੇ ਉਚਾਰਨ **ਉਮਾਹਾ** ਕਰਨਾ ਹੈ। ਤੁਕ ਦਾ ਤੋਲ ੧੬+੧੬=੩੨ ਮਾਤ੍ਰਾ ਹੈ।

ਸੋ ਗਿਆਨੀ ਸੋ ਬੈਸਨੋ ਪੜਿਆ ਜਿਸੁ ਕਰੀ ਕ੍ਰਿਪਾ ਭਗਵਾਨ॥

**ਉਨਿ** ਸਤਿਗੁਰੁ ਸੇਵਿ ਪਰਮ ਪਦੁ ਪਾਇਆ ਉਧਰਿਆ ਸਗਲ ਬਿਸ੍ਵਾਨ॥

(ਪੰਨਾ ੧੨੦੩)

ਉਪਰੋਕਤ ਤੁਕ ਵਿਚ ਪਹਿਲੀ ਤੁਕ ਦਾ ਤੋਲ ੧੮+੧੩=੩੧ ਹੈ ਅਤੇ ਦੂਜੀ ਤੁਕ ਦਾ ਤੋਲ ੧੯+੧੨=੩੧ ਹੈ। ਇਨ੍ਹਾਂ ਤੁਕਾਂ ਵਿਚ **ਉਨਿ** ਸ਼ਬਦ ਦੋ ਮਾਤ੍ਰੇ ਦੇ ਰੂਪ ਵਿਚ ਆਇਆ ਹੈ। ਜਿਸ ਦਾ ਮੂਲ ਰੂਪ **ਉਨਿ** ਹੈ ਜਦ ਕਿ ਉਚਾਰਨ **ਓਨਿ** ਕਰਨਾ ਹੈ।

**ਵਿਸ਼ੇਸ਼ ਨੋਟ:**

**ਉਨਿ** ਸ਼ਬਦ ਪ੍ਰੋ. ਸਾਹਿਬ ਸਿੰਘ ਤੇ ਗਿ. ਹਰਿਬੰਸ ਸਿੰਘ ਮੂਲ ਸ਼ਬਦ ਮੰਨਦੇ ਹਨ ਮੇਰੀ ਸੰਮਤੀ ਵੀ ਇਨ੍ਹਾਂ ਨਾਲ ਹੈ। ਜੇਕਰ ਮੂਲ ਸ਼ਬਦ ਉਨਿ ਹੈ ਤਾਂ ਖੁੱਲ੍ਹੇ ਓ ਨਾਲ ਇਕ ਮਾਤ੍ਰਾ ਵੱਧ ਜਾਂਦੀ ਹੈ। ਸੋ ਇੱਥੇ ਹੱਥ ਲਿਖਤ ਪਾਵਨ ਸਰੂਪਾਂ ਵਿਚ ਉਨਿ ਸ਼ਬਦ ਮਿਲਦਾ ਹੈ ਜਿਵੇਂ ਕਿ ਬੂੜਾ ਸੰਧੂ, ਪਟਨਾ ਸਾਹਿਬ ਵਾਲੀ ਬੀੜ (ਸੰਮਤ ੧੭੪੮), ਬਹਾਦਰਪੁਰ ਦੁਗ ਅਤੇ ਬੁਰਹਾਨਪੁਰ ਵਾਲੀ ਬੀੜ ਵਿਚ **ਉਨਿ** ਸ਼ਬਦ ਮਿਲਦਾ ਹੈ। ਸ਼ਬਦਾਰਥ ਸਤੰਬਰ ੧੯੪੧ ਦੀ ਪਹਿਲੀ ਐਡੀਸ਼ਨ ਵਿਚ ਵੀ **ਉਨਿ** ਸ਼ਬਦ ਮਿਲਦਾ ਹੈ। ਇਸ ਕਰਕੇ ਦੁ-ਮਾਤ੍ਰਾ ਦੀ ਲੋੜ ਨਹੀਂ ਹੈ। ਫਿਰ ਵੀ ਇਸ ਦੀ ਵਿਸ਼ੇਸ਼ ਵੀਚਾਰ ਕਰਨੀ ਬਣਦੀ ਹੈ।

**ਓਇ** ਸੁਖ ਕਾ ਸਿਉ ਬਰਨਿ ਸੁਨਾਵਤ॥

ਅਨਦ ਬਿਨੋਦ ਪੇਖਿ ਪ੍ਰਭ ਦਰਸਨ ਮਨਿ ਮੰਗਲ ਗੁਨ ਗਾਵਤ॥ (ਪੰਨਾ ੧੨੦੫)

ਉਪਰੋਕਤ ਤੁਕਾਂ ਦਾ ਕਾਵਿ ਤੋਲ ੧੬, ੧੬+੧੨=੨੮ ਹੈ। ਇਸ ਤੁਕ ਵਿਚ **ਓਇ** ਸ਼ਬਦ ਦੋ ਮਾਤ੍ਰਾ ਦੇ ਰੂਪ ਵਿਚ ਆਇਆ ਹੈ। ਇਸ ਦਾ ਮੂਲ ਰੂਪ ਓਇ ਹੈ ਤੇ ਇਸ ਦਾ ਉਚਾਰਨ **ਉਇ** ਹੈ।

ਗਿ. ਹਰਿਬੰਸ ਸਿੰਘ ਜੀ ਨੇ ਪੋਥੀ ਨੰ: ੧੨ ਦੇ ਸਫਾ ੭੮ ਤੇ ਨੋਟ ਦਿੱਤਾ ਹੈ ਕਿ ਪੁਰਾਤਨ ਸਰੂਪਾਂ ਵਿਚ **ਓਇ** ਸ਼ਬਦ ਔਂਕੜ ਰਹਿਤ (ਓਇ) ਹੈ। ਪਰ **ਓਇ** ਸ਼ਬਦ ਆਉਣ ਨਾਲ ਇਕ ਮਾਤ੍ਰਾ ਵਧ ਜਾਵੇਗੀ। ਸੋ ਇਸ ਦਾ ਉਚਾਰਨ **ਉਇ** ਦਰੁਸਤ ਹੈ।

ਹਰਿ ਘਟਿ ਘਟੇ ਡੀਠਾ **ਅੰਮ੍ਰਿਤੋ** ਵੂਠਾ ਜਨਮ ਮਰਨ ਦੁਖ ਨਾਠੇ॥

ਗੁਣ ਨਿਧਿ ਗਾਇਆ ਸਭ ਦੂਖ ਮਿਟਾਇਆ ਹਉਮੈ ਬਿਨਸੀ ਗਾਠੇ॥ (ਪੰਨਾ ੪੫੩)

ਉਪਰੋਕਤ ਤੁਕਾਂ ਵਿਚ **ਅੰਮ੍ਰਿਤੁ** ਸ਼ਬਦ ਦੋ-ਮਾਤ੍ਰੇ ਦੇ ਰੂਪ ਵਿਚ ਆਇਆ ਹੈ। ਇਸ ਦਾ ਮੂਲ ਰੂਪ **ਅੰਮ੍ਰਿਤੁ** ਹੈ ਅਤੇ ਇਸ ਦਾ ਉਚਾਰਨ **ਅੰਮ੍ਰਿਤੋ** ਕਰਨਾ ਹੈ, ਕਿਉਂਕਿ ਇਨ੍ਹਾਂ ਦੋਹਾਂ ਤੁਕਾਂ ਦਾ ਕਾਵਿ ਤੋਲ ੨੦+੧੨=੩੨ ਹੈ।

**ਸੁ** ਐਸਾ ਰਾਜਾ ਸ੍ਰੀ ਨਰਹਰੀ॥...

**ਸੁ** ਐਸਾ ਰਾਜਾ ਸ੍ਰੀ ਗੋਪਾਲੁ॥...

**ਸੁ** ਐਸਾ ਰਾਜਾ ਤ੍ਰਿਭਵਣ ਪਤੀ॥...

**ਸੁ** ਐਸਾ ਰਾਜਾ ਤ੍ਰਿਭਵਣ ਧਣੀ॥

ਉਪਰੋਕਤ ਤੁਕਾਂ ਵਿੱਚੋਂ ਪਹਿਲੀ ਤੁਕ ਵਿਚ **ਸੁ** ਆਇਆ ਜਦਕਿ ਪਿਛਲੀਆਂ ਤਿੰਨ ਤੁਕਾਂ ਵਿਚ **ਸੁ** ਭਾਵ ਦੋ ਮਾਤ੍ਰਾ ਦੇ ਰੂਪ ਆਇਆ ਹੈ। ਇਸ ਦਾ ਸਾਹਿਤਿਕ ਤੌਰ ਤੇ ਮੂਲ ਰੂਪ **ਸੋ** ਹੈ ਅਤੇ ਇਸ ਦਾ ਉਚਾਰਨ **ਸੁ** ਕਰਨਾ ਹੈ, ਕਿਉਂਕਿ ਇਨ੍ਹਾਂ ਚਾਰੇ ਤੁਕਾਂ ਦਾ ਕਾਵਿ ਤੋਲ ੧੬-੧੬ ਮਾਤ੍ਰਾ ਹੈ।

ਸਰਬ **ਸੁਇਨ** ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ॥

ਕਹਾ ਭਇਓ ਦਰਿ ਬਾਂਧੇ ਹਾਥੀ ਖਿਨ ਮਹਿ ਭਈ ਪਰਾਈ॥ (ਪੰਨਾ ੬੯੩)

**ਸੁਇਨ** ਕਟੋਰੀ ਅੰਮ੍ਰਿਤ ਭਰੀ॥ ਲੈ ਨਾਮੈ ਹਰਿ ਆਗੈ ਧਰੀ॥ (ਪੰਨਾ ੧੧੬੩)

ਉਪਰੋਕਤ ਤੁਕਾਂ ਵਿਚ **ਸੁਇਨ** ਸ਼ਬਦ ਦੋ ਮਾਤ੍ਰਾ ਦੇ ਰੂਪ ਵਿਚ ਆਇਆ ਹੈ। ਇਸ ਦਾ ਮੂਲ ਰੂਪ **ਸੋਇਨ** ਹੈ ਜਦ ਕਿ ਉਚਾਰਨ **ਸੁਇਨ** ਕਰਨਾ ਹੈ। ਇਨ੍ਹਾਂ ਤੁਕਾਂ ਦਾ ਕਾਵਿ ਤੋਲ ਪਹਿਲੀ ਤੁਕ ੧੬+੧੨=੨੮, ੧੭+੧੨=੨੯ ਇਕ ਮਾਤ੍ਰਾ ਵੱਧ ਹੋ ਗਈ ਹੈ, ਉਹ ਇਸ ਕਰਕੇ ਕਿਉਂ ਕਿ **ਭਇਓ** ਸ਼ਬਦ ਦਾ ਪਾਠ ਗੁਰਬਾਣੀ ਵਿਚ **ਓ** ਭਾਵ ਖੁੱਲ੍ਹੇ ਓ ਨਾਲ ਹੀ ਆਉਂਦਾ ਹੈ। ਪਿੰਗਲ ਗਿਆਤੇ ਵਿਦਵਾਨਾਂ ਦਾ ਕਥਨ ਹੈ ਕਿ ਸ਼ਬਦ ਪ੍ਰਧਾਨ ਹੁੰਦਾ ਹੈ। ਦੂਜੀ ਤੁਕ ਦਾ ਕਾਵਿ ਤੋਲ ੧੫-੧੫ ਮਾਤ੍ਰਾ ਹੈ।

ਸਸੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ॥

ਨਾਨਕ ਧੰਨੁ **ਸੁੋਹਾਗਣੀ** ਜੋ ਭਾਵਹਿ ਵੇਪਰਵਾਹ॥ (ਪੰਨਾ ੧੦੮੮)

ਛੂਟਰਿ ਤੇ ਗੁਰਿ ਕੀਈ **ਸੁੋਹਾਗਨਿ** ਹਰਿ ਪਾਇਓ ਸੁਘੜ ਸੁਜਾਨੀ॥

ਜਿਹ ਘਰ ਮਹਿ ਬੈਸਨੁ ਨਹੀ ਪਾਵਤ ਸੋ ਥਾਨੁ ਮਿਲਿਓ ਬਾਸਾਨੀ॥ (ਪੰਨਾ ੧੨੧੦)

ਉਪਰੋਕਤ ਤੁਕਾਂ ਵਿਚ **ਸੁੋਹਾਗਣੀ** ਤੇ **ਸੁੋਹਾਗਨਿ** ਸ਼ਬਦ ਦੋ ਮਾਤ੍ਰਾ ਦੇ ਰੂਪ ਵਿਚ ਆਇਆ ਹੈ। ਇਨ੍ਹਾਂ ਤੁਕਾਂ ਦਾ ਕਾਵਿ ਤੋਲ ਪਹਿਲੀ ਤੁਕ ਵਿਚ ੧੫+੧੧=੨੬ ਤੇ ੧੩+੧੩=੨੬ ਹੈ ਤੇ ਦੂਸਰੀਆਂ ਤੁਕਾਂ ਦਾ ਤੋਲ ਵੀ ੧੭+੧੫=੩੨ ਤੇ ੧੭+੧੫=੩੨ ਹੈ। ਇਨ੍ਹਾਂ ਤੁਕਾਂ ਵਿਚ **ਸੁੋਹਾਗਣੀ** ਤੇ **ਸੁੋਹਾਗਨਿ** ਦਾ ਮੂਲ ਰੂਪ **ਸੋਹਾਗਣੀ** ਤੇ

**ਸੋਹਾਗਨਿ** ਹੈ ਜਦ ਕਿ ਉਚਾਰਨ **ਸੁਹਾਗਣੀ** ਤੇ **ਸੁਹਾਗਨਿ** ਕਰਨਾ ਹੈ।

ਸਚਾ ਮਨਾਏ ਅਪਣਾ ਭਾਣਾ॥

ਸੋਈ ਭਗਤੁ ਸੁਘੜੁ **ਸੋੁਜਾਣਾ**॥

ਨਾਨਕੁ ਤਿਸ ਕੈ ਸਦ ਕੁਰਬਾਣਾ॥ (ਪੰਨਾ ੧੩੩੫)

ਉਪਰੋਕਤ ਤੁਕਾਂ ਵਿਚ **ਸੋੁਜਾਣਾ** ਸ਼ਬਦ ਦੋ ਮਾਤ੍ਰਾ ਦੇ ਰੂਪ ਵਿਚ ਆਇਆ ਹੈ। ਜਿਸ ਦਾ ਮੂਲ ਰੂਪ **ਸੁਜਾਣਾ** ਹੈ ਅਤੇ ਉਚਾਰਨ **ਸੋਜਾਣਾ** ਕਰਨਾ ਹੈ। ਇਨਾਂ ਤੁਕਾਂ ਦਾ ਕਾਵਿ ਤੋਲ ੧੬-੧੬-੧੬ ਮਾਤ੍ਰਾ ਹੈ।

ਪੂੰਜੀ ਮਾਰ ਪਵੈ ਨਿਤ ਮੁਦਗਰ ਪਾਪੁ ਕਰੇ **ਕੋੁਟਵਾਰੀ**॥

ਭਾਵੈ ਚੰਗਾ ਭਾਵੈ ਮੰਦਾ ਜੈਸੀ ਨਦਰਿ ਤੁਮਾਰੀ॥ (ਪੰਨਾ ੧੧੯੧)

ਉਪਰੋਕਤ ਤੁਕਾਂ ਵਿਚ **ਕੋੁਟਵਾਰੀ** ਸ਼ਬਦ ਦੋ ਮਾਤ੍ਰਾ ਦੇ ਰੂਪ ਵਿਚ ਵਿਚ ਆਇਆ ਹੈ। ਜਿਸ ਦਾ ਮੂਲ ਰੂਪ **ਕੋਟਵਾਰੀ** ਹੈ ਅਤੇ ਉਚਾਰਨ **ਕੁਟਵਾਰੀ** ਕਰਨਾ ਹੈ। ਇਨਾਂ ਤੁਕਾਂ ਦਾ ਕਾਵਿ ਤੋਲ ੧੭-੧੨=੨੯ ਅਤੇ ੧੬+੧੨=੨੮ ਮਾਤ੍ਰਾ ਹੈ। ਪੰਕਤੀ ਦੇ ਵਿਚ ਪਿਛਲੇ ਭਾਗ ੧੨-੧੨ ਮਾਤ੍ਰਾ ਦੇ ਹਨ। ਇਸ ਲਈ ਪਿੰਗਲ ਗਿਆਤੇ ਵਿਦਵਾਨਾਂ ਦਾ ਕਥਨ ਹੈ ਕਿ ਸ਼ਬਦ ਪ੍ਰਧਾਨ ਹੁੰਦਾ ਹੈ।

ਨਾ ਸੁਚਿ ਸੰਜਮੁ ਤੁਲਸੀ ਮਾਲਾ॥ ਗੋਪੀ ਕਾਨੁ ਨ ਗਊ **ਗੋੁਆਲਾ**॥ (ਪੰਨਾ ੧੦੩੫)

ਉਪਰੋਕਤ ਤੁਕਾਂ ਵਿਚ **ਗੋੁਆਲਾ** ਸ਼ਬਦ ਦੋ ਮਾਤ੍ਰਾ ਦੇ ਰੂਪ ਵਿਚ ਆਇਆ ਹੈ। ਦਿਸ ਦਾ ਮੂਲ ਰੂਪ **ਗੋਆਲਾ** ਹੈ ਅਤੇ ਇਸ ਦਾ ਉਚਾਰਨ **ਗੁਆਲਾ** ਕਰਨਾ ਹੈ। ਇਸ ਤੁਕ ਦਾ ਕਾਵਿ ਤੋਲ ੧੬-੧੬ ਮਾਤ੍ਰਾ ਹੈ।

ਰਾਜੁ ਮਾਲੁ ਜੰਜਾਲੁ ਕਾਜਿ ਨ ਕਿਤੈ **ਗਨੋੁ**॥

ਹਰਿ ਕੀਰਤਨੁ ਆਧਾਰੁ ਨਿਹਚਲੁ ਏਹੁ **ਧਨੋੁ**॥ (ਪੰਨਾ ੩੯੮)

ਉਪਰੋਕਤ ਤੁਕ ਵਿਚ **ਗਨੋੁ** ਤੇ **ਧਨੋੁ** ਦੋ ਸ਼ਬਦ ਦੋ ਮਾਤ੍ਰਾ ਦੇ ਰੂਪ ਵਿਚ ਅੰਕਿਤ ਹਨ। ਜਿਨ੍ਹਾਂ ਦਾ ਮੂਲ ਰੂਪ **ਗਨੁ** ਤੇ **ਧਨੁ** ਹੈ। ਇਨ੍ਹਾਂ ਸ਼ਬਦਾਂ ਦਾ ਉਚਾਰਨ **ਗਨੋ** ਤੇ **ਧਨੋ** ਕਰਨਾ ਹੈ। ਇਨ੍ਹਾਂ ਤੁਕਾਂ ਦਾ ਕਾਵਿ ਤੋਲ ੧੧+੧੦=੨੧ ਤੇ ੧੨+੦੯=੨੧ ਹੈ।

ਹਰਿ ਸਿਮਰਤ ਮਨੁ ਤਨੁ ਸੁਖੀ ਬਿਨਸੀ ਦੁਤੀਆ ਸੋਚ॥

ਨਾਨਕ ਟੇਕ **ਗੋੁਪਾਲ** ਕੀ ਗੋਵਿੰਦ ਸੰਕਟ ਮੋਚ॥ (ਪੰਨਾ ੯੨੬)

ਗੁਨ **ਗੋੁਪਾਲ** ਗਾਉ ਨੀਤ॥

ਰਾਮ ਨਾਮ ਧਾਰਿ ਚੀਤ॥ (ਪੰਨਾ ੧੨੭੨)

ਗੁਰ ਪਰਸਾਦਿ ਪਰਮ ਪਦੁ ਪਾਇਆ॥

ਗੁਣ ਗੋਪਾਲ ਦਿਨੁ ਰੈਨਿ ਧਿਆਇਆ॥ (ਪੰਨਾ ੧੧੫੦)

ਉਪਰੋਕਤ ਤੁਕਾਂ ਵਿਚ ਸ਼ਬਦ **ਗੋੁਪਾਲ** ਦੇ ਮਾਤ੍ਰਾ ਦੇ ਰੂਪ ਵਿਚ ਮਿਲਦਾ ਹੈ। ਜਿਸ ਦਾ ਮੂਲ ਰੂਪ **ਗੋਪਾਲ** ਹੈ ਅਤੇ ਉਚਾਰਨ **ਗੁਪਾਲ** ਕਰਨਾ ਹੈ। ਇਨ੍ਹਾਂ ਤੁਕਾਂ ਵਿਚ ਪਹਿਲੀ ਤੁਕ ਦਾ ਕਾਵਿ ਤੋਲ ੧੩+੧੨=੨੫ ਤੇ ੧੩+੧੨=੨੫ ਮਾਤਰਾ, ਦੂਸਰੀ ਤੁਕ ਦਾ ਕਾਵਿ ਤੋਲ ਵੀ ੧੨-੧੨ ਮਾਤ੍ਰਾ ਹੈ। ਇਸੇ ਤਰ੍ਹਾਂ ਤੀਜੀ ਤੁਕ ਦਾ ਕਾਵਿ ਤੋਲ ੧੭+੧੭=੩੪ ਮਾਤ੍ਰਾ ਹੈ।

ਚਿਤਿ ਚਿਤਵਉ ਚਰਣਾਰਬਿੰਦ ਊਧ ਕਵਲ ਬਿਗਸਾਂਤ॥

ਪ੍ਰਗਟ ਭਏ ਆਪਹਿ **ਗੋੁਬਿੰਦ** ਨਾਨਕ **ਸੰਤ** ਮਤਾਂਤ॥ (ਪੰਨਾ ੨੫੪)

ਉਪਰੋਕਤ ਤੁਕ ਵਿਚ **ਗੋੁਬਿੰਦ** ਦੋ ਮਾਤ੍ਰਾ ਦੇ ਰੂਪ ਵਿਚ ਅੰਕਿਤ ਹੈ। ਜਿਸ ਦਾ ਮੂਲ ਰੂਪ **ਗੋਬਿੰਦ** ਤੇ ਉਚਾਰਨ **ਗੁਬਿੰਦ** ਹੈ। ਇਨ੍ਹਾਂ ਤੁਕਾਂ ਦਾ ਕਾਵਿ ਤੋਲ ੧੪+੧੧=੨੫ ਤੇ ੧੪+੧੧=੨੫ ਹੈ।

ਜਿਨਿ ਥਾਪੀ ਬਿਧਿ ਜਾਣੈ ਸੋਈ ਕਿਆ ਕੋ ਕਹਾ ਵਖਾਣੋ॥

ਜਿਨਿ ਜਗੁ ਥਾਪਿ ਵਤਾਇਆ **ਜਾਲੋੁ** ਸੋ ਸਾਹਿਬੁ ਪਰਵਾਣੋ॥ (ਪੰਨਾ ੫੮੧)

ਉਪਰੋਕਤ ਤੁਕ ਵਿਚ **ਜਾਲੋੁ** ਦੇ ਮਾਤ੍ਰਾ ਦੇ ਰੂਪ ਵਿਚ ਮਿਲਦਾ ਹੈ। ਜਿਸ ਦਾ ਮੂਲ ਰੂਪ **ਜਾਲੁ** ਤੇ ਉਚਾਰਨ **ਜਾਲੋੁ** ਹੈ। ਇਨ੍ਹਾਂ ਤੁਕਾਂ ਦਾ ਕਾਵਿ ਤੋਲ ੧੬+੧੩=੨੯ ਤੇ ੧੭+੧੨=੨੯ ਹੈ।

ਨਿਤ ਨਿਤ ਜਾਗਰਣੁ ਕਰਹੁ ਸਦਾ ਸਦਾ ਆਨੰਦੁ ਜਪਿ **ਜਗਦੀਸੋੁਰਾ**॥

ਮਨ ਇਛੇ ਫਲ ਪਾਵਹੁ ਸਭੈ ਫਲ ਪਾਵਹੁ ਧਰਮੁ ਅਰਥੁ ਕਾਮ ਮੋਖੁ ਜਨ ਨਾਨਕ

ਹਰਿ ਸਿਉ ਮਿਲੇ ਹਰਿ ਭਗਤ ਤੋਰਾ॥ (ਪੰਨਾ ੧੨੦੧)

ਉਪਰੋਕਤ ਤੁਕ ਵਿਚ **ਜਗਦੀਸੋੁਰਾ** ਦੋ ਮਾਤ੍ਰਾ ਦੇ ਰੂਪ ਵਿਚ ਆਇਆ ਹੈ। ਇਨ੍ਹਾਂ ਤੁਕਾਂ ਵਿਚ ਤੁਕ-ਮਿਲਾਣ ਕਰਨ ਲਈ ਦੂਸਰੀ ਤੁਕ ਦਾ ਅਖੀਰਲਾ ਸ਼ਬਦ **ਤੋਰਾ** ਨਾਲ ਮਿਲਾਇਆ ਗਿਆ ਹੈ। ਇਸ ਕਰਕੇ ਮੂਲ ਰੂਪ **ਜਗਦੀਸੁਰ** ਤੇ ਕਾਵਿਕ ਤੌਰ ਤੇ **ਜਗਦੀਸੁਰਾ** ਹੈ ਇਸ ਦਾ ਉਚਾਰਨ **ਜਗਦੀਸੋਰਾ** ਕਰਨਾ ਹੈ।

ਤਹ ਜਨਮ ਨ ਮਰਣਾ ਆਵਣ ਜਾਣਾ ਬਹੁੜਿ ਨ ਪਾਈਐ **ਜੋੁਨੀਐ**॥

ਨਾਨਕ ਗੁਰੁ ਪਰਮੇਸਰੁ ਪਾਇਆ ਜਿਸੁ ਪ੍ਰਸਾਦਿ ਇਛ ਪੁਨੀਐ॥ (ਪੰਨਾ ੭੮੩)

ਉਪਰੋਕਤ ਤੁਕ ਵਿਚ **ਜੋੁਨੀਐ** ਦੋ ਮਾਤ੍ਰਾ ਦੇ ਰੂਪ ਵਿਚ ਅੰਕਿਤ ਹੈ। ਇਨ੍ਹਾਂ ਤੁਕਾਂ ਵਿਚ ਤੁਕਾਂਤ-ਮਿਲਾਣ ਕਰਨ ਲਈ ਦੂਸਰੀ ਤੁਕ ਦੇ ਅਖੀਰਲੇ ਸ਼ਬਦ **ਪੁਨੀਐ** ਨਾਲ ਮਿਲਾਇਆ

ਗਿਆ ਹੈ। ਇਸੇ ਦਾ ਮੂਲ ਰੂਪ **ਜੋਨਿ/ਜੋਨੀ** ਤੋਂ **ਕਾਵਿਕ** ਤੌਰ ਤੇ **ਜੋਨੀਐ** ਹੈ ਤੇ ਉਚਾਰਨ **ਜੁਨੀਐ** ਕਰਨਾ ਬਣਦਾ ਹੈ। ਇਨ੍ਹਾਂ ਤੁਕਾਂ ਦਾ ਕਾਵਿ ਤੋਲ ੧੮+੧੫=੩੩ ਤੇ ੧੭+੧੩=੩੦ ਹੈ।

ਹਾਟੀ ਬਾਟੀ ਨੀਦ ਨਾ ਆਵੈ ਪਰ ਘਰਿ ਚਿਤੁ ਨ **ਡੁੋਲਾਈ**॥

ਬਿਨੁ ਨਾਵੈ ਮਨੁ ਟੇਕ ਨ ਟਿਕਈ ਨਾਨਕ ਭੂਖ ਨ ਜਾਈ॥ (ਪੰਨਾ ੯੩੯)

ਉਪਰੋਕਤ ਤੁਕ ਵਿਚ **ਡੁੋਲਾਈ** ਦੋ ਮਾਤ੍ਰਾ ਦੇ ਰੂਪ ਵਿਚ ਅੰਕਿਤ ਹੈ। ਜਿਸ ਦਾ ਮੂਲ ਰੂਪ **ਡੋਲਾਈ** ਤੇ ਉਚਾਰਨ **ਡੁਲਾਈ** ਕਰਨਾ ਹੈ। ਇਨ੍ਹਾਂ ਤੁਕਾਂ ਦਾ ਕਾਵਿ ਤੋਲ ੧੬+੧੨=੨੮ ਤੇ ੧੬+੧੨=੨੮ ਹੈ।

ਗੁਰਮੁਖਿ ਤੋਲਿ **ਤੁੋਲਾਇਸੀ** ਸਚੁ ਤਰਾਜੀ ਤੋਲੁ॥

ਆਸਾ ਮਨਸਾ ਮੋਹਣੀ ਗੁਰਿ ਠਾਕੀ ਸਚੁ ਬੋਲੁ॥

ਆਪਿ ਤੁਲਾਏ ਤੋਲਸੀ ਪੂਰੇ ਪੂਰਾ ਤੋਲੁ॥ (ਪੰਨਾ ੫੯)

ਪ੍ਰੋ. ਸਾਹਿਬ ਸਿੰਘ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪੋਥੀ ਪਹਿਲੀ ਵਿਚ ਸਫਾ ੪੦੬ ਤੇ ਲਿਖਦੇ ਹਨ ਕਿ ਤੋਲਿ **ਤੁੋਲਾਇਸੀ**- ਤੋਲ ਵਿਚ ਪੂਰਾ ਉਤਰਵਾਏਗਾ (ਨੋਟ :- ਲਫ਼ਜ਼ **ਤੁੋਲਾਇਸੀ** ਦੇ ਅੱਖਰ ਤ ਨਾਲ ਦੋ ਲਗਾਂ ਹਨ (–) ਅਤੇ (ੋ) । ਅਸਲ ਲਫ਼ਜ਼ **ਤੋਲਾਇਸੀ** ਹੈ, ਇੱਥੇ **ਤੁਲਾਇਸੀ** ਪੜ੍ਹਨਾ ਹੈ।)

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਭਾਗ ਪਹਿਲਾ ਸਫਾ ੫੦੯ ਤੇ ਗਿਆਨੀ ਹਰਿਬੰਸ ਸਿੰਘ ਜੀ ਨੋਟ ਦਿੰਦੇ ਹੋਏ ਦਸਦੇ ਹਨ ਕਿ **ਤੁੋਲਾਇਸੀ** ਪਦ ਦਾ ਉਚਾਰਨ **ਤੋਲਾਇਸੀ** ਕਰਨਾ ਹੈ। ਗੁਰਬਾਣੀ ਵਿਚ ਅਜਿਹੇ ਕਈ ਸ਼ਬਦ ਵਰਤੇ ਗਏ ਹਨ ਜਿਨ੍ਹਾਂ ਨੂੰ ਹੋੜਾ ਅਤੇ ਔਂਕੜ ਦੋਵੇਂ ਮਾਤ੍ਰਾ ਲੱਗੀਆਂ ਹੁੰਦੀਆਂ ਹਨ। ਇਕ ਮਾਤ੍ਰਾ ਦੀਰਘ ਤੇ ਦੂਜੀ ਲਘੂ ਅਵਾਜ਼ ਦੀ ਸੂਚਕ ਹੁੰਦੀ ਹੈ। ਇਹ ਛੰਦ ਦੇ ਤੋਲ ਨੂੰ ਪੂਰਾ ਕਰਨ ਦੀਆਂ ਸੂਚਕ ਹੁੰਦੀਆਂ ਹਨ।

**ਗੁਰਬਾਣੀ ਦੀਆਂ ਲਗਾਂ ਮਾਤ੍ਰਾ ਦੀ ਵਿਲੱਖਣਾ** ਪੁਸਤਕ ਦੇ ਸਫਾ ੨੭੬' ਤੇ **ਭਾਈ ਸਾਹਿਬ ਭਾਈ ਰਣਧੀਰ ਸਿੰਘ** ਲਿਖਦੇ ਕਿ ਪ੍ਰਭ ਭਾਵੈ ਤਿਵੈ ਬੁੋਲਾਨ ॥ (ਪੰਨਾ ੧੨੦੩) ਏਥੇ ਭੀ ਬੁੋਲਾਨ ਪਦ ਦੇ ਬੱਬੇ ਅੱਖਰ ਨੂੰ ਹੋੜਾ ਨਾਲੇ ਔਂਕੜ ਦੋਈ ਲਗੇ ਹੋਏ ਹਨ। ਗੁਰਬਾਣੀ ਅੰਦਰ ਕਈ ਥਾਈਂ ਏਸੇ ਪਰਕਾਰ ਕਈ ਪਦਾਂ ਦੇ ਕਈ ਅੱਖਰਾਂ ਨੂੰ ਦੋਈ ਲਗਾਂ ਔਂਕੜ ਤੇ ਹੋੜਾ ਲਗੇ ਹੋਏ ਦੇਖੇ ਗਏ ਹਨ ਜੋ ਲਿਖਾਰੀਆਂ ਜਾਂ ਛਾਪਿਆਂ ਦੀਆਂ ਗਲਤੀਆਂ ਕਰਕੇ ਹਨ। ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨਾਮ ਬਾਣੀ ਦੇ ਰਸੀਏ ਤੇ ਅਤਿ ਸਤਿਕਾਰਯੋਗ ਹਸਤੀ ਹੋ ਗੁਜਰੇ ਹਨ। ਇਨ੍ਹਾਂ ਦੇ ਉਪਰੋਕਤ **ਬੁੋਲਾਨ** ਸ਼ਬਦ ਬਾਰੇ ਛਾਪੇ ਅਤੇ ਲਿਖਾਰੀਆਂ ਦੀ ਉਕਾਈ ਨਹੀਂ ਮੰਨੀ ਜਾ ਸਕਦੀ। ਉਪਰੋਕਤ ਤੁਕ ਵਿਚ ਮਾਤ੍ਰਾ ਪੂਰੀ ਕਰਨ ਲਈ ਔਂਕੜ ਦੀ ਵਰਤੋਂ ਕੀਤੀ ਗਈ ਹੈ, ਕਿਉਂਕਿ ਪਾਵਨ ਗੁਰਬਾਣੀ ਵਿਚ ੨੦੦ ਤੋਂ ਵੱਧ ਸ਼ਬਦ ਦੋ ਮਾਤਰੇ ਦੇ ਰੂਪ

ਵਿਚ ਮਿਲਦੇ ਹਨ।

ਨਾ ਕਿਛੁ ਆਸਾ ਹਥਿ ਹੈ ਕੇਉ ਨਿਰਾਸਾ ਹੋਇ ॥

ਕਿਆ ਕਰੇ ਏਹ ਬਪੁੜੀ ਜਾਂ **ਭੁੋਲਾਏ** ਸੋਇ ॥ (ਪੰਨਾ ੯੫੬)

ਉਪਰੋਕਤ ਤੁਕ ਵਿਚ **ਭੁੋਲਾਏ** ਦੋ ਮਾਤ੍ਰਾ ਦੇ ਰੂਪ ਵਿਚ ਅੰਕਿਤ ਹੈ। ਜਿਸ ਦਾ ਮੂਲ ਰੂਪ **ਭੋਲਾਏ** ਤੇ ਉਚਾਰਨ **ਭੁਲਾਏ** ਕਰਨਾ ਹੈ। ਪਿੰਗਲ ਅਨੁਸਾਰ ਤੁਕਾਂ ਦਾ ਕਾਵਿ ਤੋਲ ੧੨+੧੧=੨੩ ੧੩+੧੦=੨੩ ਮਾਤ੍ਰਾ ਹੈ। ਇਸ ਪੰਕਤੀ ਵਿਚ ਆਏ ਸ਼ਬਦ **ਕੇਉ** -ਦਾ ਅਸਲ ਰੂਪ **ਕਿਉ** ਹੈ ਜੋ ਸਮੁੱਚੀ ਗੁਰਬਾਣੀ ਅੰਦਰ ਇਸੇ ਰੂਪ (ਕਿਉ) ਵਿਚ ਹੀ ਅੰਕਿਤ ਹੈ। ਇਸ ਤੁਕ ਵਿਚ ਮਾਤ੍ਰਾ ਪੂਰੀ ਕਰਨ ਲਈ 'ਕੱਕੇ' ਦੀ **ਸਿਹਾਰੀ** ਨੂੰ **ਲਾਂ** ਵਿਚ ਤਬਦੀਲ ਕੀਤਾ ਗਿਆ ਹੈ।

ਕੋਟਿ ਤਪੀਸਰ ਤਪ ਹੀ ਕਰਤੇ ॥

ਕੋਟਿ ਮੁਨੀਸਰ **ਮੁੋਨਿ** ਮਹਿ ਰਹਤੇ ॥ (ਪੰਨਾ ੧੧੫੬)

ਉਪਰੋਕਤ ਤੁਕ ਵਿਚ **ਮੁੋਨਿ** ਦੋ ਮਾਤ੍ਰਾ ਦੇ ਰੂਪ ਵਿਚ ਮਿਲਦਾ ਹੈ। ਜਿਸ ਦਾ ਮੂਲ ਰੂਪ **ਮੋਨਿ** ਤੇ ਉਚਾਰਨ **ਮੁਨਿ** ਕਰਨਾ ਹੈ। ਪਿੰਗਲ ਅਨੁਸਾਰ ਤੁਕਾਂ ਦਾ ਕਾਵਿ ਤੋਲ ੧੬-੧੬ ਮਾਤ੍ਰਾ ਹੈ। ਪ੍ਰੋ. ਸਾਹਿਬ ਸਿੰਘ ਸ੍ਰੀ ਗੁਰੁ ਗ੍ਰੰਥ ਸਾਹਿਬ ਦਰਪਣ ਵਿਚ ਪੋਥੀ ਨੌਵੀਂ ਦੇ ਸਫਾ ੯੧ ਤੇ **ਮੁੋਨਿ** ਦਾ ਉਚਾਰਨ **ਮੋਨਿ** ਕਰਨ ਲਈ ਕਹਿ ਰਹੇ ਹਨ ਜਦਕਿ ਪੋਥੀ ਅਠਵੀਂ ਪੰਨਾ ੪੧੨ ਤੇ **ਮੁੋਨਿ** ਸ਼ਬਦ ਦਾ ਉਚਾਰਨ **ਮੁਨਿ** ਕਰਦੇ ਹਨ।

ਕਬੀਰ ਮਾਟੀ ਕੇ ਹਮ ਪੂਤਰੇ ਮਾਨਸੁ **ਰਾਖਿਉ** ਨਾਉ ॥

ਚਾਰਿ ਦਿਵਸ ਕੇ ਪਾਹੁਨੇ ਬਡ ਬਡ ਰੂੰਧਹਿ ਠਾਉ ॥ (ਪੰਨਾ ੧੩੬੭)

ਉਪਰੋਕਤ ਤੁਕ ਵਿਚ **ਰਾਖਿਉ** ਦੋ ਮਾਤ੍ਰਾ ਦੇ ਰੂਪ ਵਿਚ ਅੰਕਿਤ ਹੈ। ਜਿਸ ਦਾ ਮੂਲ ਰੂਪ **ਰਾਖਿਓ** ਤੇ ਉਚਾਰਨ **ਰਾਖਿਉ** ਹੈ। ਇਨ੍ਹਾਂ ਤੁਕਾਂ ਦਾ ਕਾਵਿ ਤੋਲ ੧੩+੧੧=੨੪ ਤੇ ੧੩+੧੨=੨੫ ਹੈ। ਪਿੰਗਲ ਗਿਆਤੇ ਵਿਦਵਾਨਾਂ ਦਾ ਕਥਨ ਹੈ ਕਿ ਸ਼ਬਦ ਪ੍ਰਧਾਨ ਹੁੰਦਾ ਹੈ। '**ਕਬੀਰ**' ਪਦ ਨੂੰ ਛੱਡ ਕੇ ਸ਼ਬਦ ਦਾ ਤੋਲ ਪੂਰਾ ਕੀਤਾ ਗਿਆ ਹੈ।

ਉਨ੍ ਕੈ ਬਸਿ ਆਇਓ ਭਗਤਿ ਬਛਲੁ ਜਿਨਿ ਰਾਖੀ ਆਨ ਸੰਤਾਨੀ ॥

ਕਹੁ ਨਾਨਕ ਹਰਿ ਸੰਗਿ ਮਨੁ ਮਾਨਿਆ ਸਭ ਚੂਕੀ ਕਾਣਿ **ਲੁੋਕਾਨੀ** ॥

(ਪੰਨਾ ੧੨੧੦)

ਉਪਰੋਕਤ ਤੁਕ ਵਿਚ **ਲੁੋਕਾਨੀ** ਦੋ ਮਾਤ੍ਰਾ ਦੇ ਰੂਪ ਵਿਚ ਅੰਕਿਤ ਹੈ। ਜਿਨ੍ਹਾਂ ਦਾ ਮੂਲ ਰੂਪ **ਲੋਕਾਨੀ** ਤੇ ਉਚਾਰਨ **ਲੁਕਾਨੀ** ਹੈ। ਇਨ੍ਹਾਂ ਤੁਕਾਂ ਦਾ ਕਾਵਿ ਤੋਲ ੧੭+੧੫=੩੨ ਤੇ ੧੮+੧੪= ੩੨ ਹੈ।

ਚਉਥਾ ਪਹਰੁ ਭਇਆ ਦਉਤੁ ਬਿਹਾਗੈ ਰਾਮ ॥

ਤਿਨ ਘਰੁ ਰਾਖਿਅੜਾ **ਜੁੋ** ਅਨਦਿਨੁ ਜਾਗੈ ਰਾਮ ॥ (ਪੰਨਾ ੧੧੧੦)

ਉਪਰੋਕਤ ਤੁਕ ਵਿਚ **ਜੁੋ** ਦੋ ਮਾਤ੍ਰਾ ਦੇ ਰੂਪ ਵਿਚ ਅੰਕਿਤ ਹੈ। ਜਿਸ ਦਾ ਮੂਲ ਰੂਪ ਜੋ ਤੇ ਉਚਾਰਨ ਜੁ ਹੈ। ਇਨ੍ਹਾਂ ਤੁਕਾਂ ਦਾ ਕਾਵਿ ਤੋਲ ੧੧+੧੦=੨੧ ਤੇ ੧੧+੧੦=੨੧ ਹੈ।

ਨਾਮਾ ਛੀਬਾ ਕਬੀਰੁ **ਜੁੋਲਾਹਾ** ਪੂਰੇ ਗੁਰ ਤੇ ਗਤਿ ਪਾਈ ॥

ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ ॥

ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ ॥ (ਪੰਨਾ ੬੭)

**ਜ਼ਰੂਰੀ ਨੋਟ** : ਇਸ ਤੁਕ ਵਿਚ **ਜੁੋਲਾਹਾ** ਸ਼ਬਦ ਦੋ ਮਾਤ੍ਰਾ ਦੇ ਰੂਪ ਆਇਆ ਹੈ। ਪ੍ਰੋ. ਸਾਹਿਬ ਸਿੰਘ ਤੇ ਗਿ. ਹਰਿਬੰਸ ਸਿੰਘ ਇਸ ਦਾ ਮੂਲ ਰੂਪ **ਜੋਲਾਹਾ** ਤੇ ਉਚਾਰਨ **ਜੁਲਾਹਾ** ਮੰਨਦੇ ਹਨ। ਗਿ. ਜੋਗਿੰਦਰ ਸਿੰਘ ਤਲਵਾੜਾ ਇਸ ਦਾ ਮੂਲ **ਜੁਲਾਹਾ** ਤੇ ਉਚਾਰਨ **ਜੋਲਾਹਾ** ਮੰਨਦੇ ਹਨ। ਮੈਂ ਤਲਵਾੜਾ ਜੀ ਨਾਲ ਸਹਿਮਤੀ ਪ੍ਰਗਟਾਉਂਦਾ ਹਾਂ। ਇਸ ਤੁਕ ਦੀਆਂ ੧੮+੧੪=੩੨, ੧੭+੧੨=੨੯, ੧੬+੧੨=੨੮ ਮਾਤ੍ਰਾ ਹਨ। ਪਾਵਨ ਗੁਰਬਾਣੀ ਵਿਚ **ਜੁੋਲਾਹਾ** ਦੇ ਹੇਠ ਲਿਖੇ ਰੂਪ ਮਿਲਦੇ ਹਨ:

**ਜੁਲਹਾ:**

ਤੂੰ ਬਾਮ੍ਹਨੁ ਮੈ ਕਾਸੀਕ **ਜੁਲਹਾ** ਬੂਝਹੁ ਮੋਰ ਗਿਆਨਾ ॥ (ਪੰਨਾ ੪੮੨)

ਤੂੰ ਬ੍ਰਹਮਨੁ ਮੈ ਕਾਸੀਕ **ਜੁਲਹਾ** ਮੁਹਿ ਤੋਹਿ ਬਰਾਬਰੀ ਕੈਸੇ ਕੈ ਬਨਹਿ॥

(ਪੰਨਾ ੯੭੦)

**ਜੁਲਾਹਾ:**

ਜਾਤਿ **ਜੁਲਾਹਾ** ਮਤਿ ਕਾ ਧੀਰੁ ॥ (ਪੰਨਾ ੩੨੮)

ਓਛੀ ਮਤਿ ਮੇਰੀ ਜਾਤਿ **ਜੁਲਾਹਾ** ॥ (ਪੰਨਾ ੫੨੪)

ਕਬੀਰ ਜਾਤਿ **ਜੁਲਾਹਾ** ਕਿਆ ਕਰੈ ਹਿਰਦੈ ਬਸੇ ਗੁਪਾਲ ॥ (ਪੰਨਾ ੧੩੬੮)

**ਜੁਲਾਹੋ:**

ਘਰ ਛੋਡਿਐ ਜਾਇ **ਜੁਲਾਹੋ** ॥੧॥ ਰਹਾਉ ॥ (ਪੰਨਾ ੩੩੫)

ਛੂਟੇ ਕੂੰਡੇ ਭੀਗੈ ਪੁਰੀਆ ਚਲਿਓ **ਜੁਲਾਹੋ** ਰੀਸਾਈ ॥੩॥ (ਪੰਨਾ ੩੩੫)

ਜਿਉ ਜਲੁ ਜਲ ਮਹਿ ਪੈਸਿ ਨ ਨਿਕਸੈ ਤਿਉ ਢੁਰਿ ਮਿਲਿਓ **ਜੁਲਾਹੋ** ॥੧॥

(ਪੰਨਾ ੬੯੨)

ਜਿਉ ਸਤਸੰਗਤਿ ਤਰਿਓ **ਜੁਲਾਹੋ** ਸੰਤ ਜਨਾ ਮਨਿ ਭਾਵੈਗੋ ॥੪॥ (ਪੰਨਾ ੧੩੦੯)

**ਜੋਲਾਹਰਾ:**

ਨੀਚ ਕੁਲਾ **ਜੋਲਾਹਰਾ** ਭਇਓ ਗੁਨੀਯ ਗਹੀਰਾ ॥੧॥ (ਪੰਨਾ ੪੮੭)

**ਜੋਲਾਹੇ:**

**ਜੋਲਾਹੇ** ਘਰੁ ਅਪਨਾ ਚੀਨ੍ਹਾਂ ਘਟ ਹੀ ਰਾਮੁ ਪਛਾਨਾਂ ॥੩॥ (ਪੰਨਾ ੪੮੪)

ਉਪਰੋਕਤ ਪੰਕਤੀਆਂ ਤੋਂ ਇਹ ਸਾਰ-ਸਿੱਟਾ ਨਿਕਲਦਾ ਹੈ ਕਿ ਮੂਲ ਸ਼ਬਦ **ਜੁਲਾਹਾ** ਹੈ

ਭੇਤੁ ਚੇਤੁ ਹਰਿ ਕਿਸੈ ਨ ਮਿਲਿਓ ਜਾ ਜਮਿ ਪਕੜਿ ਚਲਾਇਆ ॥

ਝੂਠਾ ਰੁਦਨੁ ਹੋਆ **ਦੋੁਆਲੈ** ਖਿਨ ਮਹਿ ਭਇਆ ਪਰਾਇਆ ॥ (ਪੰਨਾ ੭੫)

**ਦੋੁਆਲੈ** ਦੋ ਮਾਤ੍ਰਾ ਦੇ ਰੂਪ ਅੰਕਿਤ ਹੈ।ਇਸ ਦੀਆਂ ੧੬+੧੩ =੨੯ ਅਤੇ ੧੭+੧੪-੩੧ ਮਾਤ੍ਰਾ ਹਨ। ਗਿ. ਹਰਿਬੰਸ ਸਿੰਘ ਤੇ ਸਿੰਘ ਸਾਹਿਬ ਗਿ. ਕਿਰਪਾਲ ਸਿੰਘ ਜੀ ਇਸ ਦਾ ਮੂਲ ਰੂਪ **ਦੋਆਲੈ** ਕਰਦੇ ਹਨ ਤੇ ਉਚਾਰਨ **ਦੁਆਲੈ** ਮੰਨਦੇ ਹਨ। ਜਦ ਕਿ ਪ੍ਰੋ. ਸਾਹਿਬ ਸਿੰਘ ਤੇ ਗਿ. ਜੋਗਿੰਦਰ ਸਿੰਘ ਜੀ ਤਲਵਾੜਾ ਇਸ ਦਾ ਮੂਲ **ਦੁਆਲੈ** ਤੇ ਉਚਾਰਨ **ਦੋਆਲੈ** ਕਰਦੇ ਹਨ। ਮੈਂ ਵੀ ਪ੍ਰੋ. ਸਾਹਿਬ ਅਤੇ ਤਲਵਾੜਾ ਜੀ ਨਾਲ ਭਾਵ **ਦੁਆਲੈ** ਮੂਲ ਤੇ ਉਚਾਰਨ **ਦੋਆਲੈ** ਨਾਲ ਸੰਮਤੀ ਪ੍ਰਗਟ ਕਰਦਾ ਹਾਂ ਕਿਉਂ ਕਿ **ਦੁਆਲੈ** ਸ਼ਬਦ ਪੰਨਾ ੯੭੪ ਤੇ ਮਸਤਕਿ ਪਦਮੁ ਦੁਆਲੈ ਮਣੀ ॥ ਮਾਹਿ ਨਿਰੰਜਨੁ ਤ੍ਰਿਭਵਣ ਧਣੀ ॥ ਆਇਆ ਹੈ। ਪਿੰਗਲ ਅਨੁਸਾਰ ਇਸ ਤੁਕ ਦੀਆਂ ੧੫-੧੫ ਮਾਤ੍ਰਾ ਹਨ। **ਦੁਆਲੈ** ਦਾ ਅਰਥ ਹੈ ਚੁਫੇਰੇ, ਆਸੇ-ਪਾਸੇ।

**ਵਿਸ਼ੇਸ਼ ਨੋਟ:** ਪੰਡਤ ਗਿਆਨੀ ਹਜ਼ਾਰਾ ਸਿੰਘ ਕ੍ਰਿਤ ਸ੍ਰੀ ਗੁਰੂ ਗ੍ਰੰਥ ਕੋਸ਼, ਤੇ ਸ਼੍ਰੀਮਤ ਪੰਡਤ ਤਾਰਾ ਸਿੰਘ ਨਰੋਤਮ ਕ੍ਰਿਤ ਗੁਰੂ ਗਿਰਾਰਥ ਕੋਸ਼, ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਜੀ ਦੇ ਕ੍ਰਿਤ ਪੰਡਤ ਸ਼ਾਮ ਸਿੰਘ ਜੀ, ਟੀਕਾ ਫਰੀਦਕੋਟ ਵਾਲਾ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਸ਼੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਵਾਲੇ, ਪੰਡਤ ਨਰੈਣ ਸਿੰਘ ਜੀ ਗਿਆਨੀ (ਲਾਹੌਰ ਮੁਜੰਗਾਂ ਵਾਲੇ), ਡਾ. ਰਤਨ ਸਿੰਘ ਜੱਗੀ ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਸ੍ਰੀ ਗੁਰੂ ਗ੍ਰੰਥ ਸਾਹਿਬ ਮੂਲ ਪਾਠ ਅਤੇ ਹਿੰਦੀ ਅਨੁਵਾਦ ਡਾ. ਜੋਧ ਸਿੰਘ, ਸ. ਮਨਮੋਹਨ ਸਿੰਘ ਇੰਗਲਿਸ਼ ਟ੍ਰਾਂਸਲੇਸ਼ਨ ਤੇ ਪੰਜਾਬੀ ਟੀਕਾ ਸ੍ਰੀ ਗੁਰੂ ਗ੍ਰੰਥ ਸਾਹਿਬ, ਸੰਤ ਗਿ. ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂਵਾਲੇ (ਵਿਆਖਿਆ ਸ੍ਰੀ ਗੁਰੂ ਗ੍ਰੰਥ ਸਾਹਿਬ

ਆਡੀਓ), ਅੰਗਰੇਜ਼ੀ ਦੇ ਕੀਤੇ ਹੋਏ ਸਮੂਹ ਟੀਕੇ ਉਪਰੋਕਤ ਵਿਦਵਾਨਾਂ ਨੇ ਦੋ ਮਾਤਰੇ ਬਾਰੇ ਕੋਈ ਵੀ ਆਪਣਾ ਵਿਚਾਰ ਨਹੀਂ ਦੱਸਿਆ। ਜੇ ਕਿਸੇ ਵਿਦਵਾਨ ਜਾਂ ਪਾਠਕ ਦੀ ਨਜ਼ਰ ਵਿਚ ਆਵੇ ਤਾਂ ਦੱਸਣ ਅਤੇ ਵਡਮੁੱਲੇ ਸੁਝਾਅ ਦੇਣ ਦੀ ਕ੍ਰਿਪਾਲਤਾ ਕਰਨ।

### ਦੁ-ਮਾਤ੍ਰੇ ਸ਼ਬਦਾਂ ਦਾ ਅੱਖਰ ਕ੍ਰਮਵਾਰ ਵੇਰਵਾ

| **ਪੰਨਾ** | **ਤੁਕ ਵਿਚ ਦਰਜ ਦੁ-ਮਾਤ੍ਰਿਕ ਰੂਪ** | **ਮੂਲ ਰੂਪ** | ਉਚਾਰਨ ਰੂਪ |
|---|---|---|---|
| ੨੧੪ | **ਓੁਹੀ** ਪੀਓ **ਓੁਹੀ** ਖੀਓ | ਓਹੀ | ਉਹੀ |
| | ਗੁਰਹਿ ਦੀਓ ਦਾਨੁ ਕੀਓ ॥ | | |
| | **ਓੁਹੀ** ਭਾਠੀ **ਓੁਹੀ** ਪੋਚਾ | ਓਹੀ | ਉਹੀ |
| | ਉਹੀ ਪਿਆਰੋ ਉਹੀ ਰੂਚਾ ॥ | | |
| ੧੨੦੩ | ਜੈਸੇ ਕੁੰਭ ਉਦਕ ਪੂਰਿ ਆਨਿਓ | ਓਹੁ | ਉਹੁ |
| | ਤਬ **ਓੁਹੁ** ਭਿੰਨ ਦ੍ਰਿਸਟੋ ॥ | | |
| ੩੪੨ | ਤਬ ਇਹ ਤ੍ਰੀਅ **ਓੁਹੁ** ਕੰਤੁ ਕਹਾਵਾ ॥ | ਓਹੁ | ਉਹੁ |
| ੮੯੭ | **ਓੁਂ** ਨਮੋ ਭਗਵੰਤ ਗੁਸਾਈ ॥ | ਓਂਨਮੋ | ਉਂਨਮੋ |
| | ਖਾਲਕੁ ਰਵਿ ਰਹਿਆ ਸਰਬ ਠਾਈ॥ | ਓਂਨਮੋ | ਉਂਨਮੋ |
| ੧੨੦੩ | **ਓੁਨਿ** ਸਤਿਗੁਰੁ ਸੇਵਿ ਪਰਮ ਪਦੁ ਪਾਇਆ | | |
| | ਉਧਰਿਆ ਸਗਲ ਬਿਸ੍ਵਾਨ॥ | ਉਨਿ | ਓਨਿ |
| ੧੨੦੫ | **ਓੁਇ** ਸੁਖ ਕਾ ਸਿਉ ਬਰਨਿ ਸੁਨਾਵਤ ॥ | ਓਇ | ਉਇ |
| ੬੯੮ | ਹਰਿ ਹਰਿ ਹਰਿ ਹਰਿ ਭਗਤਿ ਦ੍ਰਿੜਾਵਹੁ | | |
| | ਹਰਿ ਹਰਿ ਨਾਮੁ **ਓੁਮਾਹਾ** ਰਾਮ॥ | ਓਮਾਹਾ | ਉਮਾਹਾ |
| | ਹਰਿ ਹਰਿ ਹਰਿ ਜਸੁ ਘੂਮਰਿ ਪਾਵਹੁ | | |
| | ਮਿਲਿ ਸਤਸੰਗਿ **ਓੁਮਾਹਾ** ਰਾਮ॥ | ਓਮਾਹਾ | ਉਮਾਹਾ |
| ੬੯੯ | ਹਰਿ ਹਰਿ ਕ੍ਰਿਪਾ ਧਾਰਿ ਗੁਰ ਮੇਲਹੁ | | |
| | ਗੁਰਿ ਮਿਲਿਐ ਹਰਿ **ਓੁਮਾਹਾ** ਰਾਮ ॥ | ਓਮਾਹਾ | ਉਮਾਹਾ |
| ੬੯੯ | ਮੋ ਕਉ ਧਾਰਿ ਕ੍ਰਿਪਾ ਮਿਲੀਐ ਗੁਰ ਦਾਤੇ | | |
| | ਹਰਿ ਨਾਨਕ ਭਗਤਿ **ਓੁਮਾਹਾ** ਰਾਮ ॥ | ਓਮਾਹਾ | ਉਮਾਹਾ |
| ੬੯੯ | ਖਿਨੁ ਖਿਨੁ ਭਗਤਿ ਕਰਹ ਦਿਨੁ ਰਾਤੀ | | |
| | ਗੁਰਮਤਿ ਭਗਤਿ **ਓੁਮਾਹਾ** ਰਾਮ ॥ | ਓਮਾਹਾ | ਉਮਾਹਾ |
| ੬੯੯ | ਦੀਨ ਦਇਆਲ ਕ੍ਰਿਪਾ ਕਰਿ ਮਾਧੋ | | |
| | ਹਰਿ ਹਰਿ ਨਾਮੁ **ਓੁਮਾਹਾ** ਰਾਮ ॥ | ਓਮਾਹਾ | ਉਮਾਹਾ **ਪੰਨਾ** |

| ਪੰਨਾ | ਤੁਕ ਵਿਚ ਦਰਜ ਦੁ-ਮਾਤ੍ਰਿਕ ਰੂਪ | ਮੂਲ ਰੂਪ | ਉਚਾਰਨ ਰੂਪ |
|---|---|---|---|
| ੬੯੯ | ਆਪੇ ਹੀ ਆਪਿ ਆਪਿ ਵਰਤੈ<br>ਆਪੇ ਨਾਮਿ **ਓੁਮਾਹਾ** ਰਾਮ ॥ | ਓਮਾਹਾ | ਉਮਾਹਾ |
| ੬੯੯ | ਆਪੇ ਮਥਿ ਮਥਿ ਤਤੁ ਕਢਾਏ<br>ਜਪਿ ਨਾਮੁ ਰਤਨੁ ਓੁਮਾਹਾ ਰਾਮ ॥ | ਓਮਾਹਾ | ਉਮਾਹਾ |
| ੬੯੯ | ਹਰਿ ਹਰਿ ਭਗਤਿ ਦ੍ਰਿੜੀ ਮਨਿ ਭਾਈ<br>ਹਰਿ ਹਰਿ ਨਾਮੁ **ਓੁਮਾਹਾ** ਰਾਮ॥ | ਓਮਾਹਾ | ਉਮਾਹਾ |
| ੬੯੯ | ਹਰਿ ਹਰਿ ਦਾਤਿ ਕਰਹੁ ਪ੍ਰਭ ਭਾਵੈ<br>ਗੁਣ ਨਾਨਕ ਨਾਮੁ **ਓੁਮਾਹਾ** ਰਾਮ॥ | ਓਮਾਹਾ | ਉਮਾਹਾ |
| ੬੯੯ | ਹਰਿ ਹਰਿ ਕ੍ਰਿਪਾ ਧਾਰਿ ਮਧੁਸੂਦਨ<br>ਮਿਲਿ ਸਤਸੰਗਿ **ਓੁਮਾਹਾ** ਰਾਮ ॥ | ਓਮਾਹਾ | ਉਮਾਹਾ |
| ੬੯੯ | ਗੁਣ ਗਾਵਹ ਗੁਣ ਬੋਲਹ ਬਾਣੀ<br>ਹਰਿ ਗੁਣ ਜਪਿ **ਓੁਮਾਹਾ** ਰਾਮ ॥ | ਓਮਾਹਾ | ਉਮਾਹਾ |
| ੬੯੯ | ਹਰਿ ਹਰਿ ਅਤੁਲੁ ਤੋਲੁ ਅਤਿ ਭਾਰੀ<br>ਗੁਰਮਤਿ ਜਪਿ **ਓੁਮਾਹਾ** ਰਾਮ ॥ | ਓਮਾਹਾ | ਉਮਾਹਾ |
| ੧੩ | ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ<br>**ਅਨਦਿਨੋੁ** ਮੋਹਿ ਆਹੀ ਪਿਆਸਾ ॥ | ਅਨਦਿਨੁ | ਅਨਦਿਨੋ |
| ੧੧ | ਮੇਰੇ ਮਨ **ਅਨਦਿਨੋੁ** ਧਿਆਇ<br>ਨਿਰੰਕਾਰੁ ਨਿਰਾਹਾਰੀ ॥ | ਅਨਦਿਨੁ | ਅਨਦਿਨੋ, |
| ੧੧੨੨ | ਭਗਤਿ ਵਛਲੁ ਸੁਨਿ **ਅੰਚਲੋੁ** ਗਹਿਆ<br>ਘਟਿ ਘਟਿ ਪੂਰ ਸਮਾਨਿਆ ॥ | ਅੰਚਲੋ | ਅੰਚਲੋ |
| ੪੫੩ | ਹਰਿ ਘਟਿ ਘਟੇ ਡੀਠਾ **ਅੰਮ੍ਰਿਤੋੁ**<br>ਵੂਠਾ ਜਨਮ ਮਰਨ ਦੁਖ ਨਾਠੇ ॥ | ਅੰਮ੍ਰਿਤੁ | ਅੰਮ੍ਰਿਤੋ |
| ੧੦੮੭ | **ਮੋੁਲਿ ਅਮੋੁਲੁ** ਨ ਪਾਈਐ<br>ਵਣਜਿ ਨ ਲੀਜੈ ਹਾਟਿ ॥ | ਮੁਲਿ, ਅਮੁਲੁ | ਮੋਲਿ, ਅਮੋਲੁ |
| ੭੯੩ | ਸੰਤਾ ਕਉ ਮਤਿ ਕੋਈ ਨਿੰਦਹੁ<br>ਸੰਤ ਰਾਮੁ ਹੈ **ਏਕੋੁ** ॥ | ਏਕੁ | ਏਕੋ |
| ੧੧੭੭ | ਏਕੋ ਏਕੁ ਵਰਤੈ ਹਰਿ ਲੋਇ ॥<br>ਨਾਨਕ ਹਰਿ **ਏਕੋੁ** ਕਰੇ ਸੁ ਹੋਇ ॥ | ਏਕੁ | ਏਕੋ |
| | ਹਰਿ ਹਰਿ ਨਾਮੁ **ਓੁਮਾਹਾ** ਰਾਮ ॥ | ਓਮਾਹਾ | ਉਮਾਹਾ **ਪੰਨਾ** |

| ਪੰਨਾ | ਤੁਕ ਵਿਚ ਦਰਜ ਦੁ-ਮਾਤ੍ਰਿਕ ਰੂਪ | ਮੂਲ ਰੂਪ | ਉਚਾਰਨ ਰੂਪ |
|---|---|---|---|
| ੪੨੮ | ਜਿਨ੍ਾ ਪਿਰ ਕਾ ਸੁਆਦੁ ਨ ਆਇਓ | | |
| | ਜੋ ਧੁਰਿ ਲਿਖਿਆ **ਸੁੋ** ਕਮਾਹਿ ॥ | ਸੋ | ਸੁ |
| ੬੪੧ | ਜਿਸੁ ਮਿਲਿਐ ਹਰਿ ਵਿਸਰੈ ਪਿਆਰੇ | | |
| | **ਸੁੋ** ਮੁਹਿ ਕਾਲੈ ਉਠਿ ਜਾਇ ॥ | ਸੋ | ਸੁ |
| ੭੩੦ | ਜੈਸਾ ਬੀਜੈ ਸੋ ਲੁਣੇ ਜੋ ਖਟੇ **ਸੁੋ** ਖਾਇ ॥ | ਸੋ | ਸੁ |
| **੧**੪੬ | ਗੁਰਮੁਖਿ ਮੇਲਿ ਮਿਲਾਏ **ਸੁੋ** ਜਾਣੈ ॥ | ਸੋ | ਸੁ |
| ੧੧੫੪ | ਜੋ ਧੁਰਿ ਲਿਖਿਆ **ਸੁੋ** ਆਇ ਪਹੁਤਾ | | |
| | ਜਨ ਸਿਉ ਵਾਦੁ ਰਚਾਇਆ ॥ | ਸੋ | ਸੁ |
| ੧੨੫੨ | ਬਸਤੋ ਹੋਇ ਹੋਇ **ਸੁੋ** ਊਜਰੁ | | |
| | ਊਜਰੁ ਹੋਇ ਸੁ ਬਸੈ ॥ | ਸੋ | ਸੁ |
| ੧੨੯੨ | **ਸੁੋ** ਐਸਾ ਰਾਜਾ ਸ੍ਰੀ ਗੋਪਾਲੁ ॥ | ਸੋ | ਸੁ |
| | **ਸੁੋ** ਐਸਾ ਰਾਜਾ ਤ੍ਰਿਭਵਣ ਪਤੀ ॥ | ਸੋ | ਸੁ |
| | **ਸੁੋ** ਐਸਾ ਰਾਜਾ ਤ੍ਰਿਭਵਣ ਧਣੀ ॥ | ਸੋ | ਸੁ |
| ੧੩੨੮ | ਗੁਰ ਉਪਦੇਸਿ ਜਵਾਹਰ ਮਾਣਕ | | |
| | ਸੇਵੇ ਸਿਖੁ **ਸੁੋ** ਖੋਜਿ ਲਹੈ ॥ | ਸੋ | ਸੁ |
| ੬੯੩ | ਸਰਬ **ਸੁੋਇਨ** ਕੀ ਲੰਕਾ ਹੋਤੀ | | |
| | ਰਾਵਨ ਸੇ ਅਧਿਕਾਈ ॥ | ਸੋਇਨ | ਸੁਇਨ |
| ੧੧੬੩ | **ਸੁੋਇਨ** ਕਟੋਰੀ ਅੰਮ੍ਰਿਤ ਭਰੀ ॥ | ਸੋਇਨ | ਸੁਇਨ |
| ੧੩੬੦ | **ਸੁੋਈ** ਨਾਨਕ ਸਖਾ ਜੀਅ ਸੰਗਿ ਕਿਤੋ ॥ | ਸੋਈ | ਸੁਈ |
| ੧੩੭੦ | ਕਬੀਰ **ਸੁੋਈ** ਮੁਖੁ ਧੰਨਿ ਹੈ | | |
| | ਜਾ ਮੁਖਿ ਕਹੀਐ ਰਾਮੁ ॥ | ਸੋਈ | ਸੁਈ |
| ੧੩੫ | ਪੋਖੁ **ਸੁੋਹੰਦਾ** ਸਰਬ ਸੁਖ | | |
| | ਜਿਸੁ ਬਖਸੇ ਵੇਪਰਵਾਹੁ ॥ | ਸੋਹੰਦਾ | ਸੁਹੰਦਾ |
| ੭੮ | ਹਰਿ ਸਤਿ ਸਤਿ ਮੇਰੇ ਬਾਬੋਲਾ ਹਰਿ | | |
| | ਜਨ ਮਿਲਿ ਜੰਞ **ਸੁੋਹੰਦੀ** ॥ | ਸੋਹੰਦੀ | ਸੁਹੰਦੀ |
| ੪੦੦ | ਸਾਈ **ਸੁੋਹਾਗਣਿ** ਨਾਨਕਾ | | |
| | ਜੋ ਭਾਣੀ ਕਰਤਾਰਿ ਰੀ ॥ | ਸੋਹਾਗਣਿ | ਸੁਹਾਗਣਿ |
| ੭੯੫ | ਆਗਿਆਕਾਰੀ ਸਦਾ **ਸੁੋਹਾਗਣਿ** | | |
| | ਆਪਿ ਮੇਲੀ ਕਰਤਾਰਿ ॥ | ਸੋਹਾਗਣਿ | ਸੁਹਾਗਣਿ |

| ਪੰਨਾ | ਤੁਕ ਵਿਚ ਦਰਜ ਦੁ-ਮਾਤ੍ਰਿਕ ਰੂਪ | ਮੂਲ ਰੂਪ | ਉਚਾਰਨ ਰੂਪ |
|---|---|---|---|
| | ਨਾਨਕ ਪਿਰੁ ਪਾਇਆ ਹਰਿ ਸਾਚਾ ਸਦਾ **ਸੁੋਹਾਗਣਿ** ਨਾਰਿ ॥ | ਸੋਹਾਗਣਿ | ਸੁਹਾਗਣਿ |
| ੯੩੩ | ਸਾਈ **ਸੁੋਹਾਗਣਿ** ਠਾਕੁਰਿ ਧਾਰੀ ॥ | ਸੋਹਾਗਣਿ | ਸੁਹਾਗਣਿ |
| ੯੫੯ | ਸਾਈ **ਸੁੋਹਾਗਣਿ** ਸਾਈ ਭਾਗਣਿ ਜੈ ਪਿਰਿ ਕਿਰਪਾ ਧਾਰੀ ॥ | ਸੋਹਾਗਣਿ | ਸੁਹਾਗਣਿ |
| ੫੧੦ | ਨਾਨਕ ਸੁਖਿ ਵਸਨਿ **ਸੁੋਹਾਗਣੀ** ਜਿਨ੍ ਪਿਆਰਾ ਪੁਰਖੁ ਹਰਿ ਰਾਉ ॥ | ਸੋਹਾਗਣਿ | ਸੁਹਾਗਣੀ |
| ੫੮੧ | ਬਈਅਰਿ ਨਾਮਿ **ਸੁੋਹਾਗਣੀ** ਸਚੁ ਸਵਾਰਣਹਾਰੋ ॥ | ਸੋਹਾਗਣਿ | ਸੁਹਾਗਣੀ |
| ੧੦੮੮ | ਨਾਨਕ ਧੰਨੁ **ਸੁੋਹਾਗਣੀ** ਜੋ ਭਾਵਹਿ ਵੇਪਰਵਾਹ ॥ | ਸੋਹਾਗਣਿ | ਸੁਹਾਗਣੀ |
| ੧੨੧੦ | ਛੂਟਰਿ ਤੇ ਗੁਰਿ ਕੀਈ **ਸੁੋਹਾਗਨਿ** ਹਰਿ ਪਾਇਓ ਸੁਘੜ ਸੁਜਾਨੀ ॥ | ਸੋਹਾਗਣਿ | ਸੁਹਾਗਨਿ |
| ੧੨੧੮ | ਦਾਮੋਦਰ ਦਇਆਲ ਆਰਾਧਹੁ ਗੋਬਿੰਦ ਕਰਤ **ਸੁੋਹਾਵੈ** ॥ | ਸੋਹਾਵੈ | ਸੁਹਾਵੈ |
| ੩੮੩ | ਸਰਣਿ ਪਇਆ ਨਾਨਕ **ਸੁੋਹੇਲਾ** ॥ | ਸੁਹੇਲਾ | ਸੋਹੇਲਾ |
| ੧੧੨੨ | ਸੁਖ **ਸਾਗਰੋੁ** ਪਾਇਆ ਸਹਜ ਸੁਭਾਇਆ ਜਨਮ ਮਰਨ ਦੁਖ ਹਾਰੇ ॥ | ਸਾਗਰੁ | ਸਾਗਰੋ |
| ੧੩੦੭ | ਪ੍ਰਾਨ ਮਨੁ ਧਨੁ **ਸਰਬਸੁੋ** ਹਰਿ ਗੁਨ ਨਿਧੇ ਸੁਖ ਮੋਰ ॥ | ਸਰਬਸੁ | ਸਰਬਸੋ |
| ੧੩੩੫ | ਸੋਈ ਭਗਤੁ ਸੁਘੜੁ **ਸੁੋਜਾਣਾ** ॥ | ਸੁਜਾਣਾ | ਸੋਜਾਣਾ |
| ੭੭ | ਕਹੁ ਨਾਨਕ ਪ੍ਰਾਣੀ ਚਉਥੈ ਪਹਰੈ **ਸਫਲਿਓੁ** ਰੈਣਿ ਭਗਤਾ ਦੀ ॥੪॥੧॥੩॥ | ਸਫਲਿਓ | ਸਫਲਿਉ |
| ੧੧੭੩ | **ਸਫਲਿਓੁ** ਬਿਰਖੁ ਹਰਿ ਕੈ ਦੁਆਰਿ ॥ | ਸਫਲਿਓ | ਸਫਲਿਉ |
| ੧੨੦੪ | **ਹੀਂਓੁ** ਦੇਂਉ ਸਭੁ ਮਨੁ ਤਨੁ ਅਰਪਉ **ਸੀਸੁ** ਚਰਣ ਪਰਿ ਰਾਖਿਓ ॥ | ਹੀਂਉ | ਹੀਂਓ |
| ੯੮੩ | ਮੇਰੇ ਠਾਕੁਰ ਕੈ ਦੀਬਾਨਿ ਖਬਰਿ **ਹੋੁਈ** ਗੁਰਿ ਗਿਆਨੁ ਖੜਗੁ ਲੈ ਮਾਰੇ ॥ | ਹੋਈ | ਹੁਈ |

| ਪੰਨਾ | ਤੁਕ ਵਿਚ ਦਰਜ ਦੁ-ਮਾਤ੍ਰਿਕ ਰੂਪ | ਮੂਲ ਰੂਪ | ਉਚਾਰਨ ਰੂਪ |
|---|---|---|---|
| ੧੨੫੫ | ਹਮ ਨੀਚ **ਹੁੋਤੇ** ਹੀਣਮਤਿ ਝੂਠੇ | | |
| | ਤੂ ਸਬਦਿ ਸਵਾਰਣਹਾਰਾ ॥ | ਹੋਤੇ | ਹੁਤੇ |
| ੧੧੯੧ | ਪੂੰਜੀ ਮਾਰ ਪਵੈ ਨਿਤ ਮੁਦਗਰ | | |
| | ਪਾਪੁ ਕਰੇ **ਕੁੋਟਵਾਰੀ** ॥ | ਕੋਟਵਾਰੀ | ਕੁਟਵਾਰੀ |
| ੧੨੦੧ | ਸਭ ਦੂਖਨ ਕੋ ਹੰਤਾ ਸਭ ਸੂਖਨ ਕੋ | | |
| | ਦਾਤਾ ਹਰਿ ਪ੍ਰੀਤਮ ਗੁਨ **ਗਾਉੋ** ॥ | ਗਾਉ | ਗਾਓ |
| ੩੯੮ | ਰਾਜੁ ਮਾਲੁ ਜੰਜਾਲੁ | | |
| | ਕਾਜਿ ਨ ਕਿਤੈ **ਗਨੁੋ** ॥ | ਗਨੁ | ਗਨੋ |
| | ਹਰਿ ਕੀਰਤਨੁ ਆਧਾਰੁ | | |
| | ਨਿਹਚਲੁ ਏਹੁ **ਧਨੁੋ** ॥ | ਧਨੁ | ਧਨੋ |
| ੧੦੩੫ | ਗੋਪੀ ਕਾਨੁ ਨ ਗਊ **ਗੁੋਆਲਾ** ॥ | ਗੋਆਲਾ | ਗੁਆਲਾ |
| ੧੩੫੦ | ਬੇਧੀਅਲੇ ਗੋਪਾਲ **ਗੁੋਸਾਈ** ॥ | ਗੋਸਾਈ | ਗੁਸਾਈ |
| ੧੦੯੭ | ਸੋ ਮੰਗਾ ਦਾਨੁ **ਗੁੋਸਾਈਆ** | | |
| | ਜਿਤੁ ਭੁਖ ਲਹਿ ਜਾਵੈ ॥ | ਗੋਸਾਈਆ | ਗੁਸਾਈਆ |
| ੨੮੨ | ਟੂਟੀ ਗਾਢਨਹਾਰ **ਗੁੋਪਾਲ** ॥ | ਗੋਪਾਲ | ਗੁਪਾਲ |
| ੮੩੩ | ਗੁਰਮੁਖਿ ਮਨੂਆ ਇਕਤੁ ਘਰਿ ਆਵੈ | | |
| | ਮਿਲਉ **ਗੁੋਪਾਲ** ਨੀਸਾਨੁ ਬਜਈਆ ॥ | ਗੋਪਾਲ | ਗੁਪਾਲ |
| ੮੯੧ | ਦੀਨ ਦਇਆਲ **ਗੁੋਪਾਲ** ਗੋਵਿੰਦ ॥ | ਗੋਪਾਲ | ਗੁਪਾਲ |
| ੮੯੩ | ਮਨ ਤੇ ਕਬਹੁ ਨ ਬਿਸਰੁ **ਗੁੋਪਾਲ** ॥ | ਗੋਪਾਲ | ਗੁਪਾਲ |
| ੯੨੫ | ਜਗਦੀਸ ਈਸ **ਗੁੋਪਾਲ** ਮਾਧੋ | | |
| | ਗੁਣ ਗੋਵਿੰਦ ਵੀਚਾਰੀਐ ॥ | ਗੋਪਾਲ | ਗੁਪਾਲ |
| ੯੨੬ | ਨਾਨਕ ਟੇਕ **ਗੁੋਪਾਲ** ਕੀ | | |
| | ਗੋਵਿੰਦ ਸੰਕਟ ਮੋਚ ॥ | ਗੋਪਾਲ | ਗੁਪਾਲ |
| ੧੧੨੧ | ਗੁਨ **ਗੁੋਪਾਲ** ਉਚਾਰੁ ਦਿਨੁ ਰੈਨਿ | | |
| | ਭਏ ਕਲਮਲ ਹਾਨ ॥ | ਗੋਪਾਲ | ਗੁਪਾਲ |
| | ਤਜਿ **ਗੁੋਪਾਲ** ਜਿ ਆਨ ਲਾਗੇ | | |
| | ਸੇ ਬਹੁ ਪ੍ਰਕਾਰੀ ਰੋਤ ॥ | ਗੋਪਾਲ | ਗੁਪਾਲ |
| ੧੧੫੦ | ਗੁਣ **ਗੁੋਪਾਲ** ਦਿਨੁ ਰੈਨਿ ਧਿਆਇਆ ॥ | ਗੋਪਾਲ | ਗੁਪਾਲ |
| ੧੧੫੬ | ਸਾਧਸੰਗਤਿ ਮਹਿ ਲਖੇ **ਗੁੋਪਾਲ** ॥ | ਗੋਪਾਲ | ਗੁਪਾਲ |

| ਪੰਨਾ | ਤੁਕ ਵਿਚ ਦਰਜ ਦੁ-ਮਾਤ੍ਰਿਕ ਰੂਪ | ਮੂਲ ਰੂਪ | ਉਚਾਰਨ ਰੂਪ |
|---|---|---|---|
| ੧੧੯੪ | ਕਰਿ ਕਿਰਪਾ ਪ੍ਰਗਟੇ **ਗੁੋਪਾਲ** ॥ | ਗੋਪਾਲ | ਗੁਪਾਲ |
| ੧੧੯੪ | ਮੇਰੀ ਪਟੀਆ ਲਿਖਿ ਦੇਹੁ ਸ੍ਰੀ **ਗੁੋਪਾਲ** ॥ | ਗੋਪਾਲ | ਗੁਪਾਲ |
| ੧੨੨੩ | ਸਾਜਨ ਮੀਤ ਸਖਾ ਹਰਿ ਮੇਰੈ ਗੁਨ **ਗੁੋਪਾਲ** ਹਰਿ ਰਾਇਆ ॥ | ਗੋਪਾਲ | ਗੁਪਾਲ |
| ੧੨੨੭ | ਤਿਆਗਿ **ਗੁੋਪਾਲ** ਅਵਰ ਜੋ ਕਰਣਾ ਤੇ ਬਿਖਿਆ ਕੇ ਖੂਹ ॥ | ਗੋਪਾਲ | ਗੁਪਾਲ |
| ੧੨੨੯ | ਕਰ ਜੋਰਿ ਨਾਨਕੁ ਸਰਨਿ ਆਇਓ **ਗੁੋਪਾਲ** ਪੁਰਖ ਅਪਾਰ ॥ | ਗੋਪਾਲ | ਗੁਪਾਲ |
| ੧੨੭੨ | ਗੁਨ **ਗੁੋਪਾਲ** ਗਾਉ ਨੀਤ ॥ | ਗੋਪਾਲ | ਗੁਪਾਲ |
| ੧੩੦੩ | ਕਰੁਣ ਕ੍ਰਿਪਾਲ **ਗੁੋਪਾਲ** ਦੀਨ ਬੰਧੁ ਨਾਨਕ ਉਧਰੁ ਸਰਨਿ ਪਰੀਆ ॥ | ਗੋਪਾਲ | ਗੁਪਾਲ |
| ੧੩੫੬ | ਬਿਚਰਤੇ ਨਿਰਭਯੰ ਸਤ੍ਰੂ ਸੈਨਾ ਧਾਯੰਤੇ **ਗੁੋਪਾਲ** ਕੀਰਤਨਹ ॥ | ਗੋਪਾਲ | ਗੁਪਾਲ |
| ੧੩੫੯ | ਭਜੁ ਸਾਧਸੰਗਿ **ਗੁੋਪਾਲ** ਨਾਨਕ ਹਰਿ ਚਰਣ ਸਰਣ ਉਧਰਣ ਕ੍ਰਿਪਾ ॥ | ਗੋਪਾਲ | ਗੁਪਾਲ |
| ੧੦੪ | ਤੁਮਰੇ ਕਰਤਬ ਤੁਮ ਹੀ ਜਾਣਹੁ ਤੁਮਰੀ ਓਟ **ਗੁੋਪਾਲਾ** ਜੀਉ ॥ | ਗੋਪਾਲ | ਗੁਪਾਲਾ |
| ੧੯੦ | ਸਾਧਸੰਗਿ ਮਿਲਿ ਭਜਹਿ **ਗੁੋਪਾਲਾ** ॥ | ਗੋਪਾਲ | ਗੁਪਾਲਾ |
| ੬੧੧ | ਸਾਧਸੰਗਿ ਨਾਨਕੁ ਗੁਣ ਗਾਵੈ ਸਿਮਰੈ ਸਦਾ **ਗੁੋਪਾਲਾ** ॥ | ਗੋਪਾਲ | ਗੁਪਾਲਾ |
| ੬੧੫ | ਜਪ ਤਪ ਸੰਜਮ ਗਿਆਨ ਤਤ ਬੇਤਾ ਜਿਸੁ ਮਨਿ ਵਸੈ **ਗੁੋਪਾਲਾ** ॥ | ਗੋਪਾਲ | ਗੁਪਾਲਾ |
| ੬੭੨ | ਓਤਿ ਪੋਤਿ ਨਾਨਕ ਸੰਗਿ ਰਵਿਆ ਜਿਉ ਮਾਤਾ ਬਾਲ **ਗੁੋਪਾਲਾ** ॥ | ਗੋਪਾਲ | ਗੁਪਾਲਾ |
| ੧੦੮੦ | ਦਾਸ ਦਾਸਨ ਕੋ ਕਰਿ ਲੇਹੁ **ਗੁੋਪਾਲਾ** ॥ | ਗੋਪਾਲ | ਗੁਪਾਲਾ |
| ੧੦੮੫ | ਊਤਮ ਬਾਣੀ ਗਾਉ **ਗੁੋਪਾਲਾ** ॥ | ਗੋਪਾਲ | ਗੁਪਾਲਾ |
| ੨੫੪ | ਪ੍ਰਗਟ ਭਏ ਆਪਹਿ **ਗੁੋਬਿੰਦ** ਨਾਨਕ ਸੰਤ ਮਤਾਂਤ ॥ | ਗੋਬਿੰਦ | ਗੁਬਿੰਦ |
| ੯੬੬ | ਪ੍ਰਭ ਕਿਰਪਾਲ ਦਇਆਲ **ਗੁੋਬਿੰਦ** ॥ | ਗੋਬਿੰਦ | ਗੁਬਿੰਦ |

| ਪੰਨਾ | ਤੁਕ ਵਿਚ ਦਰਜ ਦੁ-ਮਾਤ੍ਰਿਕ ਰੂਪ | ਮੂਲ ਰੂਪ | ਉਚਾਰਨ ਰੂਪ |
|---|---|---|---|
| ੧੧੫੯ | ਭਜਹੁ **ਗੋੁਬਿੰਦ** ਭੂਲਿ ਮਤ ਜਾਹੁ ॥ | ਗੋਬਿੰਦ | ਗੁਬਿੰਦ |
| ੧੨੩੦ | ਪ੍ਰੀਤਿ ਲਾਇ ਹਰਿ ਧਿਆਇ<br>ਗੁਨ **ਗੋੁਬਿੰਦ** ਸਦਾ ਗਾਇ ॥ | ਗੋਬਿੰਦ | ਗੁਬਿੰਦ |
| ੧੩੪੮ | ਜਿਸ ਨੋ ਭਏ **ਗੋੁਬਿੰਦ** ਦਇਆਲਾ ॥ | ਗੋਬਿੰਦ | ਗੁਬਿੰਦ |
| ੧੩੬੪ | ਮੋਹਿ ਮਿਲਿਓ ਪ੍ਰਭੁ ਆਪਨਾ<br>ਸੰਗੀ ਭਜਹਿ **ਗੋੁਬਿੰਦੁ** ॥ | ਗੋਬਿੰਦ | ਗੁਬਿੰਦ |
| ੧੩੮੬ | ਜਿਹ ਕ੍ਰਿਪਾਲੁ ਹੋਯਉ **ਗੋੁਬਿੰਦੁ**<br>ਸਰਬ ਸੁਖ ਤਿਨਹੂ ਪਾਏ ॥ | ਗੋਬਿੰਦ | ਗੁਬਿੰਦ |
| ੮੦੦ | ਜਪਿ ਮਨ ਹਰਿ ਹਰਿ ਨਾਮੁ **ਗੋੁਬਿੰਦੇ** ॥ | ਗੋਬਿੰਦ | ਗੁਬਿੰਦੇ |
| ੧੧੯੬ | ਸੰਸਾਰੁ ਸਮੁੰਦੇ ਤਾਰਿ **ਗੋੁਬਿੰਦੇ** ॥ | ਗੋਬਿੰਦ | ਗੁਬਿੰਦੇ |
| ੪੪੨ | ਗੁਰ ਗੋਵਿੰਦੁ **ਗੋੁਵਿੰਦੁ** ਗੁਰੂ ਹੈ<br>ਨਾਨਕ ਭੇਦੁ ਨ ਭਾਈ ॥ | ਗੋਬਿੰਦ | ਗੁਵਿੰਦੁ |
| ੮੯੮ | ਪ੍ਰਗਟੇ ਆਨੂਪ **ਗੋੁਵਿੰਦ** ॥ | ਗੋਬਿੰਦ | ਗੁਬਿੰਦ |
| ੮੯੧ | ਦਇਆ ਧਾਰੀ **ਗੋਵਿਦ ਗੋੁਸਾਈ** ॥ | ਗੋਸਾਈ | ਗੁਸਾਈ |
| ੧੦੩੫ | ਗੋਪੀ ਕਾਨੁ ਨ ਗੋੁਆਲਾ॥ | ਗੋਆਲਾ | ਗੁਆਲਾ |
| ੧੨੦੧ | ਹਰਿ ਘਟਿ ਘਟੇ ਘਟਿ ਬਸਤਾ<br>ਹਰਿ ਜਲਿ ਥਲੇ ਹਰਿ ਬਸਤਾ<br>ਹਰਿ ਥਾਨ ਥਾਨੰਤਰਿ ਬਸਤਾ<br>ਮੈ ਹਰਿ ਦੇਖਨ ਕੋ **ਚਾਉ** ॥ | ਚਾਉ | ਚਾਓ |
| ੯੧੪ | ਕਾਹੂ ਬਿਹਾਵੈ ਪਰ ਦਰਬ **ਚੋੁਰਾਏ** ॥ | ਚੋਰਾਏ | ਚੁਰਾਏ |
| ੫੮੧ | ਜਿਨਿ ਜਗੁ ਥਾਪਿ ਵਤਾਇਆ<br>**ਜਾਲੋੁ** ਸੋ ਸਾਹਿਬੁ ਪਰਵਾਣੋ ॥ | ਜਾਲੁ | ਜਾਲੋ |
| ੨੫ | ਆਪੇ ਵੇਖੈ ਸੁਣੇ ਆਪੇ ਹੀ<br>ਕੁਦਰਤਿ ਕਰੇ **ਜਹਾਨੋੁ** ॥ | ਜਹਾਨੁ | ਜਹਾਨੋ |
| ੮੮ | ਸੋ ਭਗਉਤੀ **ਜੋੁ** ਭਗਵੰਤੈ ਜਾਣੈ ॥ | ਜੋ | ਜੁ |
| ੬੭ | ਨਾਮਾ ਛੀਬਾ ਕਬੀਰੁ **ਜੁੋਲਾਹਾ**<br>ਪੂਰੇ ਗੁਰ ਤੇ ਗਤਿ ਪਾਈ ॥ | ਜੁਲਾਹਾ | ਜੋਲਾਹਾ |
| ੩੭੯ | ਰਾਜ ਮਿਲਕ ਜੋਬਨ ਗ੍ਰਿਹ ਸੋਭਾ<br>ਰੂਪਵੰਤੁ **ਜੁੋਆਨੀ** ॥ | ਜੁਆਨੀ | ਜੋਆਨੀ |

| ਪੰਨਾ | ਤੁਕ ਵਿਚ ਦਰਜ ਦੁ-ਮਾਤ੍ਰਿਕ ਰੂਪ | ਮੂਲ ਰੂਪ | ਉਚਾਰਨ ਰੂਪ |
|---|---|---|---|
| ੭੮੩ | ਤਹ ਜਨਮ ਨ ਮਰਣਾ ਆਵਣ<br>ਜਾਣਾ ਬਹੁੜਿ ਨ ਪਾਈਐ **ਜੁੋਨੀਐ** ॥ | ਜੋਨੀਐ | ਜੁਨੀਐ |
| ੧੧੧੦ | ਤਿਨ ਘਰੁ ਰਾਖਿਅੜਾ<br>**ਜੁੋ** ਅਨਦਿਨੁ ਜਾਗੈ ਰਾਮ ॥ | ਜੋ | ਜੁ |
| ੧੧੯੬ | ਕਹਿ ਰਵਿਦਾਸ **ਜੁੋ** ਜਪੈ ਨਾਮੁ ॥ | ਜੋ | ਜੁ |
| ੧੩੯੬ | ਰੁਦ੍ਰ ਧਿਆਨ ਗਿਆਨ ਸਤਿਗੁਰ<br>ਕੇ ਕਬਿ ਜਨ ਭਲੵ ਉਨਹ **ਜੁੋ** ਗਾਵੈ ॥ | ਜੋ | ਜੁ |
| ੧੨੦੧ | ਨਿਤ ਨਿਤ ਜਾਗਰਣੁ ਕਰਹੁ ਸਦਾ<br>ਸਦਾ ਆਨੰਦੁ ਜਪਿ **ਜਗਦੀਸੁੋਰਾ** ॥ | ਜਗਦੀਸੁਰਾ | ਜਗਦੀਸੋਰਾ |
| ੭੪੪ | ਸਰਬ ਸੂਖ ਫਿਰਿ ਨਹੀ **ਡੁੋਲਾਇਆ** ॥ | ਡੋਲਾਇਆ | ਡੁਲਾਇਆ |
| ੯੩੯ | ਹਾਟੀ ਬਾਟੀ ਨੀਦ ਨ ਆਵੈ<br>ਪਰ ਘਰਿ ਚਿਤੁ ਨ **ਡੁੋਲਾਈ** ॥ | ਡੋਲਾਈ | ਡੁਲਾਈ |
| ੧੩ | ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ<br>ਸਹਸ ਮੂਰਤਿ ਨਨਾ ਏਕ **ਤੁੋਹੀ** ॥ | ਤੁਹੀ | ਤੋਹੀ |
| ੩੩੦ | ਰੇ ਜੀਅ ਨਿਲਜ ਲਾਜ **ਤੁੋਹਿ** ਨਾਹੀ ॥ | ਤੁਹੀ | ਤੋਹੀ |
| ੫੯ | ਗੁਰਮੁਖਿ ਤੋਲਿ **ਤੁੋਲਾਇਸੀ**<br>ਸਚੁ ਤਰਾਜੀ ਤੋਲੁ ॥ | ਤੋਲਾਇਸੀ | ਤੁਲਾਇਸੀ |
| ੬੯੯ | ਸਭਿ ਤੀਰਥ ਵਰਤ ਜਗ<br>ਪੁੰਨ **ਤੁੋਲਾਹਾ** ॥ | ਤੋਲਾਹਾ | ਤੁਲਾਹਾ |
| ੯੩੨ | ਗੁਰਮੁਖਿ ਤੋਲਿ **ਤੁੋਲਾਵੈ** ਤੋਲੈ ॥ | ਤੋਲਾਵੈ | ਤੁਲਾਵੈ |
| ੭੫ | ਝੂਠਾ ਰੁਦਨੁ ਹੋਆ **ਦੁੋਆਲੈ**<br>ਖਿਨ ਮਹਿ ਭਇਆ ਪਰਾਇਆ ॥ | ਦੁਆਲੈ | ਦੋਆਲੈ |
| ੩੦੩ | ਓਹੁ ਘਰਿ ਘਰਿ ਹੰਢੈ ਜਿਉ ਰੰਨ **ਦੁੋਹਾਗਣਿ**<br>ਓਸੁ ਨਾਲਿ ਮੁਹੁ ਜੋੜੇ<br>ਓਸੁ ਭੀ ਲਛਣੁ ਲਾਇਆ॥ | ਦੋਹਾਗਣਿ | ਦੁਹਾਗਣਿ |
| ੩੯੮ | ਰਾਜੁ ਮਾਲੁ ਜੰਜਾਲੁ ਕਾਜਿ ਨ ਕਿਤੈ **ਗਨੁੋ** ॥ | ਗਨੁ | ਗਨੋ |
| | ਹਰਿ ਕੀਰਤਨੁ ਆਧਾਰੁ ਨਿਹਚਲੁ ਏਹੁ **ਧਨੁੋ**॥ | ਧਨੁ | ਧਨੋ |
| ੧੩੧੩ | ਸਤਸੰਗਤਿ ਸਤਿਗੁਰ ਧੰਨੁ **ਧਨੁੋ** ਧੰਨ ਧੰਨ ਧਨੋ<br>ਜਿਤੁ ਮਿਲਿ ਹਰਿ ਬੁਲਗ ਬੁਲੋਗੀਆ ॥ | ਧਨੁ | ਧਨੋ |

| ਪੰਨਾ | ਤੁਕ ਵਿਚ ਦਰਜ ਦੁ-ਮਾਤ੍ਰਿਕ ਰੂਪ | ਮੂਲ ਰੂਪ | ਉਚਾਰਨ ਰੂਪ |
|---|---|---|---|
| ੪੩੬ | ਹਰਿ **ਨਾਮੁੋ** ਵਣੰਜੜਿਆ<br>ਰਸਿ ਮੋਲਿ ਅਪਾਰਾ ਰਾਮ ॥ | ਨਾਮੁ | ਨਾਮੋ |
| ੯੪੪ | ਤਨੁ ਮਨੁ ਨਿਰਮਲੁ ਨਿਰਮਲ ਬਾਣੀ<br>**ਨਾਮੁੋ** ਮੰਨਿ ਵਸਾਏ ॥ | ਨਾਮੁ | ਨਾਮੋ |
| ੯੬੩ | **ਨਾਮੁੋ** ਹੀ ਇਸੁ ਮਨ ਕਾ ਅਧਾਰੁ ॥ | ਨਾਮੁ | ਨਾਮੋ |
| ੧੨੦੧ | ਮੈ ਅਨਦਿਨੋ ਸਦ ਸਦ ਸਦਾ<br>ਹਰਿ ਜਪਿਆ ਹਰਿ **ਨਾਉ** ॥ | ਨਾਉ | ਨਾਓ |
| ੧੪੨੪ | ਗੁਰਮਤੀ ਨਾਮੁ **ਨਿਰਮਲੁੋ**<br>ਨਿਰਮਲ ਨਾਮੁ ਧਿਆਇ । | ਨਿਰਮਲੁ | ਨਿਰਮਲ |
| ੧੩੩੭ | ਦਾਤਿ ਕਰੈ ਨਹੀ **ਪਛੁੋਤਾਵੈ** ॥ | ਪਛੁਤਾਵੈ | ਪਛੋਤਾਵੈ |
| ੨੫ | ਜੋ ਤਿਸੁ ਭਾਵੈ ਨਾਨਕਾ<br>ਹੁਕਮੁ ਸੋਈ **ਪਰਵਾਨੁੋ** ॥ | ਪਰਵਾਨੁ | ਪਰਵਾਨੋ |
| ੧੨੦੧ | ਤਿਸੁ ਜਨ ਕੇ ਹਉ ਮਲਿ<br>ਮਲਿ ਧੋਵਾ **ਪਾਉ** ॥ | ਪਾਉ | ਪਾਓ |
| ੭੯੩ | ਕਹੁ ਕਬੀਰ ਮੈ ਸੋ ਗੁਰੁ ਪਾਇਆ<br>ਜਾ ਕਾ ਨਾਉ **ਬਿਬੇਕੁੋ** ॥ | ਬਿਬੇਕੁ | ਬਿਬੇਕੋ |
| ੧੦੯੮ | ਮੈ ਲਖ ਵਿੜਤੇ ਸਾਹਿਬਾ<br>ਜੇ ਬਿੰਦ **ਬੁੋਲਾਈਆ** ॥ | ਬੋਲਾਈਆ | ਬੁਲਾਈਆ |
| ੧੨੦੩ | ਕਿਆ ਹਮ ਕਥਹ ਕਿਛੁ ਕਥਿ ਨਹੀ ਜਾਣਹ<br>ਪ੍ਰਭ ਭਾਵੈ ਤਿਵੈ **ਬੁੋਲਾਨ** ॥ | ਬੋਲਾਨ | ਬੁਲਾਨ |
| ੧੩੯੬ | ਜਿਹ ਠਾਕੁਰੁ ਸੁਪ੍ਰਸੰਨੁ **ਭਯੁੋ** ਸਤਸੰਗਤਿ<br>ਤਿਹ ਪਿਆਰੁ ॥ | ਭਯੋ | ਭਯੁ (ਭਇਉ) |
| ੬੫੮ | ਸਰਬੇ ਏਕੁ ਅਨੇਕੈ ਸੁਆਮੀ<br>ਸਭ ਘਟ **ਭੁੋਗਵੈ** ਸੋਈ ॥ | ਭੋਗਵੈ | ਭੁਗਵੈ |
| ੧੧੨੦ | ਧਨੁ ਜੋਬਨੁ ਸੰਪੈ ਸੁਖ **ਭੁੋਗਵੈ**<br>ਸੰਗਿ ਨ ਨਿਬਹਤ ਮਾਤ ॥ | ਭੋਗਵੈ | ਭੁਗਵੈ |
| ੯੫੬ | ਕਿਆ ਕਰੇ ਏਹ ਬਪੁੜੀ<br>ਜਾਂ ਭੁੋਲਾਏ ਸੋਇ ॥ | ਭੁਲਾਏ | ਭੋਲਾਏ |

| ਪੰਨਾ | ਤੁਕ ਵਿਚ ਦਰਜ ਦੁ-ਮਾਤ੍ਰਿਕ ਰੂਪ | ਮੂਲ ਰੂਪ | ਉਚਾਰਨ ਰੂਪ |
|---|---|---|---|
| ੧੧੨੮ | ਮਮਤਾ ਲਾਇ ਭਰਮਿ **ਭੁੋਲਾਇਆ** ॥ | ਭੁਲਾਇਆ | ਭੋਲਾਇਆ |
| ੨੫ | ਆਪੇ ਨੇੜੈ ਦੂਰਿ ਆਪੇ ਹੀ ਆਪੇ ਮੰਝਿ **ਮਿਆਨੁੋ** ॥ | ਮਿਆਨੁ | ਮਿਆਨੋ |
| ੪੫੪ | ਹਰਿ ਮਿਲੇ ਨਰਾਇਣ ਨਾਨਕਾ **ਮਾਨੋਰਥੁੋ** ਪੂਰਾ ॥ | ਮਾਨੋਰਥੁ | ਮਾਨੋਰਥੋ |
| ੪੮੭ | ਬਾਜੀਗਰ ਸਉ **ਮੁੋਹਿ** ਪ੍ਰੀਤਿ ਬਨਿ ਆਈ ॥ | ਮੋਹਿ | ਮੁਹਿ |
| ੧੩੬੭ | ਕਬੀਰ ਨਾ **ਮੁੋਹਿ** ਛਾਨਿ ਨ ਛਾਪਰੀ ਨਾ **ਮੁੋਹਿ** ਘਰੁ ਨਹੀ ਗਾਉ ॥ | ਮੋਹਿ | ਮੁਹਿ |
| ੧੩੬੮ | ਏਕੁ ਜੁ ਸਾਧੂ **ਮੁੋਹਿ** ਮਿਲਿਓ ਤਿਨਿ੍ ਲੀਆ ਅੰਚਲਿ ਲਾਇ ॥ | ਮੋਹਿ | ਮੁਹਿ |
| ੧੧੫੭ | ਕੋਟਿ ਮੁਨੀਸਰ **ਮੁੋਨਿ** ਮਹਿ ਰਹਤੇ ॥ | ਮੋਨਿ | ਮੁਨਿ |
| ੧੨੪੬ | ਪੜਿ੍ ਪੜਿ੍ ਪੰਡਿਤ **ਮੁੋਨੀ** ਥਕੇ ਦੇਸੰਤਰ ਭਵਿ ਥਕੇ ਭੇਖਧਾਰੀ ॥ | ਮੋਨਿ | ਮੁਨੀ |
| ੧੩੬੭ | ਕਬੀਰ ਮਾਟੀ ਕੇ ਹਮ ਪੂਤਰੇ ਮਾਨਸੁ **ਰਾਖਿਓੁ** ਨਾਉ ॥ | ਰਾਖਿਓ | ਰਾਖਿਉ |
| ੧੦੮੭ | **ਮੁੋਲਿ** ਅਮੁੋਲੁ ਨ ਪਾਈਐ ਵਣਜਿ ਨ ਲੀਜੈ ਹਾਟਿ ॥ | ਮੋਲਿ, ਅਮੁਲਿ | ਮੁਲਿ, ਅਮੋਲੁ |
| ੧੩੪੦ | **ਮੁਕਤੁੋ** ਸਾਧੂ ਧੂਰੀ ਨਾਵੈ ॥ | ਮੁਕਤੁ | ਮੁਕਤੋ |
| ੧੩੪੭ | ਉਰਝਿ ਪਰਿਓ ਮਨ ਮੀਠ **ਮੁੋਹਾਰਾ** ॥ | ਮੋਹਾਰਾ | ਮੁਹਾਰਾ |
| ੧੨੦੧ | ਮੇਰੈ ਮਨਿ ਤਨਿ ਆਨੰਦ ਭਏ ਮੈ ਦੇਖਿਆ ਹਰਿ **ਰਾਓੁ** ॥ | ਰਾਉ | ਰਾਓ |
| ੨੧ | ਏਹੁ ਮਨੋ ਮੂਰਖੁ ਲੋਭੀਆ ਲੋਭੇ ਲਗਾ **ਲੁੋਭਾਨੁ** ॥ | ਲੋਭਾਨੁ | ਲੁਭਾਨੁ |
| ੩੦੭ | ਸਚੁ ਸਾਹਿਬੁ ਸਤਿਗੁਰੂ ਕੈ ਵਲਿ ਹੈ ਤਾਂ ਝਖਿ ਝਖਿ ਮਰੈ ਸਭ **ਲੁੋਕਾਈ** ॥ | ਲੋਕਾਈ | ਲੁਕਾਈ |
| ੬੬੭ | ਹਰਿ ਹਰਿ ਜਪਨੁ ਜਪਿ ਲੋਚ **ਲੁੋਚਾਨੀ** ਹਰਿ ਕਿਰਪਾ ਕਰਿ ਬਨਵਾਲੀ ॥ | ਲੋਚਾਨੀ | ਲੁਚਾਨੀ |
| ੭੮੬ | ਮੁੰਧ ਇਆਣੀ ਦੁੰਮਣੀ ਸੂਹੈ ਵੇਸਿ **ਲੁੋਭਾਇ** ॥ | ਲੋਭਾਇ | ਲੁਭਾਇ |

| ਪੰਨਾ | ਤੁਕ ਵਿਚ ਦਰਜ ਦੁ-ਮਾਤ੍ਰਿਕ ਰੂਪ | ਮੂਲ ਰੂਪ | ਉਚਾਰਨ ਰੂਪ |
|---|---|---|---|
| ੯੦੩ | ਜਿਹਵਾ ਇੰਦ੍ਰੀ ਸਾਦਿ **ਲੋੁਭਾਨਾ** ॥ | ਲੋਭਾਨਾ | ਲੁਭਾਨਾ |
| ੧੦੯੬ | ਦਸ ਨਾਰੀ ਇਕੁ ਪੁਰਖੁ ਕਰਿ ਦਸੇ ਸਾਦਿ **ਲੋੁਭਾਈਆ** ॥ | ਲੋਭਾਈਆ | ਲੁਭਾਈਆ |
| ੧੧੯੭ | ਅਕੁਲ ਨਿਰੰਜਨ ਸਿਉ ਮਨੁ ਮਾਨਿਆ ਬਿਸਰੀ ਲਾਜ ਲੋੁਕਾਨੀ ॥ | ਲੋਕਾਨੀ | ਲੁਕਾਨੀ |
| ੧੨੧੦ | ਕਹੁ ਨਾਨਕ ਹਰਿ ਸੰਗਿ ਮਨੁ ਮਾਨਿਆ ਸਭ ਚੂਕੀ ਕਾਣਿ ਲੋੁਕਾਨੀ ॥ | ਲੋਕਾਨੀ | ਲੁਕਾਨੀ |
| ੧੨੪੯ | ਜੇ ਆਪਿ ਪਰਖ ਨ ਆਵਈ ਤਾਂ ਪਾਰਖੀਆ ਥਾਵਹੁ **ਲਇਓੁ** ਪਰਖਾਇ ॥ | ਲਇਓ | ਲਇਉ |
| ੧੩੦੦ | ਈਤ ਊਤ ਕਹਾ **ਲੋੁਭਾਵਹਿ** ਏਕ ਸਿਉ ਮਨੁ ਲਾਇ ॥ | ਲੋਭਾਵਹਿ | ਲੁਭਾਵਹਿ |
| ੧੦੯੮ | ਖਾਕੁ **ਲੋੁੜੇਦਾ** ਤੰਨਿ ਖੇ ਜੋ ਰਤੇ ਦੀਦਾਰ ॥ | ਲੋੜੇਦਾ | ਲੁੜੇਦਾ |

ਵਿਸ਼ੇਸ਼ ਨੋਟ: ਪੰਡਤ ਗਿਆਨੀ ਹਜ਼ਾਰਾ ਸਿੰਘ ਕ੍ਰਿਤ ਸ੍ਰੀ ਗੁਰੂ ਗ੍ਰੰਥ ਕੋਸ਼, ਤੇ ਸ਼੍ਰੀਮਤ ਪੰਡਤ ਤਾਰਾ ਸਿੰਘ ਨਰੋਤਮ ਕ੍ਰਿਤ ਗੁਰੁ ਗਿਰਾਰਥ ਕੋਸ਼, ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਜੀ ਦੇ ਕ੍ਰਿਤ ਪੰਡਤ ਸ਼ਾਮ ਸਿੰਘ ਜੀ, ਟੀਕਾ ਫਰੀਟਕੋਟ ਵਾਲਾ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਸ਼੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਵਾਲੇ, ਪੰਡਤ ਨਰੈਣ ਸਿੰਘ ਜੀ ਗਿਆਨੀ (ਲਾਹੌਰ ਮੁਜੰਗਾਂ ਵਾਲੇ), ਡਾ. ਰਤਨ ਸਿੰਘ ਜੱਗੀ ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਸ੍ਰੀ ਗੁਰੂ ਗ੍ਰੰਥ ਸਾਹਿਬ ਮੂਲ ਪਾਠ ਅਤੇ ਹਿੰਦੀ ਅਨੁਵਾਦ ਡਾ. ਜੋਧ ਸਿੰਘ, ਸ. ਮਨਮੋਹਨ ਸਿੰਘ ਇੰਗਲਿਸ਼ ਟ੍ਰਾਂਸਲੇਸ਼ਨ ਤੇ ਪੰਜਾਬੀ ਟੀਕਾ ਸ੍ਰੀ ਗੁਰੂ ਗ੍ਰੰਥ ਸਾਹਿਬ, ਸੰਤ ਗਿ. ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂਵਾਲੇ (ਵਿਆਖਿਆ ਸ੍ਰੀ ਗੁਰੂ ਗ੍ਰੰਥ ਸਾਹਿਬ ਆਡੀਓ), ਅੰਗਰੇਜ਼ੀ ਦੇ ਕੀਤੇ ਹੋਏ ਸਮੂਹ ਟੀਕੇ ਉਪਰੋਕਤ ਵਿਦਵਾਨਾਂ ਨੇ ਦੋ ਮਾਤਰੇ ਬਾਰੇ ਕੋਈ ਵੀ ਆਪਣਾ ਵਿਚਾਰ ਨਹੀਂ ਦੱਸਿਆ। ਜੇ ਕਿਸੇ ਵਿਦਵਾਨ ਜਾਂ ਪਾਠਕ ਦੀ ਨਜ਼ਰ ਵਿਚ ਆਵੇ ਤਾਂ ਦੱਸਣ ਅਤੇ ਵਡਮੁੱਲੇ ਸੁਝਾਅ ਦੇਣ ਦੀ ਕ੍ਰਿਪਾਲਤਾ ਕਰਨ।

**ਨੋਟ**: ਮੂਲ ਸ਼ਬਦ ( ੋ ) ਨਾਲ ਹੈ, ਉਚਾਰਨ ਸਮੇਂ ( ੁ ) **ਔਂਕੜ** ਉਚਾਰਨ ਕਰਨਾ ਹੈ:

ਓੁਇ ਓੁਹੀ ਓੁਹ ਓੁਹੁ **ਓੁਂਨਮੋ** ਓੁਮਾਹਾ ਸੁ ਸੁਇਨ ਸੁਈ ਸੁਹੰਦਾ ਸੁਹੰਦੀ ਸੁਹਾਗਣਿ ਸੁਹਾਗਣੀ ਸੁਹਾਗਨਿ ਸੁਹਾਵੈ ਸਫਲਿਓੁ ਹੁਈ ਹੁਤੇ ਕੁਟਵਾਰੀ ਗੁਆਲਾ ਗੁਸਾਈ ਗੁਸਾਈਆ ਗੁਪਾਲ ਗੁਪਾਲਾ ਗੁਬਿੰਦ ਗੁਬਿੰਦੇ ਗੁਵਿੰਦੁ ਗੁਬਿੰਦ ਗੁਸਾਈ ਗੁਆਲਾ ਚੁਰਾਏ ਜੁ ਜੁਨੀਐ ਜੁ

ਡੁਲਾਇਆ ਡੁਲਾਈ ਤੁਲਾਇਸੀ ਤੁਲਾਹਾ ਤੁਲਾਵੈ ਦੁਹਾਗਣਿ ਬੁਲਾਈਆਂ ਬੁਲਾਨ ਭਯੁ (ਭਇਉ) ਭੁਗਵੈ ਭੁਲਾਇਆ ਭੁਲਾਏ ਮੁਹਿ ਮੁਨਿ ਮੁਨੀ ਰਾਖਿਉ ਮੁਹਾਰਾ ਲੁਭਾਨ ਲੁਕਾਈ ਲੁਚਾਨੀ ਲੁਭਾਈ ਲੁਭਾਨਾ ਲੁਭਾਈਆਂ ਲੁਕਾਨੀ ਲਇਉ ਲੁਭਾਵਹਿ ਲੁੜੇਦਾ

**ਨੋਟ**: ਮੂਲ ਸ਼ਬਦ ( ੁ) ਨਾਲ ਹੈ, ( ੋ) **ਹੋੜੇ** ਦਾ ਉਚਾਰਨ ਕਰਨਾ ਹੈ:

ਓਨਿ ਅਨਦਿਨੋ ਨਾਓ ਅੰਚਲੋ ਅੰਮ੍ਰਿਤੋ ਮੋਲਿ ਅਮੋਲੁ ਏਕੋ ਸਾਗਰੋ ਸਰਬਸੋ ਸੋਜਾਣਾ ਹੀਂਓ ਗਾਓ ਗਨੋ ਧਨੋ ਚਾਓ ਜਾਲੋ ਜਹਾਨੋ ਜੋਲਾਹਾ ਜੋਆਨੀ ਜਗਦੀਸੋਰਾ ਤੋਹੀ ਤੋਹਿ ਦੋਆਲੈ ਧਨੋ ਨਾਮੋ ਨਾਓ ਨਿਰਮਲੋ ਪਛੋਤਾਵੈ ਪਰਵਾਨੋ ਪਾਓ ਬਿਬੇਕੋ ਮਿਆਨੋ ਮਾਨੋਰਥੋ ਮੋਲਿ ਮੁਕਤੋ ਰਾਓ।

# ਸੰਕੇਤਵਾਲੀ

ਸ੍ਰੀ ਗੁ. ਗ੍ਰ. ਸਾ– ਸ੍ਰੀ ਗੁਰੂ ਗ੍ਰੰਥ ਸਾਹਿਬ

ਭਾ. ਗੁ. ਵਾ. ਪਉ.– ਭਾਈ ਗੁਰਦਾਸ ਜੀ ਵਾਰ

ਸ਼੍ਰੋ. ਗੁ. ਪ੍ਰ. ਕ: – ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ਪੁ. ਜ. ਸਾ.– ਪੁਰਾਤਨ ਜਨਮ ਸਾਖੀ

ਪੁ. ਇ. ਵ. – ਪੁਲਿੰਗ ਇਕ ਵਚਨ

ਇ. ਲਿੰ. ਇ. ਵ. – ਇਸਤਰੀ ਲਿੰਗ ਇਕ ਵਚਨ

ਕਰਤਾ. ਕਾ. ਸਾਧਾ. ਰੂ. – ਕਰਤਾ ਕਾਰਕ ਸਾਧਾਰਨ ਰੂਪ

ਕਰਤਾ. ਕਾ. ਸੰਬੰ. ਰੂ. – ਕਰਤਾ ਕਾਰਕ ਸੰਬੰਧਕੀ ਰੂਪ

ਸੰਪ੍ਰ. ਕਾ – ਸੰਪ੍ਰਦਾਨ ਕਾਰਕ

ਅਪਾ. ਕਾ. – ਅਪਾਦਨ ਕਾਰਕ

ਸੰਬੰ. ਕਾ. – ਸੰਬੰਧ ਕਾਰਕ

ਅਧਿ. ਕਾ.– ਅਧਿਕਰਣ ਕਾਰਕ

ਸੰਬੋ ਕਾ. – ਸੰਬੋਧਨ ਕਾਰਕ

ਕਿਰਿ. ਵਰ. ਕਾ. ਅ. ਪੁ. ਪੁ. ਇ. ਵ.– ਕਿਰਿਆ ਵਰਤਮਾਨ ਕਾਲ ਅਨਪੁਰਖ ਪੁਲਿੰਗ ਇਕ ਵਚਨ

ਕਿਰਿ. ਭੂ. ਕਾ. ਅ. ਪੁ. ਪੁ. ਇ. ਵ.– ਕਿਰਿਆ ਭੂਤਕਾਲ ਅਨਪੁਰਖ ਪੁਲਿੰਗ ਇਕ ਵਚਨ

ਕਿਰਿ. ਹੁਕ. ਭਵਿ. ਕਾ. ਮ. ਪੁ.– ਕਿਰਿਆ ਹੁਕਮੀ ਭਵਿੱਖਤ ਕਾਲ ਮੱਧਨ ਪੁਰਖ

ਸਤਿ. ਬੋਧ. ਪੁ. ਬ. ਵ– ਸਤਿਕਾਰ ਬੋਧਕ ਪੁਲਿੰਗ ਬਹੁ ਵਚਨ

ਕਿਰਿ. ਸੰਭਾ. ਭਵਿ. ਕਾ. ਅ. ਪੁ. ਪੁ. ਇ. ਵ. – ਕਿਰਿਆ ਸੰਭਾਵੀ ਭਵਿੱਖਤ ਕਾਲ ਅਨਪੁਰਖ ਪੁਲਿੰਗ ਇਕ ਵਚਨ

ਅਨਿਸ. ਪੜ. ਪ. ਇ. ਵ.– ਅਨਿਸੁਚਿਤ ਪੜਨਾਂਵ ਪੁਲਿੰਗ ਇਕ ਵਚਨ

ਅ. ਪੁ. ਵਾ. ਇ. ਵ. ਪੜ. ਪਿਛੇ.– ਅਨ ਪੁਰਖ ਵਾਚੀ ਇਕ ਵਚਨੀ ਪੜਨਾਵੀਂ ਪਿਛੇਤਰ।

ਸਥਾ. ਸੂ. ਕਿਰਿ. ਵਿ. – ਸਥਾਨ ਸੂਚਕ ਕਿਰਿਆ ਵਿਸ਼ੇਸ਼ਣ

ਪ੍ਰ. ਸੂ. ਕਿਰਿ. ਵਿ. – ਪ੍ਰਕਾਰ ਸੂਚਕ ਕਿਰਿਆ ਵਿਸ਼ੇਸ਼ਣ

ਕਾ. ਸੂ. ਕਿਰਿ. ਵਿ. – ਕਾਲ ਸੂਚਕ ਕਿਰਿਆ ਵਿਸ਼ੇਸ਼ਣ

ਅਨਿਸੁ. ਵਿ.– ਅਨਿਸੁਚਿਤ ਵਿਸ਼ੇਸ਼ਣ

ਗੁ: ਵਾ. ਵਿ. – ਗੁਣ ਵਾਚਕ ਵਿਸ਼ੇਸ਼ਣ

ਗੁ: ਵਾ. ਵਿ. ਪੁ. ਇ. ਵ. – ਗੁਣ ਵਾਚਕ ਵਿਸ਼ੇਸ਼ਣ ਪੁਲਿੰਗ ਇਕ ਵਚਨ

ਪੂ. ਪੂ. ਕਿਰ – ਪੂਰਬ ਪੂਰਨ ਕਿਰਦੰਤ

ਭੂ. ਕਿਰ. ਪੁ. ਇ. ਵ. – ਭੂਤ ਕਿਰਦੰਤ ਪੁਲਿੰਗ ਇਕ ਵਚਨ

ਕਿਰਿ. ਫ. ਕਿਰ. – ਕਿਰਿਆ ਫਲ ਕਿਰਦੰਤ

# ਸਹਾਇਕ ਪੁਸਤਕ ਸੂਚੀ

**ਸ਼ਬਦਾਰਥ ਤੇ ਟੀਕੇ**

੧. ਤੇਜਾ ਸਿੰਘ (ਪ੍ਰੋ.), ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ, ਪੋਥੀ ਪਹਿਲੀ ਗੁਰ ਸੇਵਕ ਸਭਾ, ੧੯੩੬

੨. ਤੇਜਾ ਸਿੰਘ (ਪ੍ਰੋ.), ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ, ਪੋਥੀ ਪਹਿਲੀ ਪ੍ਰਕਾਸ਼ਕ ਗੁਰਬਾਣੀ ਟ੍ਰਸਟ ਲਾਹੌਰ, ੧੯੪੪

੩. ਤੇਜਾ ਸਿੰਘ (ਪ੍ਰੋ.) ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੋਥੀ ਪਹਿਲੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੨੦੦੮

੪. ਹਜ਼ਾਰਾ ਸਿੰਘ (ਪੰਡਿਤ ਗਿਆਨੀ)- ਜੈਤਸਰੀ ਦੀ ਵਾਰ ਭਾਵ ਪ੍ਰਕਾਸ਼ਨੀ ਟੀਕਾ ਸਹਿਤ, ਪ੍ਰਕਾਸ਼ਕ-ਭਾਈ ਪ੍ਰਤਾਪ ਸਿੰਘ ਸੁੰਦਰ ਸਿੰਘ ਪੁਸਤਕਾਂ ਵਾਲੇ, ਬਜ਼ਾਰ ਮਾਈ ਸੇਵਾ, ਸ੍ਰੀ ਅੰਮ੍ਰਿਤਸਰ ਜੀ, ਵਜ਼ੀਰ ਹਿੰਦ ਪ੍ਰੈਸ ਅੰਮ੍ਰਿਤਸਰ ਭਾਈ ਬਹਾਦਰ ਸਿੰਘ ਮੈਨੇਜਰ ਤੇ ਪ੍ਰਿੰਟਰ, ੧੯੨੩

੫. ਸਾਹਿਬ ਸਿੰਘ (ਪ੍ਰੋ.), ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਨ,ਰਾਜ ਪਬਲਿਸ਼ਰਜ਼,ਜਲੰਧਰ, ੧੯੭੦-੭੧

੬. ਬਦਨ ਸਿੰਘ, ਗਿਆਨੀ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ (ਫਰੀਦਕੋਟ ਵਾਲਾ ਟੀਕਾ) ਚਾਰ ਭਾਗ-ਭਾਸ਼ਾ ਵਿਭਾਗ ਪੰਜਾਬ, ੧੯੯੯

੭. ਹਰਿਬੰਸ ਸਿੰਘ, ਗਿਆਨੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਗੁਰਬਾਣੀ ਸੇਵਾ ਪ੍ਰਕਾਸ਼ਨ, ਪਟਿਆਲਾ, ੨੦੦੭

੮. ਸੰਤ ਗੁਰਬਚਨ ਸਿੰਘ ਜੀ ਗਿਆਨੀ (ਖਾਲਸਾ ਭਿੰਡਰਾਂ ਵਾਲੇ) ਸ੍ਰੀ ਗੁਰੂ ਗੰਥ ਸਾਹਿਬ ਜੀ ਦੀ ਰਿਕਾਰਡ ਲੜੀਵਾਰ ਕਥਾ (ਇੰਟਰਨੈਟ 'ਤੇ)

੯. ਸੰਤ ਸੰਪੂਰਨ ਸਿੰਘ ਪੀ. ਐਚ. ਡੀ., ਭਗਤ ਬਾਣੀ ਮਰਮ ਬੋਧਨੀ ਟੀਕੇ ਸਹਿਤ, ੧੯੫੫

੧੦. ਪੰਡਿਤ ਨਰੈਣ ਸਿੰਘ ਜੀ ਗਿਆਨੀ (ਲਾਹੌਰ ਮੁਜੰਗਾਂ ਵਾਲੇ)-ਭਗਤ ਬਾਣੀ ਸਟੀਕ, ੧੯੫੮

੧੧. ਸੰਤ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ ਅੰਮ੍ਰਿਤਸਰ ਵਾਲੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ, ੧੯੬੦

੧੨. Manmohan Singh , Sri Guru Granth Sahib English And Punjabi Translation, Shiromni Gurdwara Prabandhak

Committee, Amritsar, 1993.

੧੩. ਭਾਈ ਜੋਗਿੰਦਰ ਸਿੰਘ ਤਲਵਾੜਾ-ਨਿਤ-ਨੇਮ ਬੋਧ ਸਰਲ ਸਟੀਕ, ਪ੍ਰਕਾਸ਼ਕ ਸਿੰਘ ਬ੍ਰਦਰਜ਼ ਬਜਾਰ ਮਾਈ ਸੇਵਾ ਅੰਮ੍ਰਿਤਸਰ ੨੦੦੪

**ਭਾਸ਼ਾ ਤੇ ਵਿਆਕਰਨ**

੧. ਤੇਜਾ ਸਿੰਘ (ਪ੍ਰੋ.)-ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸ਼ਬਦਾਂਤਿਕ ਲਗਾਂ ਮਾਤ੍ਰਾਂ ਦੇ ਗੁੱਝੇ ਭੇਦ ਪ੍ਰਕਾਸ਼ਕ-ਮੈਨੇਜਰ,"ਫੁਲਵਾੜੀ" ਹਾਲ ਬਜ਼ਾਰ,ਅੰਮ੍ਰਿਤਸਰ, ਓਅੰਕਾਰ ਪ੍ਰੈਸ (ਪੁਰਾਣਾ ਤਾਰ ਘਰ) ਅੰਮ੍ਰਿਤਸਰ,ਸਹਿਯੋਗੀ ਸ: ਸਰਵਨ ਸਿੰਘ 'ਮਾਲਵਈ' ਪ੍ਰਿੰਟਰ, ੧੯੨੫

੨. ਸਾਹਿਬ ਸਿੰਘ ਡੀ.ਲਿਟ.(ਪ੍ਰੋ.)-ਗੁਰਬਾਣੀ ਵਿਆਕਰਣ, ਪ੍ਰਕਾਸ਼ਕ ਸਿੰਘ ਬ੍ਰਦਰਜ਼,ਬਜ਼ਾਰ ਮਾਈ ਸੇਵਾਂ,ਅੰਮ੍ਰਿਤਸਰ,੨੦੧੧

੩. ਕਰਤਾਰ ਸਿੰਘ ਦਾਖ਼ਾ (ਪੰਡਿਤ), ਸ੍ਰੀ ਗੁਰੂ ਵਿਆਕਰਣ ਪੰਚਾਇਣ ਅਰਥਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿਰੋਮਣੀ ਵਿਆਕਰਣ, ਪ੍ਰਕਾਸ਼ਕ-ਗਿ: ਰਘਬੀਰ ਸਿੰਘ ਦਾਖਾ ਜਿਲਾ ਲੁਧਿਆਣਾ,੧੯੪੫-੪੬

੪. ਰਣਧੀਰ ਸਿੰਘ (ਭਾਈ ਸਾਹਿਬ) ਗੁਰਬਾਣੀ ਦੀਆਂ ਲਗਾਂਮਾਤ੍ਰਾਂ ਦੀ ਵਿਲੱਖਣਤਾ ਪ੍ਰਕਾਸ਼ਕ-ਸਿੰਘ ਬ੍ਰਦਰਜ਼ ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ,੧੯੫੪

੫. ਹਰਕੀਰਤ ਸਿੰਘ(ਡਾ.)-ਗੁਰਬਾਣੀ ਦੀ ਭਾਸ਼ਾ ਤੇ ਵਿਆਕਰਨ, ਪੰਜਾਬੀ ਯੂਨੀਵਰਸਿਟੀ ਪਟਿਆਲਾ,੧੯੯੭.

੬. ਭਾਈ ਸਾਹਿਬ ਹਰਬੰਸ ਸਿੰਘ ਜੀ (ਗਿਆਨੀ)-ਨਵੀਨ ਗੁਰਬਾਣੀ ਵਿਆਕਰਣ,ਗੁਰਬਾਣੀ,ਸੇਵਾ ਪ੍ਰਕਾਸ਼ਨ ੧੭ ਏ,ਸਰਹਿੰਦੀ ਗੇਟ ਪਟਿਆਲਾ,੨੦੦੦.

੭. ਤਲਵਾੜਾ ਜੋਗਿੰਦਰ ਸਿੰਘ (ਭਾਈ ਸਾਹਿਬ) ਗੁਰਬਾਣੀ ਦਾ ਸਰਲ ਵਿਆਕਰਣ-ਬੋਧ-ਦੋ ਭਾਗ ਪ੍ਰਕਾਸ਼ਕ ਸਿੰਘ ਬ੍ਰਦਰਜ਼ ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ,ਐਡੀਸ਼ਨ-ਅਪ੍ਰੈਲ ੨੦੦੪.

੮. ਵੇਦਾਂਤੀ ਜੋਗਿੰਦਰ ਸਿੰਘ (ਗਿਆਨੀ), ਅਮਰਜੀਤ ਸਿੰਘ (ਡਾ.), ਪਰਮਿੰਦਰ ਸਿੰਘ(ਗਿ.) ਗੁਰਬਾਣੀ ਨਿਯਮਾਵਲੀ ਪ੍ਰਕਾਸ਼ਕ ਕੇ.ਜੀ. ਗ੍ਰਾਫਿਕਸ,ਬੂਥ ਨੰ.੮,ਜੀ.ਐਨ.ਡੀ.ਯੂ.ਸ਼ਾਪਿੰਗ ਕੰਪਲੈਕਸ,ਅੰਮ੍ਰਿਤਸਰ ੨੦੨੧

**ਕੋਸ਼**

੧. ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ, ਸਮ ਅਰਥ ਕੋਸ਼. ਚਤਰ ਸਿੰਘ ਜੀਵਨ ਸਿੰਘ ਅੰਮ੍ਰਿਤਸਰ,੨੦੦੨.

੨. ਨਾਭਾ, ਕਾਨ੍ਹ ਸਿੰਘ, ਗੁਰ ਸ਼ਬਦ ਰਤਨਤਕਰ ਮਹਾਨ ਕੋਸ਼, ਚਤਰ ਸਿੰਘ ਜੀਵਨ

ਸਿੰਘ ਅੰਮ੍ਰਿਤਸਰ, ੨੦੦੪.
੩. ਪ੍ਰੇਮ ਪ੍ਰਕਾਸ਼ ਸਿੰਘ (ਡਾ.), ਸੰਸਕ੍ਰਿਤ-ਪੰਜਾਬੀ ਕੋਸ਼, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ ਪਟਿਆਲਾ, ੨੦੦੨.
੪. ਬਾਹਰੀ, ਹਰਦੇਵ (ਡਾ.), ਲਹਿੰਦੀ ਕੋਸ਼, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ ਪਟਿਆਲਾ, ੨੦੦੫.
੫. ਅਮਰਵੰਤ ਸਿੰਘ (ਡਾ.)ਸ੍ਰੀ ਗੁਰੂ ਗ੍ਰੰਥ ਸਾਹਿਬ ਅਰਬੀ-ਫਾਰਸੀ ਸ਼ਬਦਾਵਲੀ ਕੋਸ਼,ਬਲਵੰਤ ਸਿੰਘ ਢਿੱਲੋਂ (ਡਾ.) ਮੁਹੱਬਤ ਸਿੰਘ (ਡਾ.) (ਸੰਪਾਦਕ), ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ੨੦੧੪.
੬. ਨਰੋਤਮ, ਤਾਰਾ ਸਿੰਘ (ਸ਼੍ਰੀਮਤ ਪੰਡਤ) ਗੁਰੂ ਗਿਰਾਰਥ ਕੋਸ਼ (ਪੁਨਰ ਸੰਪਾਦਿਤ: ਨਵੀਨ ਸ਼ਬਦ- ਕ੍ਰਮ ਅਨੁਸਾਰ) ਡਾ. ਹਰਭਜਨ ਸਿੰਘ (ਮੁਖ ਸੰਪਾ:), ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ ਪਟਿਆਲਾ, ੨੦੧੦
੭. ਚਰਨ ਸਿੰਘ ਜੀ (ਡਾ.)-ਸ੍ਰੀ ਗੁਰੂ ਗ੍ਰੰਥ ਸਾਹਿਬ ਬਾਣੀ ਬਿਉਰਾ, ਖਾਲਸਾ ਟ੍ਰੈਕਟ ਸੁਸਾਇਟੀ ਸ੍ਰੀ ਅੰਮ੍ਰਿਤਸਰ, ੧੯੩੬
੮. ਜੋਗਿੰਦਰ ਸਿੰਘ ਤਲਵਾੜਾ (ਭਾਈ)-ਸ੍ਰੀ ਗੁਰੂ ਗ੍ਰੰਥ ਸਾਹਿਬ ਬੋਧ ਬਾਣੀ ਬਿਉਰਾ, ਸਿੰਘ ਬ੍ਰਦਰਜ਼, ੨੦੦੪
੯. ਸੰਤ ਸੁਰਜੀਤ ਸਿੰਘ (ਮਹੰਤ) ਸੇਵਾ ਪੰਥੀ, ਗੁਰਬਾਣੀ ਪਾਠ ਦਰਪਣ, ਸੇਵਾ ਪੰਥੀ ਆਸ਼ਰਮ, ਮਾਡਲ ਟਾਊਨ ਰਿਵਾੜੀ (ਹਰਿਆਣਾ) ੧੯੯੨
੧੦. ਖੋਜ ਪ੍ਰਤ੍ਰਿਕਾ-ਬਾਣੀ ਸੰਪਾਦਨਾ ਵਿਸ਼ੇਸ਼ ਅੰਕ, ਪਬਲੀਕੇਸ਼ਨ ਬਿਊਰੋ ਪੰਜਾਬੀ ਯੂਨੀਵਰਸਿਟੀ ਪਟਿਆਲਾ, ਮਾਰਚ ੨੦੦੪,
੧੦. ਸਿੰਘ ਸਭਾ ਪੱਤ੍ਰਿਕਾ, ਪ੍ਰਕਾਸ਼ਕ ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ ਪਟਿਆਲਾ, ਅਗਸਤ ੧੯੭੭

